

## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

## ਲੇਖਿਕਾ ਦੀਆਂ ਛਪ ਚੁੱਕੀਆਂ ਅਤੇ ਛਪ ਰਹੀਆਂ ਪੁਸਤਕਾਂ

1 ਸੂਬਾ ਰੰਡਾ ਸਿੰਘ (ਜੀਵਨੀ) – 1990 ਵਿੱਚ
2 ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲੇ ਮਹੱਲੇ(ਘਟਨਾਵਾਂ) – 1991 ਵਿੱਚ
3 ਲਾਲ ਏਹਿ ਰਤਨ ਭਾਗ ਪਹਿਲਾ(ਉਪਦੇਸ਼) – 1995 ਵਿੱਚ
4 ਦਰਸਨੁ ਦੇਹੁ ਦਇਆਪਤਿ ਦਾਤੇ (ਬਾਰਾਮਾਂਹ) – 1996 ਵਿੱਚ
5 ਇਹ ਸੁੰਦਰਿ ਸਯਾਮ ਕੀ ਮਾਨ ਤਮੈ(ਬਾਰਾਮਾਂਹ)– 1999 ਵਿੱਚ
6 ਲਾਲ ਏਹਿ ਰਤਨ ਭਾਗ ਦੂਜਾ (ਉਪਦੇਸ਼) – 1999 ਵਿੱਚ
7 The Namdhari Sikhs (History) - 1999 ਵਿੱਚ
8 ਬਚਿਤ੍ਰ ਨਾਟਕ – ਇੱਕ ਅਪੂਰਕਵ ਕ੍ਰਿਤੀ - 1999 ਵਿੱਚ
9 ਲਾਲ ਏਹਿ ਰਤਨ ਭਾਗ ਤੀਜਾ (ਉਪਦੇਸ਼) – ਪ੍ਰਕਾਸ਼ਨ ਅਧੀਨ
10 ਲਾਲ ਏਹਿ ਰਤਨ ਭਾਗ ਚੌਥਾ (ਉਪਦੇਸ਼) – ਪ੍ਰਕਾਸ਼ਨ ਅਧੀਨ
11 ਲਾਲ ਏਹਿ ਰਤਨ ਭਾਗ ਪੰਜਵਾਂ (ਉਪਦੇਸ਼) – ਪ੍ਰਕਾਸ਼ਨ ਅਧੀਨ
12 ਨਾਮਧਾਰੀ ਰਹਿਤ ਮਰਯਾਦਾ (ਰਹਿਤ ਮਰਯਾਦਾ)– ਪ੍ਰਕਾਸ਼ਨ ਅਧੀਨ
13 सुन्दर श्याम — प्रकाशन आधीन
14 बचित्र नाटक — एक अपूर्व कृति — प्रकाशन आधीन

# ਬਚਿਤ੍ਰ ਨਾਟਕ

## ਇੱਕ ਅਪੂਰਵ ਕ੍ਰਿਤੀ

ਪ੍ਰਿੰ: ਬੇਅੰਤ ਕੌਰ


ਪ੍ਰਕਾਸ਼ਕ
ਵਿਜੈ ਪਬਲਿਕੇਸ਼ਨਜ਼

# Bachittar Natak - Ik Apoorav Kriti

By
Pr. Beant Kaur
F213 A-1, Mansarover Garden,
New Delhi - 110015



ਪ੍ਰਕਾਸ਼ਕ : ਵਿਜੈ ਪਬਲਿਕੇਸ਼ਨਜ਼, 47/4, ਓਲਡ ਰਜਿੰਦਰ ਨਗਰ,
ਨਵੀ ਦਿੱਲੀ ✆ : 5745433, 5737173

ਪ੍ਰਿੰਟਰ ਕੈਂਬਰਿਜ ਪ੍ਰਿੰਟਿੰਗ ਵਰਕਸ, ਨਾਰਾਇਣਾ

ਸੈਟਿੰਗ ਐਸ ਆਰ ਐਸ ਕੰਪਿਊਟਰਜ਼, ਮਾਨਸਰੋਵਰ ਗਾਰਡਨ,
ਨਵੀ ਦਿੱਲੀ-15 ✆ : 5414451, 5422956

ਭੇਟਾ 150 ਰੁਪਏ

# ਸਮਰਪਣ

ਇਹ ਪੁਸਤਕ

ਖਾਲਸਾ ਪੰਥ ਦੀ ਸਾਜਣਾ ਦੇ

300 ਸਾਲਾ ਪੁਰਬ

ਅਤੇ

ਧਰਮ ਰੱਖਿਅਕ

ਖਾਲਸਾ ਪੰਥ ਦੇ ਸਿਰਜਨਹਾਰ,

ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਰਚਯਤਾ,

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ

ਪਵਿਤਰ ਪਾਵਨ ਚਰਨ ਕੰਵਲਾਂ ਵਿੱਚ

ਸਾਦਰ ਸਮਰਪਿਤ ਹੈ।

# ਤਤਕਰਾ

ਸਤਿਗੁਰੂ ਰਾਮ ਸਿੰਘ ਜੀ ਸਹਾਇ

# ਦੋ ਸ਼ਬਦ

ਕਾਗਜ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੋ।।
ਕਾਟ ਬਨਾਸਪਤੀ ਸਗਰੀ ਲਿਖਬੇ ਹੂ ਕੇ ਲੇਖਨ ਕਾਜ ਬਨੈ ਹੋ।।
ਸਾਰਸੁਤੀ ਬਕਤਾ ਕਰਿ ਕੈ ਜੁਗ ਕੋਟਿ ਗਨੇਸਿ ਕੈ ਹਾਥ ਲਿਖੈ ਹੋ।।
ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੋ।।੧੦੧।।

*– ਦਸਮ ਗ੍ਰੰਥ ਪੰਨਾ – ੪੯*

ਸੱਚੇ ਪਾਤਸ਼ਾਹ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਹੁ-ਪੱਖੀ ਸ਼ਖਸ਼ੀਅਤ ਨੂੰ ਸ਼ਬਦਾਂ ਵਿੱਚ ਵਰਣਨ ਕਰਨਾ ਅਤਿ ਕਠਿਨ ਹੈ। ਉਹ ਤਾਂ ਸਰਬ ਗੁਣ ਸੰਪੰਨ ਮਹਾਂਪੁਰਖ ਸਨ। ਉਨ੍ਹਾਂ ਦੇ ਗੁਣਾਂ ਦਾ ਗਾਣ ਕਰਨਾ ਮਨੁੱਖ ਦੀ ਸਮਰੱਥਾ ਤੋਂ ਬਾਹਰ ਹੈ। ਅਕਾਲ ਪੁਰਖ ਪ੍ਰਭੂ ਨੇ ਆਪ ਜੀ ਨੂੰ ਆਪਣਾ ਸਪੁੱਤ੍ਰ ਬਣਾ ਕੇ ਇਸ ਸ੍ਰਿਸ਼ਟੀ ਵਿੱਚ ਕਿਸੇ ਵਿਸ਼ੇਸ਼ ਮੰਤਵ ਦੀ ਪੂਰਤੀ ਲਈ ਭੇਜਿਆ। ਜੇਕਰ ਇੱਕ ਪਾਸੇ ਧਰਮ ਦਾ ਪ੍ਰਚਾਰ ਅਤੇ ਖਾਲਸਾ ਪੰਥ ਦੀ ਸਾਜਨਾ ਕਰਨ ਲਈ, ਆਪ ਜੀ ਨੇ ਅਵਤਾਰ ਧਾਰਨ ਕੀਤਾ, ਤੇ ਦੂਸਰੇ ਪਾਸੇ ਦੁਸ਼ਟਾਂ ਦਾ ਸੰਹਾਰ ਕਰਨ ਦਾ ਇੱਕ ਵਿਸ਼ੇਸ਼ ਪ੍ਰੋਗ੍ਰਾਮ ਬਣਾਇਆ ਹੋਇਆ ਸੀ; ਜੇਕਰ ਇੱਕ ਪਾਸੇ ਆਪ ਜੀ ਦੀ ਮਨਮੋਹਕ ਸ਼ਖਸ਼ੀਅਤ ਵਿੱਚੋਂ ਰੂਹਾਨੀਅਤ ਡੁੱਲ ਡੁੱਲ ਪੈਂਦੀ ਸੀ, ਤੇ ਦੂਸਰੇ ਪਾਸੇ ਆਪ ਜੀ ਦੀ ਰੋਹਬੀਲੀ ਸ਼ਖਸ਼ੀਅਤ ਵੈਰੀਆਂ ਨੂੰ ਥਰ ਥਰ ਕੰਬਾ ਦਿੰਦੀ ਸੀ; ਜੇਕਰ ਇੱਕ ਪਾਸੇ ਬਚਪਨ ਵਿੱਚ ਆਪ ਆਪਣੇ ਪਿਆਰੇ ਪਿਤਾ ਤਿਲਕ-ਜੰਞੂ ਦੇ ਰਾਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਧਰਮ ਦੀ ਰੱਖਿਆ ਕਰਨ ਵਾਸਤੇ ਜ਼ਾਲਮ ਹਕੂਮਤ ਨਾਲ ਟੱਕਰ ਲੈਣ ਲਈ ਸਰਾਹੁਣਾ ਕਰਦੇ ਤੇ ਦੂਸਰੇ ਪਾਸੇ ਨੌ ਸਾਲ ਦੀ ਛੋਟੀ ਜਿਹੀ ਆਯੂ ਵਿੱਚ ਗੁਰਗੱਦੀ ਤੇ ਸੁਸ਼ੋਭਿਤ ਹੋ ਕੇ ਦੁਸ਼ਟਾਂ ਦਾ ਸੰਹਾਰ ਕਰਨ ਦਾ ਨਿਸਚਾ ਕਰਦੇ ਹਨ।

ਆਪ ਜੀ ਨੇ ਆਪਣੇ ਸਮੁੱਖ ਇਹ ਵਿਸ਼ੇਸ਼ ਉਦੇਸ਼ ਰਖਿਆ ਹੋਇਆ ਸੀ ਕਿ ਆਪ ਜੀ ਕੋਈ ਵੀ ਕੰਮ ਕਰਨਗੇ, ਉਸ ਵਿੱਚ ਵਿਜਯ ਨਿਸ਼ਚੈ ਹੋਵੇ ਗੀ। ਆਪ ਜੀ ਤਾਂ ਰਾਜਿਆਂ ਵਿੱਚ ਮਹਾਰਾਜਾ ਸਨ, ਲਿਖਾਰੀਆਂ ਵਿੱਚ ਮਹਾਂ

ਲਿਖਾਰੀ ਸਨ, ਕਵੀਆਂ ਵਿੱਚ ਮਹਾਂ ਕਵੀ ਬਣਕੇ ਸੁਸ਼ੋਭਿਤ ਹੁੰਦੇ ਸਨ, ਯੋਧਿਆਂ ਵਿੱਚ ਪਰਮ ਯੋਧਾ ਸਨ।

ਆਪ ਜੀ ਦੀਆਂ ਅਨਗਿਣਤ ਰਚਨਾਵਾਂ ਵਿੱਚੋਂ ਦਸਮ ਗ੍ਰੰਥ ਵਿੱਚ ਸੰਕਲਿਤ ਬਾਣੀ ਆਪਣੀ ਇੱਕ ਵਿਸ਼ੇਸ਼ ਮਹਤੱਤਾ ਰਖਦੀ ਹੈ। ਅਨੇਕ ਹਸਤ ਲਿਖਿਤ ਬੀੜਾਂ ਤੋਂ ਇਲਾਵਾ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਕਈ ਪ੍ਰਕਾਸ਼ਿਤ ਸੰਸਕਰਣ ਉਪਲਬੱਧ ਹਨ। ਆਮ ਪ੍ਰਚਲਿਤ ਪ੍ਰਕਾਸ਼ਿਤ ਸੰਸਕਰਣ ਭਾਈ ਜਵਾਹਰ ਸਿੰਘ, ਕ੍ਰਿਪਾਲ ਸਿੰਘ ਅੰਮ੍ਰਿਤਸਰ ਵਾਲਿਆਂ ਦਾ ਹੈ ਜਿਸਦੇ ਕੁਲ ਪੰਨੇ ੧੪੨੮ ਹਨ ਅਤੇ ਅੰਤ ਵਿੱਚ ੮ (ਅੱਠ) ਪੰਨੇ ਅਸਫੋਟਕ ਕਬਿਤਾਂ ਦੇ ਹਨ। ਉਸ ਵਿੱਚ ਸਮਿੱਲਤ ਬਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈਃ-

(੧) ਜਾਪੁ ਸਾਹਿਬ
(੨) ਅਕਾਲ ਉਸਤਤ
(੩) ਬਚਿਤ੍ਰ ਨਾਟਕ (ਆਪਣੀ ਕਥਾ)
(੪) ਚੰਡੀ ਚਰਿਤ੍ਰ ਉਕਤਿ ਬਿਲਾਸ
(੫) ਚੰਡੀ ਚਰਿਤ੍ਰ-੨
(੬) ਵਾਰ ਸ੍ਰੀ ਭਗਉਤੀ ਜੀ ਕੀ (ਚੰਡੀ ਦੀ ਵਾਰ)
(੭) ਗਿਆਨ ਪ੍ਰਬੋਧ
(੮) ਚੌਬੀਸ ਅਉਤਾਰ
(੯) ਰਾਮਕਲੀ ਪਾਤਿਸ਼ਾਹੀ ੧੦ (ਸ਼ਬਦ ਹਜਾਰੇ)
(੧੦) ਸਵੈਯੇ (੩੩)
(੧੧) ਖਾਲਸਾ ਮਹਿਮਾ
(੧੨) ਸ਼ਸਤ੍ਰ ਨਾਮ ਮਾਲਾ
(੧੩) ਪਖਿਆਨ ਚਰਿਤ੍ਰ
(੧੪) ਜ਼ਫਰਨਾਮਾ
(੧੫) ਅਸਫੋਟਕ ਕਬਿਤ ਪੰਨਾ 'ੳ' ਤੋ 'ਗ' ਤਕ

ਇਸ ਤੋਂ ਇਲਾਵਾ ਸਰਬ ਲੋਹ ਗ੍ਰੰਥ, ਗੁਰਿੰਡ ਨਾਮਾ, ਬੇਅੰਤ ਸਾਖੀਆਂ ਵਿੱਚ ਭਵਿਖਤ ਵਾਕ ਅਤੇ ਹੋਰ ਅਨਮੋਲ ਵਡਮੁੱਲੀਆਂ ਸਾਹਿੱਤਕ ਰਚਨਾਵਾਂ ਉਪਲੱਬਧ ਹਨ।

ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਬਚਿਤ੍ਰ ਨਾਟਕ ਦੀ ਆਪਣੀ ਹੀ ਇੱਕ ਵਿਸ਼ੇਸ਼ ਹੋਂਦ ਹੈ। ਇਹ ਸਾਰੀ ਸ੍ਰਿਸ਼ਟੀ ਉਸ ਅਕਾਲ ਪੁਰਖ ਪ੍ਰਭੂ ਦੀ

ਬਣਾਈ ਹੋਈ ਅਸਚਰਜਤਾ ਭਰਪੂਰ ਹੈ। ਇਸ ਵਿੱਚ ਵਿਚਰ ਰਹੇ ਪ੍ਰਾਣੀ ਜੀਵ ਮਾਤਰ, ਪਸ਼ੂ-ਪੰਛੀ, ਜਲ ਥਲ ਅਤੇ ਨਭ ਵਿੱਚ ਵਿਚਰ ਰਹੇ ਜੀਵ, ਪਾਣੀ ਦਰਿਆ ਸਮੁੰਦਰ, ਧਰਤੀ, ਗਗਨ ਅਨੇਕ ਭਾਂਤ ਦੀ ਰੰਗ ਬਿਰੰਗੀ ਸ੍ਰਿਸ਼ਟੀ ਵਣ, ਫੁੱਲ, ਪੱਤੀਆਂ ਆਦਿ ਵਿਸਮਾਦਤ ਕਰਦੀਆਂ ਹਨ। ਇਹ ਸਭ ਕੁਝ ਵੇਖ ਕੇ ਆਪ ਹੀ ਬੁੱਲ੍ਹਾਂ ਵਿੱਚੋ ਅਕਸਮਾਤ ਹੀ ਨਿਕਲ ਉਠਦਾ ਹੈ - ਵਾਹ ! ਵਾਹ ਮੇਰੇ ਸਾਹਿਬ ! ਵਾਹ ਮੇਰੇ ਮਾਲਿਕ ! ਵਾਹ ! ਵਾਹ ! ਤੇਰੀਆਂ ਕੁਦਰਤਾਂ !

ਬਚਿਤ੍ਰ ਨਾਟਕ ਰਚਨਾਂ ਦੇ ਅਰੰਭ ਵਿੱਚ ਉਸ ਸਰਬ ਵਿਆਪਕ ਅਕਾਲ ਪੁਰਖ ਪ੍ਰਭੂ ਦੇ ਵੱਖ ਵੱਖ ਸਰੂਪਾਂ ਦਾ ਬੜਾ ਸੁੰਦਰ, ਬੜਾ ਵਿਚਿਤ੍ਰ ਨਿਰੂਪਣ ਕੀਤਾ ਗਿਆ ਹੈ, ਕਿਧਰੇ ਉਹ ਸਰਬ ਕਾਲ ਹੋ ਕੇ ਵਿਰਾਜ ਰਹੇ ਹਨ, ਕਿਧਰੇ ਮਹਾ ਕਾਲ ਦਾ ਰੂਪ ਧਾਰਨ ਕੀਤਾ ਹੋਇਆ ਹੈ, ਅਤੇ ਕਿਧਰੇ ਸਰਬ ਲੋਹ ਰੂਪ ਹੋ ਕੇ ਸੁਸ਼ੋਭਿਤ ਹੋ ਰਹੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਪੂਰਬਲੇ ਜਨਮ ਦਾ ਕਥਨ ਕਰਦਿਆਂ ਹੋਇਆਂ ਆਪਣੀ ਬੰਸਾਵਲੀ ਦਾ ਮੁੱਢ ਸ੍ਰੀ ਰਾਮ ਚੰਦ੍ਰ ਜੀ ਨਾਲ ਜੋੜਦੇ ਹਨ, ਉਹ ਬੇਦੀਆਂ ਅਤੇ ਸੋਢੀਆਂ ਦੀ ਉਤਪਤੀ ਬਾਰੇ ਵਿਸਥਾਰ ਵਿੱਚ ਦਰਸਾਉਂਦੇ ਹਨ। ਪਾਠਕ ਇਹ ਸਭ ਕੁਝ ਪੜ੍ਹ ਕੇ ਆਪਣੇ ਗਿਆਨ ਵਿੱਚ ਵਾਧਾ ਤਾਂ ਕਰਦੇ ਹੀ ਹਨ ਨਾਲ ਹੀ ਨਾਲ ਅਚੰਭਿਤ ਹੋ ਉਠਦੇ ਹਨ। ਹੁਸੈਨੀ ਬੜੇ ਉਤਸਾਹ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉੱਤੇ ਹਮਲਾ ਕਰਨ ਵਾਸਤੇ ਅਨੰਦਪੁਰ ਸਾਹਿਬ ਜਾ ਰਿਹਾ ਸੀ ਪਰ ਰਸਤੇ ਵਿੱਚ ਉਸਦਾ ਯੁੱਧ ਪਹਾੜੀ ਰਾਜਿਆਂ ਨਾਲ ਹੋ ਜਾਂਦਾ ਹੈ, ਉਹ ਮਾਰਿਆ ਜਾਂਦਾ ਹੈ। ਕਿੰਨੀ ਵਿਚਿਤ੍ਰ ਘਟਨਾ ਹੈ, ਕਿ ਉਹ ਜਾ ਰਿਹਾ ਸੀ, ਸਤਿਗੁਰੂ ਜੀ ਉੱਤੇ ਧਾਵਾ ਬੋਲਣ ਲਈ ਪਰ ਉਸ ਉੱਤੇ ਹੀ ਧਾਵਾ ਬੋਲਿਆ ਗਿਆ। ਸਤਿਗੁਰੂ ਜੀ ਇਸ ਅਸਚਰਜ ਭਰਪੂਰ ਘਟਨਾ ਬਾਰੇ ਅਕਾਲ ਪੁਰਖ ਪ੍ਰਭੂ ਦਾ ਕੋਟਾਨ ਕੋਟ ਧੰਨਵਾਦ ਇਹਨਾਂ ਸ਼ਬਦਾਂ ਵਿੱਚ ਕਰਦੇ ਹਨ।

ਰਾਖਿ ਲੀਯੋ ਹਮ ਕੋ ਜਗਰਾਈ।
ਲੋਹ ਘਟਾ ਅਨ ਤੈ ਬਰਸਾਈ।।

*- ਦਸਮ ਗ੍ਰੰਥ ਪੰਨਾ ੬੯*

ਸ਼ਹਿਜ਼ਾਦੇ ਦੇ ਆਗਮਨ ਦੀ ਖ਼ਬਰ ਸੁਣ ਕੇ ਕਈ ਲੋਕ ਘਬਰਾ ਕੇ ਭੱਜ ਗਏ। ਦੂਰ ਪਹਾੜਾਂ ਦੀਆਂ ਕੰਦਰਾਂ ਵਿੱਚ ਜਾ ਕੇ ਲੁਕ ਗਏ। ਸਤਿਗੁਰੂ

ਜੀ ਨੇ ਉਹਨਾਂ ਨੂੰ ਬਹੁਤ ਸਮਝਾਇਆ ਪਰ ਉਹਨਾਂ ਨੇ ਸਤਿਗੁਰੂ ਜੀ ਦਾ ਬਚਨ ਨਾ ਮੰਨਿਆਂ। ਕਿੰਨੀ ਅਸਚਰਜਤਾ ਭਰਪੂਰ ਗੱਲ ਹੈ ਕਿ ਜਿਹੜੇ ਆਪਣੀ ਜਾਨ ਬਚਾਉਣ ਵਾਸਤੇ ਭੱਜ ਗਏ ਸਨ ਉਹ ਤਾਂ ਮਾਰੇ ਗਏ ਅਤੇ ਜਿਹੜੇ ਉੱਥੇ ਹੀ ਆਪਣੇ ਸਤਿਗੁਰੂ ਜੀ ਦੀ ਸ਼ਰਣ ਵਿੱਚ ਰਹੇ, ਉਹ ਬਚ ਗਏ ਅਤੇ ਉਹਨਾਂ ਦਾ ਕੁਝ ਵੀ ਨਾ ਵਿਗੜਿਆ, ਉਹਨਾਂ ਦਾ ਵਾਲ ਤਕ ਵੀ ਵਿੰਗਾ ਨਾ ਹੋਇਆ।

ਸੱਚੇ ਪਾਤਸ਼ਾਹ ਜੀ ਬਚਿਤ੍ਰ ਨਾਟਕ ਦੇ ਚੌਦਾਂ ਅਧਿਆਵਾਂ ਵਿੱਚ ਵੱਖ ਵੱਖ ਵਿਸ਼ਿਆਂ ਨਾਲ ਸੰਬੰਧਿਤ ਘਟਨਾਵਾਂ ਦਾ ਵਰਣਨ ਕਰਦੇ ਹਨ। ਸਭ ਤੋਂ ਪਹਿਲਾਂ ਮੰਗਲਾ ਚਰਨ ਕਰਦੇ ਹੋਏ ਇਸ ਬਚਿਤ੍ਰ ਨਾਟਕ ਦਾ ਅਰੰਭ ਕਰਦੇ ਹਨ। ਪਹਿਲੇ ਅਧਿਆਏ ਵਿੱਚ ਕਾਲ ਪੁਰਖ ਦੀ ਮਹਿਮਾ ਦਾ ਗੁਣਗਾਨ ਬੜੇ ਸੁੰਦਰ ਸ਼ਬਦਾਂ ਵਿੱਚ ਕੀਤਾ ਹੈ। ਜੋ ਕੋਈ ਵੀ ਇਸ ਸ੍ਰਿਸ਼ਟੀ ਵਿੱਚ ਉਤਪੰਨ ਹੁੰਦਾ ਹੈ, ਉਸਨੂੰ ਕਾਲ ਦੇ ਵੱਸ ਵਿੱਚ ਪੈਣਾ ਹੀ ਪੈਂਦਾ ਹੈ। ਦੂਸਰੇ ਅਧਿਆਏ ਵਿੱਚ ਆਪਨੇ ਵੰਸ਼ ਦੀ ਪ੍ਰੰਪਰਾ ਦਾ ਵਰਣਨ ਕਰਦੇ ਹੋਏ ਸ੍ਰਿਸ਼ਟੀ ਦੀ ਉਤਪਤੀ ਬਾਰੇ ਦੱਸਦੇ ਹਨ। ਤੀਸਰੇ ਅਧਿਆਏ ਵਿੱਚ ਲਵ-ਕੁਸ਼ ਦੇ ਯੁੱਧਾਂ ਦਾ ਵਰਣਨ ਹੈ ਤੇ ਚੌਥੇ ਵਿੱਚ ਵੇਦ ਪਾਠ ਦੀ ਭੇਟ ਰਾਜ ਬਾਰੇ ਦੱਸਿਆ ਹੈ। ਪੰਜਵਾਂ ਅਧਿਆਏ ਪਾਤਸ਼ਾਹੀਆਂ ਦੇ ਵਰਣਨ ਕਰਦਾ ਹੈ ਤੇ ਛੇਵੇਂ ਵਿੱਚ ਕਾਲ ਦੀ ਆਗਿਆ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਗਤ ਵਿੱਚ ਪ੍ਰਵੇਸ਼ ਕਰਦੇ ਹਨ। ਸਤਵਾਂ ਅਧਿਆਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਬਾਰੇ ਚਾਨਣਾ ਪਾਉਦਾ ਹੈ। ਅਠਵੇਂ ਵਿੱਚ ਰਾਜ ਸਾਜ ਅਤੇ ਭੰਗਾਣੀ ਯੁੱਧ ਦਾ ਵਰਣਨ ਕੀਤਾ ਹੈ। ਨੌਵੇਂ ਅਧਿਆਏ ਵਿੱਚ ਨਦੌਣ ਦੇ ਯੁੱਧ ਦਾ ਵਰਣਨ ਹੈ ਅਤੇ ਦਸਵੇਂ ਵਿੱਚ ਖਾਨ ਜ਼ਾਦੇ ਦਾ ਆਗਮਨ ਹੈ। ਗਿਆਰਵਾਂ ਅਧਿਆਏ ਹੁਸੈਨੀ ਯੁੱਧ ਨਾਲ ਓਤ ਪ੍ਰੋਤ ਹੈ। ਬਾਰ੍ਹਵੇਂ ਵਿੱਚ ਜੁਝਾਰ ਸਿੰਘ ਦੇ ਯੁੱਧ ਦਾ ਵਰਣਨ ਕੀਤਾ ਹੈ ਅਤੇ ਤੇਰ੍ਹਵੇਂ ਵਿੱਚ ਸ਼ਹਿਜ਼ਾਦਾ ਅਤੇ ਅਹਿਦੀਆਂ ਦਾ ਆਗਮਨ ਹੈ। ਚੌਦਵਾਂ ਅਧਿਆਇ ਸਰਬ ਕਾਲ ਦੀ ਬੇਨਤੀ ਨਾਲ ਸਮਾਪਤ ਹੁੰਦਾ ਹੈ। ਇਸ ਤਰ੍ਹਾਂ ਇਹ ਚੌਦਾਂ ਅਧਿਆਇ ਵਿਸ਼ਿਆਂ ਦੀ ਭਿੰਨਤਾ ਨਾਲ ਸੰਬੰਧਿਤ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਦਵਤਾ ਦੇ ਸੂਰਜ ਸਨ। ਉਹਨਾਂ ਕੋਲ ਆਪਣੇ ਭਾਵਾਂ ਨੂੰ ਵਿਅਕਤ ਕਰਨ ਲਈ ਸ਼ਬਦਾਵਲੀ ਦਾ ਅਥਾਹ ਭੰਡਾਰ ਸੀ। ਸ਼ਬਦਾਵਲੀ ਭਾਵਾਂ ਦੀ ਅਭਿਵਿਅਕਤੀ ਬੜੇ ਸੁੰਦਰ ਢੰਗ ਨਾਲ

ਸਪਸ਼ਟ ਕਰਦੀ ਹੈ। ਸਤਿਗੁਰੂ ਜੀ ਬੋਲੀ ਨੂੰ ਹੋਰ ਸੁੰਦਰ ਵਧੇਰੇ ਸਪਸ਼ਟ ਕਰਨ ਲਈ, ਅਲੰਕਾਰਾਂ ਅਤੇ ਛੰਦਾਂ ਨਾਲ ਸ਼ਿੰਗਾਰ ਕਰ ਲੈਂਦੇ ਹਨ। ਪਾਠਕ ਸ਼ਬਦਾਵਲੀ ਦੇ ਪ੍ਰਭਾਵ ਹੇਠ ਅਗਾਂਹ ਵਧਦਾ ਜਾਂਦਾ ਹੈ, ਆਤਮਾ ਰਸ ਵਿਭੋਰ ਹੋ ਕੇ ਝੂਮ ਉਠਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਦੇ ਚੌਦਾਂ ਅਧਿਆਵਾਂ ਵਿੱਚ ੪੭੧ ਛੰਦਾਂ ਦੀ ਵਰਤੋਂ ਕੀਤੀ ਹੈ ਜਿਨ੍ਹਾ ਦਾ ਵੇਰਵਾ ਇਸ ਪ੍ਰਕਾਰ ਹੈ :

| | |
|---|---|
| ਅੜਿਲ – ੦੧ | ਦੋਹਰਾ ਚਾਰਣੀ – ੦੨ |
| ਸਵੇਯੈ – ੧੧ | ਨਰਾਜ – ੩੩ |
| ਚੌਪਈ – ੧੬੨ | ਪਾਧੜੀ – ੧੦ |
| ਛਪਾ – ੦੧ | ਭੁਜੰਗ – ੨੦ |
| ਤੋਟਕ – ੦੬ | ਭੁਜੰਗ ਪ੍ਰਯਾਤ – ੮੫ |
| ਤ੍ਰਿਭੰਗੀ – ੦੨ | ਮਧੁਭਾਰ – ੧੨ |
| ਦੋਹਰਾ – ੩੬ | ਰਸਾਵਲ – ੯੦ |

ਸਤਿਗੁਰੂ ਜੀ ਕੋਲ ਭਾਵੇਂ ਸ਼ਬਦਾਂ ਦੇ ਭੰਡਾਰ ਭਰੇ ਪਏ ਹਨ, ਪਰ ਫਿਰ ਵੀ ਆਪ ਜੀ ਲਿਖਦੇ ਹਨ, ਕਿ ਉਸ ਕਾਲ ਪੁਰਖ ਦੀ ਮਹਿਮਾ ਦਾ ਬਖਾਣ ਉਹ ਸ਼ਬਦਾਂ ਵਿੱਚ ਕਰਨ ਤੋਂ ਅਸਮਰਥ ਹਨ। ਸ਼ਬਦ ਉਸ ਅਨੰਤ ਦੀ ਮਹਿਮਾ ਦਾ ਗੁਣਗਾਣ ਕਰ ਹੀ ਨਹੀਂ ਸਕਦੇ–

ਕਹਾ ਨਾਮ ਤਾ ਕੋ ਕਹਾ ਕੈ ਕਹਾਵੈ।।
ਕਹਾ ਮੈ ਬਖਾਨੋ ਕਹੇ ਮੋ ਨ ਆਵੈ।।

*– ਦਸਮ ਗ੍ਰੰਥ ਪੰਨਾ ੪੦*

ਮਹਾਕਾਲ ਦਾ ਰੂਪ ਅਤਿ ਸੁੰਦਰ ਹੈ, ਅਤਿ ਲੁਭਾਇਮਾਨ ਹੈ। ਉਸਦੇ ਅਦਭੁਤ ਰੂਪ ਦਾ ਵਰਣਨ ਸਤਿਗੁਰੂ ਜੀ ਇਹਨਾਂ ਸ਼ਬਦਾਂ ਵਿੱਚ ਕਰਦੇ ਹਨ।

ਅਨੂਪ ਰੂਪ ਰਾਜਿਅੰ। ਨਿਹਾਰ ਕਾਮ ਲਾਜਿਅੰ।।
ਅਲੋਕ ਲੋਕ ਸੋਭਿਅੰ। ਬਿਲੋਕ ਲੋਕ ਲੋਭਿਅੰ।।

*– ਦਸਮ ਗ੍ਰੰਥ ਪੰਨਾ ੪੨*

ਕਾਲ ਪੁਰਖ ਸਰਬ ਥਾਂਈ ਵਿਆਪਕ ਹੈ। ਉਸ ਕੋਲੋਂ ਨਾ ਕੋਈ ਬਚ ਸਕਿਆ ਹੈ ਅਤੇ ਨਾ ਕੋਈ ਬਚ ਸਕਦਾ ਹੈ। ਕਾਲ ਜੀ ਦੀ ਕ੍ਰਿਪਾ ਨੂੰ ਜਾਣਨਾ ਅਤਿ ਕਠਿਨ ਹੈ।

ਕ੍ਰਿਆ ਕਾਲ ਜੂ ਕੀ ਕਿਨੂ ਨ ਪਛਾਨੀ।।

ਘਨਿਯੋ ਪੈ ਬਿਹੈ ਹੈ ਘਨਿਯੋ ਪੈ ਬਿਹਾਨੀ।।

*- ਦਸਮ ਗ੍ਰੰਥ ਪੰਨਾ ੪੧*

ਜਿੰਨੇ ਵੀ ਜੀਵ ਜਲ ਥਲ ਵਿੱਚ ਵਿਚਰ ਰਹੇ ਹਨ, ਉਹ ਸਾਰੇ ਹੀ ਬਲਵਾਨ ਕਾਲ ਨੇ ਮਾਰ ਮੁਕਾਏ ਹਨ-

ਜਿਤੇ ਜੀਵ ਜੰਤੰ ਸੁ ਦੂਨੀਅੰ ਉਪਾਯੰ।।
ਸਭੈ ਅੰਤਿ ਕਾਲੰ ਬਲੀ ਕਾਲ ਘਾਯੰ।।

*- ਦਸਮ ਗ੍ਰੰਥ ਪੰਨਾ ੪੪*

ਸੱਚੇ ਪਾਤਸ਼ਾਹ ਜੀ ਨੇ ਬੜੀ ਸੁੰਦਰ ਅਤੇ ਰੋਚਕ ਸ਼ੈਲੀ ਵਿੱਚ ਕਾਲ ਪੁਰਖ ਦੀ ਮਹਿਮਾ ਦਾ ਗੁਣ ਗਾਣ ਕੀਤਾ ਹੈ। ਆਪਣੇ ਪੂਰਬਲੇ ਜਨਮ ਦੀ ਕਥਾ ਦਾ ਵਰਣਨ ਪਾਠਕਾਂ ਨੂੰ ਅਤਿ ਗਿਆਨ ਪ੍ਰਦਾਨ ਕਰਦਾ ਹੈ, ਕਿ ਕਿਸ ਤਰ੍ਹਾਂ ਸਤਿਗੁਰੂ ਜੀ ਧਿਆਨ ਮਗਨ ਹੋ ਕੇ ਅਕਾਲ ਪੁਰਖ ਪ੍ਰਭੂ ਦੇ ਸਿਮਰਨ ਵਿੱਚ ਲਿਵਲੀਨ ਸਨ, ਉਹਨਾਂ ਦਾ ਇਸ ਦੁਨੀਆਂ ਵਿੱਚ ਆਉਣ ਲਈ ਬਿਲਕੁਲ ਚਿਤ ਨਹੀਂ ਸੀ ਕਰਦਾ, ਪਰ ਆਪਣੇ ਪੂਜਯ ਅਕਾਲ ਪੁਰਖ ਪਿਤਾ ਦੇ ਸਮਝਾਉਣ ਤੇ ਇਸ ਦੁਨੀਆਂ ਵਿੱਚ ਵਿਸ਼ੇਸ਼ ਮੰਤਵ ਨੂੰ ਸਮੁੱਖ ਰੱਖਕੇ ਅਵਤਾਰ ਧਾਰਨ ਕੀਤਾ।

\- ਧਰਮ ਚਲਾਵਨ ਸੰਤ ਉਬਾਰਨ।।
ਦੁਸਟ ਸਭਨ ਕੋ ਮੂਲ ਉਪਾਰਨਿ।।

*- ਦਸਮ ਗ੍ਰੰਥ ਪੰਨਾ ਪ੭*

\- ਮੈ ਹੋ ਪਰਮ ਪੁਰਖ ਕੋ ਦਾਸਾ।।
ਦੇਖਨਿ ਆਯੋ ਜਗਤ ਤਮਾਸਾ।।

*- ਦਸਮ ਗ੍ਰੰਥ ਪੰਨਾ ਪ੭*

ਜਦੋਂ ਪਾਤਸ਼ਾਹ ਜੀ ਜੰਗ ਯੁਧਾਂ ਦਾ ਵਰਣਨ ਕਰਦੇ ਹਨ, ਤਾਂ ਸ਼ਬਦਾਵਲੀ ਉਹਨਾਂ ਜੰਗਾਂ ਯੁੱਧਾਂ ਦਾ ਸਾਖਿਆਤਕਾਰ ਕਰਾ ਦਿੰਦੀ ਹੈ। ਪਾਠਕ ਉਸੇ ਹੀ ਲੈਅ ਵਿੱਚ ਅਨੰਦ ਵਿਭੋਰ ਹੋ ਕੇ ਅਗਾਂਹ ਵਧਦਾ ਜਾਂਦਾ ਹੈ। ਕਈ ਵਾਰੀ ਇੰਜ ਲਗਦਾ ਹੈ, ਕਿ ਉਹ ਵੀ ਉਹਨਾਂ ਜੁੱਧਾਂ ਦਾ ਇੱਕ ਅਟੁੱਟ ਅੰਗ ਬਣਕੇ ਉਸ ਵਿੱਚ ਭਾਗ ਲੈ ਰਿਹਾ ਹੋਵੇ। ਸਾਰਾ ਦ੍ਰਿਸ਼ ਇੱਕ ਇੱਕ ਕਰਕੇ ਅੱਖਾਂ ਦੇ ਸਾਹਮਣੇ ਫਿਲਮ ਦਾ ਰੀਲ੍ਹ ਵਾਂਗ ਲੰਘਦਾ ਜਾਂਦਾ ਹੈ।

ਉਠੈ ਟੋਪ ਟੂਕੰ ਗੁਰੱਜੈ ਪ੍ਰਹਾਰੇ।।

ਰੁਲੇ ਲੁੱਥ ਜੁੱਥੰ ਗਿਰੇ ਬੀਰ ਮਾਰੇ।।

*- ਦਸਮ ਗ੍ਰੰਥ ਪੰਨਾ ੬੭*

ਨਾਂਗਲੂ ਪਾਂਗਲੂ ਸ਼ਬਦਾਵਲੀ ਵਰਗੇ ਸ਼ਬਦ ਕਦੇ ਵੀ ਪੜ੍ਹਨ ਨੂੰ ਨਹੀਂ ਮਿਲੇ। ਆਪਣੀ ਰਸਨਾ ਨਾਲ ਬੋਲਣ ਤੇ ਨਾਂਗਲੂ, ਪਾਂਗਲੂ ਅੱਖਾਂ ਦੇ ਸਾਹਮਣੇ ਆ ਕੇ ਖੜੇ ਹੋ ਜਾਂਦੇ ਹਨ।

ਚਲੇ ਨਾਂਗਲੂ ਪਾਂਗਲੂ ਵੇਦੜੋਲੰ।।
ਜਸਵਾਰੇ ਗੁਲੇਰੇ ਚਲੇ ਬਾਂਧ ਟੋਲੰ।।

*- ਦਸਮ ਗ੍ਰੰਥ ਪੰਨਾ ੬੩*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੇਮੁੱਖਾਂ ਦਾ ਵਰਣਨ ਬੜੇ ਸਪਸ਼ਟ ਸ਼ਬਦਾਂ ਵਿੱਚ ਕਰਦੇ ਹਨ। ਉਹਨਾਂ ਦਾ ਇਸ ਲੋਕ ਵਿੱਚ ਅਤੇ ਪ੍ਰਲੋਕ ਵਿੱਚ ਕੋਈ ਸਥਾਨ ਨਹੀਂ।

ਜੇ ਅਪਨੇ ਗੁਰ ਤੇ ਮੁਖ ਫਿਰਹੈਂ।।
ਈਹਾਂ ਊਹਾਂ ਤਿਨ ਕੇ ਗ੍ਰਿਹ ਗਿਰ ਹੈ।।
ਇਹਾਂ ਉਪਹਾਸ ਨ ਸੁਰ ਪੁਰ ਬਾਸਾ।।
ਸਭ ਬਾਤਨ ਤੇ ਰਹੈ ਨਿਰਾਸਾ।।

*- ਦਸਮ ਗ੍ਰੰਥ ਪੰਨਾ ੭੧*

ਉਹ ਪ੍ਰਭੂ ਆਪਣੇ ਭਗਤਾਂ ਪਿਆਰਿਆਂ ਦੇ ਕਸ਼ਟਾਂ ਨੂੰ ਨਹੀਂ ਸਹਾਰ ਸਕਦੇ। ਉਹ ਆਪਣਾ ਹੱਥ ਦੇ ਕੇ ਉਹਨਾਂ ਦੀ ਰੱਖਿਆ ਕਰਦੇ ਹਨ-

ਸੰਤਨ ਕਸਟ ਨ ਦੇਖਨ ਪਾਯੋ।।
ਆਪ ਹਾਥ ਦੈ ਨਾਥ ਬਚਾਯੋ।।

*- ਦਸਮ ਗ੍ਰੰਥ ਪੰਨਾ ੭੨*

ਬਚਿਤ੍ਰ ਨਾਟਕ ਦੇ ਗੁਰਬਾਣੀ ਦੇ ਅਨੇਕਾਂ ਵਿਦਵਾਨਾ ਨੇ ਆਪਣੀ ਆਪਣੀ ਸਮਝ ਅਨੁਸਾਰ ਟੀਕੇ ਕਰਨ ਦੇ ਉਪਰਾਲੇ ਕੀਤੇ ਹਨ ਪਰ ਸਤਿਗੁਰੂ ਜੀ ਦੀ ਬਾਣੀ ਨੂੰ ਸਮਝਣਾ ਐਨਾ ਸਹਿਜ ਨਹੀ। ਮੈਂ ਵੀ ਸਤਿਗੁਰੂ ਜੀ ਦੀ ਬਖਸ਼ੀ ਬੁੱਧੀ ਅਨੁਸਾਰ ਬਚਿਤ੍ਰ ਨਾਟਕ ਨੂੰ ਸਰਲ ਰੂਪ ਵਿੱਚ ਸਮਝਣ ਦਾ ਉਪਰਾਲਾ ਕੀਤਾ ਹੈ।

ਲਿਖਦਿਆਂ ਹੋਇਆਂ ਅਨੇਕਾਂ ਭੁੱਲਾਂ ਵੀ ਜ਼ਰੂਰ ਹੋ ਗਈਆਂ ਹੋਣਗੀਆਂ, ਸਤਿਗੁਰੂ ਜੀ ਮੈਨੂੰ ਭੁੱਲਾਂ ਲਈ ਖਿਮਾ ਬਖਸ਼ਣਗੇ।

ਮੈਂ ਕੋਟਾਨ ਕੋਟ ਧੰਨਵਾਦ ਕਰਦੀ ਹਾਂ ਆਪਣੇ ਇਸ਼ਟ ਸਤਿਗੁਰੂ

ਜਗਜੀਤ ਸਿੰਘ ਜੀ ਦਾ ਜਿਨ੍ਹਾਂ ਨੇ ਮੈਨੂੰ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਦੀ ਪ੍ਰੇਰਨਾ ਅਤੇ ਬੁੱਧੀ ਬਖ਼ਸ਼ੀ।

ਡਾ: ਜੋਧ ਸਿੰਘ ਜੀ ਪੰਥ ਦੇ ਮੰਨੇ ਪ੍ਰਮੰਨੇ ਵਿਦਵਾਨ ਹਨ। ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਸਦਕਾ ਆਪ ਨੂੰ ਗੁਰਬਾਣੀ ਦਾ ਗਿਆਨ ਪ੍ਰਾਪਤ ਹੈ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਸੰਕਲਿਤ ਬਾਣੀ ਦਾ ਅਧਿਐਨ ਕਰਨ ਦਾ ਬਹੁਤ ਸ਼ੌਕ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਜੀ ਨੂੰ ਹਿੰਦੀ ਵਿੱਚ ਪ੍ਰਕਾਸ਼ਿਤ ਕੀਤਾ ਅਤੇ ਹੁਣ ਇਸਦਾ ਅਨੁਵਾਦ ਅੰਗਰੇਜ਼ੀ ਭਾਸ਼ਾ ਵਿੱਚ ਕਰਕੇ ਇੱਕ ਵਿਸ਼ੇਸ਼ ਉਪਲੱਬਧੀ ਪ੍ਰਾਪਤ ਕੀਤੀ ਹੈ। ਮੈਂ ਅਤਿ ਧੰਨਵਾਦ ਕਰਦੀ ਹਾਂ ਡਾ: ਜੋਧ ਸਿੰਘ ਜੀ ਦਾ ਜਿਨ੍ਹਾਂ ਨੇ ਆਪਣੇ ਅਤਿ ਰੁਝੇਵਿਆਂ ਵਿੱਚੋਂ ਫੁਰਸਤ ਦੇ ਕੁਝ ਪਲ ਕੱਢ ਕੇ ਇਸ ਪੁਸਤਕ ਨੂੰ ਪੜ੍ਹਿਆ ਅਤੇ ਆਪਣੇ ਵਡਮੁਲੇ ਵਿਚਾਰ ਪ੍ਰਗਟ ਕੀਤੇ ਹਨ।

ਮੈਂ ਮਾਸਟਰ ਦ੍ਰਸ਼ਨ ਸਿੰਘ ਜੀ ਦਾ ਅਤਿ ਧੰਨਵਾਦ ਕਰਦੀ ਹਾਂ, ਜਿੰਨ੍ਹਾਂ ਨੇ ਇਸ ਪੁਸਤਕ ਦੇ ਖਰੜੇ ਨੂੰ ਬੜੇ ਧਿਆਨ ਨਾਲ ਪੜ੍ਹਿਆ ਅਤੇ ਆਪਣੀਆਂ ਵੱਡਮੁਲੀਆਂ ਰਾਵਾਂ ਦੇ ਕੇ ਨਿਵਾਜਿਆ।

ਮੈਂ ਅਤਿ ਧੰਨਵਾਦੀ ਹਾਂ ਸ੍ਰੀ ਮਤੀ ਵਿਜੈ ਕੋਹਲੀ ਜੀ ਦੀ ਜਿਨ੍ਹਾਂ ਨੇ ਮੈਨੂੰ ਬਚਿਤ੍ਰ ਨਾਟਕ ਬਾਰੇ ਲਿਖਣ ਲਈ ਪ੍ਰੇਰਿਆ ਅਤੇ ਇਸਨੂੰ ਪ੍ਰਕਾਸ਼ਿਤ ਕਰਾਉਣ ਦੀ ਜ਼ਿੰਮੇਵਾਰੀ ਸਹਰਸ਼ ਨਿਭਾਈ। ਸ੍ਰੀ ਮਤੀ ਵਿਜੈ ਕੋਹਲੀ ਜੀ ਇੱਕ ਉੱਘੇ ਸਮਾਜ ਸੁਧਾਰਕ ਹਨ, ਉਹ ਧਾਰਮਿਕ ਅਤੇ ਸਾਹਿਤਕ ਰੁਚੀ ਹੋਣ ਕਰਕੇ ਮਨੁੱਖਤਾ ਦੀ ਭਲਾਈ ਲਈ ਅਨੇਕਾਂ ਹੀ ਪੁਸਤਕਾਂ ਪ੍ਰਕਾਸ਼ਿਤ ਕਰ ਚੁੱਕੇ ਹਨ। ਉਹ ਸਮਾਜ ਦੇ ਪਛੜੇ ਹੋਏ ਵਰਗ੍ਹਾਂ ਦੇ ਸਹਾਇਕ ਬਣਕੇ ਉਹਨਾਂ ਨੂੰ ਸਮਾਜਿਕ ਪੱਧਰ ਤੇ ਲਿਆਉਣ ਲਈ ਕਾਰਜਸ਼ੀਲ ਹਨ। ਸ੍ਰੀ ਮਤੀ ਵਿਜੈ ਕੋਹਲੀ ਪ੍ਰਕਾਸ਼ਨ ਤੋਂ ਇੱਕਤ੍ਰ ਕੀਤੀ ਹੋਈ ਮਾਇਆ ਰੋਗਾਂ ਨਾਲ ਪੀੜਤ ਸਮਾਜ ਦੇ ਪਛੜੇ ਵਰਗਾਂ ਲਈ ਚਲਾ ਰਹੇ ਡਿਸਪੈਂਸਰੀ ਵਿੱਚ ਮੁਫ਼ਤ ਚਿਕਿਤਸਾ ਤੇ ਲਗਾ ਰਹੇ ਹਨ।

੧-੧-੧੯੯੯ ਪ੍ਰਿੰ: ਬੇਅੰਤ ਕੌਰ

# ਉਥਾਨਕਾ

ਵੀਹਵੀ ਸਦੀ ਦਾ ਇਹ ਅਖੀਰਲਾ ਵਰ੍ਹਾ ਸਿੱਖ ਇਤਿਹਾਸ ਵਿਚ ਇੱਕ ਵਿਚਿੱਤਰਤਾ ਭਰਪੂਰ ਵਰ੍ਹਾ ਹੋਣਾ ਸੀ ਅਤੇ ਇਸ ਵਿਚ ਪੂਰੀਆਂ ਉਮੀਦਾਂ ਸਨ ਕਿ ਮੌਜੂਦਾ ਸਿੱਖ ਜਗਤ ਆਪਣੇ ਆਪ ਨੂੰ ਵੱਡੇ ਕਰਮਾਂ ਵਾਲਾ ਮੰਨਦਾ ਹੋਇਆ ਉਸ ਦਸ਼ਮੇਸ਼ ਪਿਤਾ ਦਾ ਧੰਨਵਾਦੀ ਹੋਵੇਗਾ ਅਤੇ ਉਸਦੇ ਪਾਏ ਪੂਰਨਿਆਂ ਤੇ ਚਲਣ ਦਾ ਪ੍ਰਣ ਕਰਕੇ ਉਸਦੇ ਸੰਦੇਸ਼ ਨੂੰ ਜੀਵਨ ਵਿਚ ਉਤਾਰਨ ਦਾ ਹੰਭਲਾ ਮਾਰਨ ਲਈ ਮਨੁੱਖ ਮਾਤਰ ਨੂੰ ਸਮੱਗਰੀ ਪ੍ਰਦਾਨ ਕਰੇਗਾ, ਉਦਾਹਰਨ ਪੇਸ਼ ਕਰੇਗਾ ਅਤੇ ਸਰਬੰਸਦਾਨੀ ਦੇ ਤਿਆਗ ਅਤੇ ਪੰਥ ਪ੍ਰਤਿ ਜਿਮੇਂਦਾਰੀ ਦੀ ਭਾਵਨਾ ਨੂੰ ਪੱਕੇ ਪੈਰੀ ਸਥਾਪਿਤ ਕਰੇਗਾ, ਪਰ ਪੰਥ ਦੇ ਵੇਖਦਿਆਂ ਹੀ ਪੰਥ ਵਿਚੋਂ ਹੀ ਇੱਕ ਵਿਚਿਤਰ ਮਨੋਬਿਰਤੀ ਅਜਿਹੀ ਜਮਾਤ ਪੈਦਾ ਹੋ ਗਈ ਜਿਸਨੂੰ ਖਾਲਸੇ ਦੇ ੩੦੦ਵੇਂ ਜਨਮ ਦਿਨ ਦੇ ਸੰਦਰਭ ਵਿਚ ਹਉਮੈਂ ਅਤੇ ਲੋਭ ਕਾਰਨ ਚਾਹੇ ਉਹ ਰਾਜਸੀ ਹੋਵੇ ਜਾਂ ਧਾਰਮਿਕ ਹਮੇਸ਼ਾ ਯਾਦ ਕੀਤਾ ਜਾਵੇਗਾ। ਇਹ ਉਹ ਖਿਡਾਰੀ ਹਨ ਜਿਹੜੇ ਦੂਜੀਆਂ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਟੀਮਾ ਨਾਲ ਮੈਚ ਖੇਡ ਕੇ ਉਨ੍ਹਾ ਨੂੰ ਅੱਗੇ ਅੱਗੇ ਲਾਉਣ ਦੀ ਬਜਾਇ ਆਪਣੀ ਹੀ 'ਡੀ' ਵਿਚ ਗੋਲ ਮਾਰੀ ਜਾ ਰਹੇ ਹਨ। ਸਿੱਖ ਧਾਰਮਿਕ ਅਸਥਾਨਾਂ ਦਾ ਪਵਿੱਤਰ ਪ੍ਰਾਚੀਨ ਰੂਪ ਕਿਧਰੇ ਨਹੀਂ ਰਹਿਣ ਦਿੱਤਾ ਗਿਆ, ਲੰਗਰ ਲਫ਼ਜ਼ ਦਾ ਭਾਵੇਂ 'ਲੰਚ' ਅਤੇ 'ਡਿਨਰ' ਵਾਸਤੇ ਪ੍ਰਯੋਗ ਕਰਕੇ ਇਸਦਾ ਅਰਥ – ਵਿਸਤਾਰ ਕਰ ਦਿੱਤਾ ਗਿਆ ਹੈ ਪਰ ਪੰਗਤ ਵਿਚ ਬੈਠ ਕੇ ਛਕਣ ਪਿੱਛੇ ਸਮਾਨਤਾ ਦੇ ਸਿਧਾਂਤ ਨੂੰ ਖੋਰਾ ਲੱਗਾ ਹੈ। ਇਸੇ ਤਰ੍ਹਾਂ ਹੀ ਕੀਰਤਨ ਅਤੇ ਪਾਠਾ ਦਾ ਪੂਰਾ ਵਪਾਰੀਕਰਣ ਹੋ ਚੁੱਕਾ ਹੈ ਅਤੇ ਬ੍ਰਾਹਮਣੀ ਰਹੁ ਰੀਤਾਂ ਪੂਰੇ ਜ਼ੋਰ ਸ਼ੋਰ ਨਾਲ ਸਿੱਖ ਧਾਰਮਿਕ ਕਾਰਜ ਵਿਚ ਭਾਰੂ ਹੋ ਉਠੀਆ ਹਨ। ਦੂਜੇ ਪਾਸੇ ਰਾਜਨੀਤੀ ਦਾ ਸਾਡਾ ਜਮ੍ਹਾ ਖਰਚ ਸਾਹਮਣੇ ਪ੍ਰਤੱਖ ਹੈ। ਇਸ ਵਚਿਤਰ ਸਥਿਤੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ 'ਬਚਿਤ੍ਰ ਨਾਟਕ' ਦੇ ਸੰਦਰਭ ਵਿੱਚ ਸਮਝਣ ਦਾ ਯਤਨ ਕੀਤਾ ਜਾਣਾ ਚਾਹੀਦਾ ਹੈ।

ਉਜ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਕੀ ਰਚਨਾਵਾਂ ਵਿੱਚ ਵੀ ਇੱਕ ਅਨੋਖਾਪਨ ਹੈ ਅਤੇ ਉਨ੍ਹਾਂ ਸਾਰੀਆਂ ਵਿਚ ਵੀ ਮੌਜੂਦਾ ਸਦੀ ਅਤੇ ਆਉਣ ਵਾਲੀ ਸਦੀ ਦੇ ਸੰਕਟਾਂ ਬਾਰੇ ਇੱਕ ਵਿਸ਼ੇਸ਼ ਦ੍ਰਿਸ਼ਟੀ ਪੇਸ਼ ਕੀਤੀ ਗਈ ਹੈ ਜਿਸਨੂੰ ਉਪਰਲੀ ਨਜ਼ਰੇ ਨ ਪੜ੍ਹਕੇ ਉਸਦੇ ਸੰਦੇਸ਼ ਨੂੰ ਖੋਲ੍ਹਣ (decode ਕਰਨ) ਦੀ

ਲੋੜ ਹੈ ਪਰ ਬਚਿਤ੍ਰ ਨਾਟਕ ਤਾਂ ਕਿਉਂਕਿ ਕੁੱਝ ਮੂਲ ਮੁੱਦਿਆਂ ਨੂੰ ਸਿੱਧਾ ਹੀ ਨਜਿੱਠਦਾ ਹੈ ਇਸੇ ਲਈ ਇਹ ਬਿਚਿਤ੍ਰ ਹੈ। ਭਾਰਤ ਦੇ ਹਜ਼ਾਰਾਂ ਸਾਲਾਂ ਦੇ ਸਾਹਿਤਕ - ਧਾਰਮਿਕ ਇਤਿਹਾਸ ਵਿਚ ਅਸੀਂ ਵੇਖਦੇ ਹਾਂ ਕਿ ਕਿਸੇ ਵੀ ਗ੍ਰੰਥ ਨੂੰ ਅਰੰਭ ਕਰਦੇ ਸਮੇਂ ਸਰਸਵਤੀ ਦੀ ਵੰਦਨਾ ਅਤੇ ਗਣੇਸ਼ ਦੀ ਪੂਜਾ ਕੀਤੀ ਜਾਂਦੀ ਰਹੀ ਹੈ। ਭਾਰਤੀ ਇਤਿਹਾਸ ਵਿਚ ਸਰਸਵਤੀ ਵਿੱਦਿਆ ਦੀ ਦੇਵੀ ਹੈ ਅਤੇ ਗਣੇਸ਼ ਵਿਘਨ - ਵਿਨਾਸ਼ਕ ਮੰਨਿਆ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਗ੍ਰੰਥ ਨੂੰ ਅਰੰਭ ਕਰਨ ਸਮੇਂ ਪਹਿਲੀ ਵਾਰ ਖੜਗ ਦੀ ਬੰਦਨਾ ਕਰਦੇ ਹਨ ਅਤੇ ਖੜਗ ਤੋਂ ਗ੍ਰੰਥ ਪੂਰਾ ਕਰਨ ਲਈ ਸਹਾਇਤਾ ਦੀ ਪ੍ਰਾਰਥਨਾ ਕਰਦੇ ਹਨ-

ਨਮਸਕਾਰ ਸ੍ਰੀ ਖੜਕ ਕੋ ਕਰੌ ਸੁ ਹਿਤੁ ਚਿਤੁ ਲਾਇ।।
ਪੂਰਨ ਕਰੌ ਗਿਰੰਥ ਇਹ ਤੁਮ ਮੁਹਿ ਕਰਹੁ ਸਹਾਇ।।

ਇਸ ਦੇ ਨਾਲ ਹੀ ਸਵੈਯੇ ਵਿਚ ਖੜਗ ਨੂੰ ਪਰਮਾਤਮ-ਰੂਪ ਵਿਚ ਤਸੱਵਰ ਕਰਦੇ ਹੋਏ ਇਸ ਨੂੰ ਸੰਤਾਂ ਨੂੰ ਸੁਖ ਦੇਣ, ਦੁਰਮਤਿ ਦਾ ਨਾਸ ਕਰਨ ਅਤੇ ਕਈ ਕਿਸਮ ਦੇ ਸੰਤਾਪਾਂ ਨੂੰ ਨਾਸ ਕਰਨ ਵਾਲੀ ਮੰਨਿਆ ਗਿਆ ਹੈ। ਗ੍ਰੰਥ ਨਾਲ ਜੋੜ ਕੇ ਖੜਗ ਨੂੰ ਵੇਖਣਾ ਭਾਰਤ ਲਈ ਪਹਿਲਾ ਅਤੇ ਵਿਚਿਤਰ ਪ੍ਰਯੋਗ ਸੀ ਕਿਉਂਕਿ ਐਸੇ ਖੜਗਧਾਰੀ ਤੇ ਸ਼ਾਸਤ੍ਰਵੇਤਾ ਕਦੀ ਵੀ ਇਕੱਠੇ ਨਹੀਂ ਹੋ ਸਕੇ ਸਨ। ਖੜਗ ਚਲਾਉਣ ਵਾਲਿਆਂ ਦੀ ਵੱਖਰੀ ਪਰੰਪਰਾ ਅਤੇ ਸ੍ਰੇਣੀ ਸੀ ਅਤੇ ਏਸੇ ਹੀ ਤਰ੍ਹਾਂ ਸਾਸ਼ਤ੍ਰਾਰਥ ਕਰਨ ਵਾਲਿਆਂ ਦੀ ਸ੍ਰੇਣੀ ਵੱਖਰੀ ਸੀ। ਸ਼ਕਤੀ ਨੂੰ ਆਧਾਰ ਬਣਾ ਕੇ ਉਸ ਉਪਰ ਭਗਤੀ ਦਾ ਮਹਿਲ ਤਿਆਰ ਕਰਨਾ ਇਸ ਲਈ ਵੀ ਜ਼ਰੂਰੀ ਸੀ ਕਿਉਂਕਿ ਸ਼ਕਤੀਸ਼ਾਲੀ ਦਾ ਪ੍ਰੇਮ, ਸਮਾਨਤਾ ਅਤੇ ਭਾਈਚਾਰਾ ਕਿਸੇ ਨੂੰ ਆਕਰਸ਼ਿਤ ਨਹੀਂ ਕਰਦਾ ਅਤੇ ਨਾ ਹੀ ਉਹ ਸਮਾਜ ਲਈ ਬਹੁਤਾ ਲਾਹੇਵੰਦਾ ਹੋ ਸਕਦਾ ਹੈ। ਭਾਰਤ ਵਿਚ ਇਕੱਲੀ ਭਗਤੀ ਭਾਵਨਾ ਵਾਲੇ ਤਾਂ ਲੱਖਾਂ ਸਾਧੂ ਸੰਨਿਆਸੀ ਰਿਸ਼ੀ ਮੁਨੀ ਹੋ ਗੁਜਰੇ ਸਨ ਪਰ ਜਦੋਂ ਵੀ ਹਮਲਾਵਰਾਂ ਦਾ ਕੋਈ ਛੋਟਾ ਜਿਹਾ ਟੋਲਾ ਵੀ ਚਾਹੁੰਦਾ, ਭਾਰਤ ਤੇ ਹਮਲਾ ਕਰਦਾ ਅਤੇ ਏਥੋਂ ਦੇ ਧਨ ਦੌਲਤ ਅਤੇ ਸੁੰਦਰਤਾ ਨੂੰ ਲੁੱਟ ਪੁੱਟ ਕੇ ਆਪਣੇ ਰਾਹ ਪੈਂਦਾ। ਖਿਮਾ ਭਾਵ ਵਾਲੇ ਸਾਧ ਸੰਤ ਜਾਂ ਤਾਂ ਆਤਮਾਂ ਅਤੇ ਬ੍ਰਹਮ ਦੀ ਏਕਤਾ ਸਿੱਧ ਕਰਨ ਵਿਚ ਹੀ ਲੀਨ ਰਹਿੰਦੇ ਜਾਂ ਸ਼ਾਸਤ੍ਰਾਰਥਾਂ ਨਾਲ ਇੱਕ ਦੂਜੇ ਦੇ ਮੋਢੇ ਲਾਉਣ ਦੇ ਆਹਰ ਵਿਚ ਲੱਗੇ ਰਹਿੰਦੇ। ਭਾਰਤ ਨੇ ਸੈਂਕੜੇ ਸਾਲਾਂ ਦੀ ਗੁਲਾਮੀ ਭੋਗੀ ਪਰ ਕਿਸੇ ਨੇ ਪਰੰਪਰਾ ਨੂੰ ਤੋੜਨ ਦਾ ਜਿਗਰਾ ਨਾ ਕੀਤਾ ਬਚਿਤ੍ਰ ਨਾਟਕ ਵਿੱਚ ਪਹਿਲੀ ਵਾਰੀ ਇਹ ਠੋਸ ਅਤੇ ਵਿਚਿਤਰ ਪ੍ਰਯੋਗ ਕੀਤਾ ਗਿਆ ਜਿਸਦੀ

ਸਫਲਤਾ ਨੇ ਖ਼ਾਲਸਾ ਸਿਰਜਨਾ ਵਿੱਚ ਪੂਰਾ ਯੋਗਦਾਨ ਪਾਇਆ, ਹਾਲਾਂ ਕਿ ਇਸ ਪ੍ਰਯੋਗ ਦਾ ਆਰੰਭ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸ਼ੁਰੂ ਹੋ ਗਿਆ ਸੀ। ਇਸਦੀ ਪੂਰਨਤਾ ਅਤੇ ਸਿਖਰ ਗੁਰੂ ਗੋਬਿੰਦ ਸਿੰਘ ਅਤੇ ਉਨ੍ਹਾਂ ਦਾ ਖ਼ਾਲਸਾ ਸੀ ਜਿਸਨੇ ਭਾਰਤ ਦੇ ਧਾਰਮਿਕ ਇਤਿਹਾਸ ਅਤੇ ਯੁੱਧ ਪ੍ਰਬੀਨਤਾ ਨੂੰ ਇਕ ਨਵੀਂ ਸੇਧ ਦਿੱਤੀ।

ਦੂਜੀ ਵਿਚਿਤਰ ਗੱਲ 'ਬਚਿਤ੍ਰ ਨਾਟਕ' ਦੀ ਇਹ ਹੈ ਕਿ ਇਸ ਵਿੱਚ ਦੇਵਤਿਆਂ ਅਤੇ ਰਾਖਸ਼ਸ਼ਾਂ ਦੀ ਸਦੀਵੀ ਸ਼ਖਸੀਅਤ ਬਾਰੇ ਇਕ ਵੱਡੇ ਭੁਲੇਖੇ ਨੂੰ ਕੱਢਿਆ ਗਿਆ ਹੈ। ਦੇਵੀ ਨੂੰ ਸਿੱਖ ਫਲਸਫੇ ਵਿੱਚ ਆਮ ਮਨੁੱਖਾਂ ਦੀ ਪੱਧਰ ਤੇ ਰੱਖਿਆ ਗਿਆ ਹੈ ਜਿਨ੍ਹਾਂ ਦੀ ਸਿਰਜਨਾ ਉਸ ਪਰਮ ਅਕਾਲ ਪੁਰਖ ਨੇ ਕੀਤੀ ਹੈ। ਇਹ ਕੋਈ ਸਦੀਵੀ ਹਸਤੀਆਂ ਨਹੀਂ ਹਨ। ਸਗੋਂ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ,

> ਸਾਧ ਕਰਮ ਜੇ ਪੁਰਖ ਕਮਾਵੈ।
> ਨਾਮ ਦੇਵਤਾ ਜਗਤ ਕਹਾਵੈ।
> ਕੁਕ੍ਰਿਤ ਕਰਮ ਜੇ ਜਗ ਮੈ ਕਰਹੀ।
> ਨਾਮ ਅਸੁਰ ਤਿਨ ਕੋ ਸਭ ਧਰਹੀ।

*– ਬਚਿਤ੍ਰ ਨਾਟਕ ੨, ੧੫*

ਅਰਥਾਤ ਜਿਹੜਾ ਮਨੁੱਖ ਕਰਮ ਕਰਦਾ ਹੈ ਉਸ ਨੂੰ ਦੇਵਤਾ ਕਿਹਾ ਜਾਂਦਾ ਹੈ ਅਤੇ ਜਿਹੜਾ ਕੁਕਰਮ ਕਰਦਾ ਹੈ ਉਸਨੂੰ ਅਸੁਰ ਜਾਂ ਰਾਖਸ਼ਸ ਕਿਹਾ ਜਾਂਦਾ ਹੈ। ਇਥੇ ਦੋ ਗੱਲਾਂ ਨਵੀਆਂ ਅਤੇ ਸਪੱਸ਼ਟ ਹਨ। ਪਹਿਲੀ ਤਾਂ ਇਹ ਕਿ ਕਰਮਾਂ ਦੇ ਆਧਾਰ ਤੇ ਸਾਰੇ ਦੇਵਤਿਆਂ ਦੀਆਂ ਸ਼ਖਸੀਅਤਾਂ ਦਾ ਮੁਲਾਂਕਣ ਕੀਤਾ ਜਾਣਾ ਚਾਹੀਦਾ ਹੈ ਨਾ ਕਿ ਉਨ੍ਹਾਂ ਦੇ ਜਨਮ ਦੇ ਆਧਾਰ ਤੇ। ਦੂਜੀ ਗੱਲ ਇਹ ਹੈ ਕਿ ਇਸ ਸਿਧਾਂਤ ਅਨੁਸਾਰ ਕਿਸੇ ਨੂੰ ਵੀ ਚੰਗੇ ਕਰਮਾਂ ਦੇ ਆਧਾਰ ਤੇ ਦੇਵਤਾ ਮੰਨਿਆ ਜਾ ਸਕਦਾ ਹੈ ਅਤੇ ਕੋਈ ਵੀ ਦੇਵਤਾ ਕੁਕਰਮਾਂ ਕਾਰਨ ਰਾਖਸ਼ਸ ਦੀ ਪੱਧਰ ਤੇ ਆ ਸਕਦਾ ਹੈ। ਇਸ ਵਿਚਿਤਰ ਸਿਧਾਂਤ ਨੇ ਸਮਾਜ ਦੀ ਵਰਣ ਵੰਡ ਉੱਤੇ ਵੀ ਅਸਰ ਪਾਇਆ ਅਤੇ ਅਸੀਂ ਵੇਖਦੇ ਹਾਂ ਕਿ ਖਾਲਸਾ ਸਿਰਜਣਾ ਵਿਚ ਊਚ ਨੀਚ ਦਾ ਭੇਤ – ਭਾਵ ਖਤਮ ਕਰਨ ਲਈ ਇਹ ਸਿਧਾਂਤ ਬਹੁਤ ਸਹਾਈ ਸਿੱਧ ਹੋਇਆ।

ਕੋਈ ਬਹਾਦਰ ਭਾਵੇਂ ਦੁਸ਼ਮਣ ਵੀ ਹੈ ਤਾਂ ਵੀ ਉਸਦੀ ਪ੍ਰਸੰਸ਼ਾ ਹੋਣੀ ਚਾਹੀਦੀ ਹੈ। ਬਚਿਤ੍ਰ ਨਾਟਕ ਦਾ ਭੰਗਾਣੀ ਯੁੱਧ ਵਰਨਨ ਗੁਰੂ ਗੋਬਿੰਦ ਸਿੰਘ

ਜੀ ਦੀ ਸ਼ਖਸੀਅਤ ਦਾ ਇਹ ਅਨੋਖਾ ਪੱਖ ਸਾਡੇ ਸਾਹਮਣੇ ਪੇਸ਼ ਕਰਦਾ ਹੈ। ਹੰਡੂਰ ਦਾ ਪਹਾੜੀ ਰਾਜਾ ਹਰੀਚੰਦ ਕਹਿਲੂਰ ਦੇ ਪਹਾੜੀ ਰਾਜੇ ਭੀਮ ਚੰਦ ਦੀ ਸਹਾਇਤਾ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਸੰਨ ੧੬੮੮ ਵਿਚ ਲੜਨ ਲਈ ਭੰਗਾਣੀ ਦੇ ਮੈਦਾਨ ਵਿੱਚ ਆਇਆ। ਇਹ ਧਨੁਖਧਾਰੀ ਵੱਡਾ ਸੂਰਬੀਰ ਸੀ। ਇਸਨੇ ਜੀਤਮਲ ਨੂੰ ਆਪਣੇ ਤੀਰ ਨਾਲ ਮਾਰ ਦਿੱਤਾ ਸੀ। ਬਚਿਤ੍ਰ ਨਾਟਕ ਵਿੱਚ ਗੁਰੂ ਸਾਹਿਬ ਲਿਖਦੇ ਹਨ ਕਿ ਇਹ ਸੂਰਬੀਰ ਜਿਸ ਨੂੰ ਵੀ ਤੀਰ ਮਾਰਦਾ ਸੀ ਉਹ ਸਰੀਰ ਤਿਆਗ ਜਾਂਦਾ ਸੀ। ਇਹ ਦੋ ਦੋ ਤੀਰ ਇੱਕੋ ਵਾਰ ਚਲਾਉਣ ਵਿੱਚ ਮਾਹਿਰ ਸੀ,

> ਦੁਯੰ ਬਾਣ ਖੈਚੇ ਇਕ ਬਾਰ ਮਾਰੇ।
> ਬਲੀ ਬੀਰ ਬਾਜੀਨ ਤਾਜੀ ਬਿਦਾਰੇ।
> ਜਿਸੈ ਬਾਣ ਲਾਗੈ ਰਹੈ ਨ ਸੰਭਾਰੰ।
> ਤਨ ਬੇਧਿਕੈ ਤਾਹਿ ਪਾਰੰ ਸਿਧਾਰੰ।

ਏਸੇ ਨੇ ਗੁਰੂ ਗੋਬਿੰਦ ਸਿੰਘ ਜੀ ਤੇ ਤਿੰਨ ਤੀਰ ਚਲਾਏ ਅਤੇ ਤੀਜਾ ਗੁਰੂ ਜੀ ਦੀ ਪੇਟੀ ਨੂੰ ਵਿੰਨ੍ਹਦਾ ਹੋਇਆ ਪੇਟ ਤੱਕ ਜਾ ਚੁਭਿਆ

> ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ।।
> ਕਲੰ ਕੇਵਲੰ ਜਾਨ ਦਾਸੰ ਬਚਾਯੰ।।
> ਜਬੈ ਬਾਣ ਲਾਗਯੋ।। ਤਬੈ ਰੋਸ ਜਾਗਯੋ।।
> ਕਰੰ ਲੈ ਕਮਾਣੰ।। ਹਨੰ ਬਾਣ ਤਾਣੰ।।
> ਸਭੈ ਬੀਰ ਧਾਏ।। ਸਰੋਘੰ ਚਲਾਏ।।
> ਤਬੈ ਤਾਕਿ ਬਾਣੰ।। ਹਨਿਓ ਏਕ ਜੁਆਣੰ।।
> ਹਰੀ ਚੰਦ ਮਾਰੇ।। ਸੁ ਜੋਧਾ ਲਤਾਰੇ।।

ਇਸ ਪ੍ਰਕਾਰ ਕਲਗੀਧਰ ਦੇ ਬਾਣ ਨਾਲ ਇਸ ਸੂਰਬੀਰ ਦਾ ਅੰਤ ਹੋਇਆ। ਪਰ ਇਸ ਦੀ ਬਹਾਦਰੀ ਨੂੰ ਗੁਰੂ ਸਾਹਿਬ ਨੇ ਖੁੱਲੇ ਮਨ ਨਾਲ ਪ੍ਰਵਾਨ ਕੀਤਾ।

'ਬਚਿਤ੍ਰ ਨਾਟਕ' ਦਾ ਸਭ ਤੋਂ ਵੱਧ ਮਹੱਤਵਪੂਰਨ ਪੱਖ ਅਜੇ ਬਾਕੀ ਹੈ। ਸੋਢੀ ਅਤੇ ਬੇਦੀ ਬੰਸ ਦੀ ਉਤਪਤੀ ਦਾ ਇਸ ਵਿੱਚ ਵਰਣਨ ਆਇਆ ਹੈ ਜਿਹੜਾ ਬਹੁਤ ਬਿਉਰੇਵਾਰ ਤਾਂ ਨਹੀਂ ਪਰ ਸੰਕੇਤਕ ਅਵੱਸ਼ ਹੈ ਅਤੇ ਅੱਜ ਦੇ ਮੌਜੂਦਾ ਸਿੱਖ ਸੰਕਟ ਉੱਤੇ ਪੂਰਾ ਢੁੱਕਦਾ ਹੈ। ਕਹਾਣੀ ਮੋਟੇ ਤੌਰ ਤੇ ਸ਼ੁਰੂ ਹੁੰਦੀ ਹੈ ਸ੍ਰੀ ਰਾਮ ਚੰਦ੍ਰ ਦੇ ਦੋ ਪੁੱਤਰਾਂ ਲਵ ਅਤੇ ਕੁਸ਼ ਦੇ ਰਾਜ ਕਾਜ ਦੇ ਵਰਣਨ ਨਾਲ। 'ਬਚਿਤ੍ਰ ਨਾਟਕ' ਵਿੱਚ ਦਸਿਆ ਗਿਆ ਹੈ ਕਿ ਲਵ ਨੇ ਲਾਹੌਰ

ਵਸਾਇਆ ਅਤੇ ਕੁਸ਼ ਨੇ ਕਸੂਰ ਨਾਮਕ ਨਗਰ ਵਸਾਇਆ ਜਿੱਥੇ ਇਹ ਦੋਵੇਂ ਰਾਜ ਕਰਨ ਲੱਗ ਪਏ। ਪੀੜ੍ਹੀਆਂ ਗੁਜਰਦੀਆਂ ਗਈਆਂ ਅਤੇ ਇਨ੍ਹਾਂ ਦੋਵਾਂ ਪਰਿਵਾਰਾਂ ਵਿਚ ਪਰਸਪਰ ਵੈਰ ਵਿਰੋਧ ਈਰਖਾ ਵਧਦੀ ਗਈ। ਜਿਸਦੇ ਫਲਸਰੂਪ ਲੜਾਈਆਂ ਝਗੜੇ ਚਲਦੇ ਰਹੇ। ਅਖੀਰ ਇਹ ਹੋਇਆ- **'ਲਵੀ ਸਰਬ ਜੀਤੇ ਕੁਸ਼ੀ ਸਰਬ ਹਾਰੇ'**- ਅਤੇ ਹਾਰ ਕੇ ਕੁਸ਼ ਦੇ ਬੰਸ ਦੇ ਲੋਕ ਬਨਾਰਸ ਵੱਲ ਚਲੇ ਗਏ ਜਿੱਥੇ ਉਨ੍ਹਾਂ ਨੇ ਪਾਠ ਕਰਨਾ ਸ਼ੁਰੂ ਕਰ ਦਿੱਤਾ ਅਤੇ ਅਨੇਕ ਸਾਲਾਂ ਤੱਕ ਉੱਥੇ ਨਿਵਾਸ ਕੀਤਾ। ਕਈ ਪੀੜ੍ਹੀਆਂ ਬਾਦ ਲਵਬੰਸ਼ੀਆਂ ਨੇ ਮੁੜ ਕੁਸ਼ਬੰਸੀ ਬੇਦੀਆਂ ਨੂੰ ਰਾਜਭਾਗ ਦੇ ਦਿੱਤਾ ਅਤੇ ਆਪ ਜੰਗਲਾਂ ਵਿੱਚ ਤਪੱਸਿਆ ਕਰਨ ਲਈ ਤੁਰ ਪਏ। ਪਰੰਤੂ ਰਾਜ ਕਰਨ ਵਾਲਿਆਂ ਵਿਚ ਆਪਸ ਵਿਚ ਹੀ ਮੁੜ ਲੜਾਈਆਂ ਝਗੜੇ ਸ਼ੁਰੂ ਹੋ ਗਏ ਅਤੇ ਸਹਿਜੇ ਸਹਿਜੇ ਸਾਰਾ ਰਾਜ, ਭਾਗ ਅਤੇ ਜ਼ਮੀਨ ਜਾਇਦਾਦ ਉਨ੍ਹਾਂ ਤੋਂ ਖੁੱਸ ਗਈ-

ਬਹੁਰ ਬਿਖਾਧ ਬੀਧਾਯੰ।।
ਕਿਨੀ ਨ ਤਾਹਿ ਸਾਧਿਯੰ।।
ਕਰੰਮ ਕਾਲ ਯੋ ਭਈ।।
ਸੁ ਭੂਮ ਬੰਸ ਤੇ ਗਈ।।੧।।
ਬੀਸ ਗਾਵ ਤਿਨ ਕੇ ਰਹਿ ਗਏ।।
ਜਿਨ ਮੋ ਕਰਤ ਕ੍ਰਿਸਾਨੀ ਭਏ।।

– ਤਿਨ ਬੇਦੀਯਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ।।
ਸਭ ਸਿੱਖਨ ਕੋ ਸੁਖ ਦਏ ਜੱਹ ਤੱਹ ਭਏ ਸਹਾਇ।।

ਇਸ ਤੋਂ ਉਪਰੰਤ ਬਚਿਤ੍ਰ ਨਾਨਕ ਦੇ ਇਸ ਪੰਜਵੇਂ ਅਧਿਆਇ ਵਿਚ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਜੀ ਤੱਕ ਨੂੰ ਇੱਕ ਜੋਤਿ ਰੂਪ ਵਿਚ ਸਵੀਕਾਰ ਕੀਤਾ ਗਿਆ ਹੈ ਅਤੇ **'ਜੋਤਿ ਓਹਾ ਜੁਗਤਿ ਸਾਈ ਸਹਿ ਕਾਇਆ ਫੇਰਿ ਪਲਟੀਐ'** ਦੇ ਅਨੁਰੂਪ ਗੱਲ ਕੀਤੀ ਗਈ ਹੈ। ਹੁਣ ਇਥੇ ਇੱਕ ਮਹੱਤਵਪੂਰਨ ਪ੍ਰਸ਼ਨ ਪੈਦਾ ਹੁੰਦਾ ਹੈ ਜਿਸ ਲਈ ਕਈ ਵਿਦਵਾਨ ਬੜੇ ਚਿੰਤਤ ਹਨ। ਪ੍ਰਸ਼ਨ ਇਹ ਹੈ ਕਿ ਜੇਕਰ ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਦੀ ਬੰਸਾਵਲੀ ਲਵ - ਕੁਸ਼ ਅਤੇ ਸ੍ਰੀ ਰਾਮਚੰਦ੍ਰ ਜੀ ਨਾਲ ਜੋੜੀ ਜਾਂਦੀ ਹੈ ਤਾਂ ਸਿੱਖਾਂ ਦਾ ਹਿੰਦੂ ਧਰਮ ਤੋਂ ਨਿਆਰਾਪਨ ਕਿਵੇਂ ਬਚੇਗਾ ਅਤੇ ਕੀ ਪੰਥ ਖਤਰੇ ਵਿੱਚ ਨਹੀਂ ਪੈ ਜਾਵੇਗਾ? ਪੰਥ ਨੂੰ ਤਾਂ ਦਰਅਸਲ ਕੋਈ ਖਤਰਾ ਨਹੀਂ ਹੋ ਸਕਦਾ ਕਿਉਂਕਿ ੫੦੦ ਵਰ੍ਹਿਆਂ

ਤੋਂ ਰਾਮ, ਰਹੀਮ, ਕ੍ਰਿਸ਼ਨ, ਖੁਦਾ ਦਾ ਨਾਂ ਬਾਣੀ ਵਿਚ ਆਉਂਦੇ ਰਹਿਣ ਨਾਲ ਅਤੇ ਦਸਮਗ੍ਰੰਥ ਦੀਆਂ ਹੋਰ ਰਚਨਾਵਾਂ ਵਿੱਚ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿੱਚ ਆਉਂਦੇ ਰਹਿਣ ਨਾਲ ਜੇ ਪੰਥ ਦੇ ਨਿਆਰੇਪਨ ਤੇ ਕੋਈ ਪ੍ਰਭਾਵ ਨਹੀਂ ਪਿਆ ਅਤੇ ਦਿਨ-ਬ-ਦਿਨ ਇਹ ਆਪਣੀ ਵਿਲੱਖਣ ਦਿੱਖ ਇਨ੍ਹਾਂ ਗ੍ਰੰਥ ਦੇ ਆਧਾਰ ਤੇ ਹੀ ਸਿੱਖ ਕਰੀ ਜਾ ਰਿਹਾ ਹੈ ਤਾਂ ਹੁਣ ਕੀ ਖ਼ਤਰਾ ਹੋ ਸਕਦਾ ਹੈ ਜਦੋਂ ਕਿ ਧਰਮ ਇੱਕ ਵਿਸ਼ਵ ਧਰਮ ਦੇ ਤੌਰ ਤੇ ਆਪਣਾ ਨਾਂ ਦਰਜ਼ ਕਰਾ ਚੁੱਕਾ ਹੈ। ਹਾਂ ਧਰਮ ਦੇ ਨਾਂ ਤੇ ਆਪਣੀ ਰੋਜੀਰੋਟੀ ਚਲਾਉਣ ਵਾਲੇ ਮਰਜੀਵੜਿਆਂ ਦੇ ਕਾਰੋਬਾਰ ਤੇ ਜ਼ਰੂਰ ਕੁਝ ਅਸਰ ਪੈ ਸਕਦਾ ਹੈ।

ਦਰਅਸਲ ਬਚਿਤ੍ਰਨਾਟਕ ਦੇ ਇਸ ਭਾਗ ਵਿਚ ਗੁਰੂ ਨਾਨਕ ਦੇਵ ਜੀ ਦੀ ਜਾਂ ਆਪਣੀ ਬੰਸਾਵਲੀ ਖੋਜਣਾ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਨਹੀ ਹੈ। ਉਂਜ ਵੀ ਭਾਰਤ ਵਿਚ ਜਨਮੇ ਕਿਸੇ ਵਿਅਕਤੀ ਦੀ ੨-੩ ਹਜਾਰ ਸਾਲ ਪੁਰਾਣੀ ਬੰਸਾਵਲੀ ਜੇਕਰ ਖੋਜੀ ਜਾ ਸਕੇ ਤਾਂ ਉਹ ਭਾਰਤ ਦੇ ਹੀ ਕਿਸੇ ਤਥਾਕਥਿਤ ਰਿਸ਼ੀ, ਮੁਨੀ ਰਾਜੇ, ਰਾਖਸ਼ਸ ਆਦਿ ਨਾਲ ਹੀ ਜੁੜੇਗੀ, ਮੱਕਾ ਮਦੀਨਾ, ਜਾਂ ਇਜਰਾਈਲ ਅਮਰੀਕਾ, ਦੇ ਵਿਅਕਤੀ ਨਾਲ ਨਹੀਂ। ਜੇ ਇਸਤਰ੍ਹਾਂ ਹੀ ਸਿੱਖ ਪੰਥ ਨੂੰ ਖਤਰਾ ਹੋਣ ਲੱਗ ਪਿਆ ਤਾਂ ਫਿਰ ਅੱਜ ਵੀ ਜੱਟਾਂ, ਖੱਤਰੀਆਂ ਦੀਆਂ ਕਈ ਗੋਤਾਂ ਮੁਸਲਮਾਨਾਂ- ਸਿੱਖਾਂ ਅਤੇ ਹਿੰਦੂ-ਸਿੱਖਾਂ ਵਿਚ ਸਾਂਝੀਆਂ ਹਨ ਅਤੇ ਮੁਸਲਮਾਨ ਕੱਟੜ ਮੁਸਲਮਾਨ ਹੈ ਅਤੇ ਸਿੱਖ ਨਿਰੋਲ ਸਿੱਖ ਹੈ, ਹਿੰਦੂ ਪੂਰਾ ਆਸਤਿਕ ਹਿੰਦੂ ਅਤੇ ਸਿੱਖ ਪੂਰਾ ਸਿੱਖ ਹੈ। ਦਰਅਸਲ ਬਚਿਤ੍ਰ ਨਾਟਕ ਦਾ ਸੰਦੇਸ਼ ਕੁਝ ਹੋਰ ਹੈ ਜਿਸਤੋਂ ਅਸੀ ਖਹਿੜਾ ਛੁਡਾਉਣਾ ਚਾਹੁੰਦੇ ਹਾਂ। ਸੰਦੇਸ਼ ਇਹ ਹੈ ਕਿ ਇਸ ਲੰਮੀ ਵਾਰਤਾ ਰਾਹੀਂ ਗੁਰੂ ਸਾਹਿਬ ਸਿਰਜੇ ਜਾਣ ਵਾਲੇ ਖ਼ਾਲਸੇ ਨੂੰ ਕੁਝ ਚੇਤਾਵਨੀਆਂ ਦੇਣੀਆਂ ਚਾਹੁਦੇ ਹਨ ਕਿ ਪਰਸਪਰ ਫੁੱਟ ਅਤੇ ਖਹਿਬਾਜੀ ਦੇ ਕਾਰਨ ਵੱਡੇ ਵੱਡੇ ਚੱਕਰਵਰਤੀ ਰਾਜਿਆਂ ਦੇ ਵਾਰਿਸ ਵੀ ਅਖੀਰ ਵੀਹ ਪਿੰਡਾਂ ਦੀ ਮਾਲਕੀ ਤੱਕ ਪਹੁੰਚ ਸਕਦੇ ਹਨ, ਏਨਾਂ ਹੀ ਨਹੀਂ ਬਚਿਤ੍ਰ ਨਾਟਕ ਵਿਚ ਆਪਸੀ ਲੜਾਈਆਂ ਦੇ ਕਾਰਨਾਂ ਨੂੰ ਵੀ ਘੋਖਿਆ ਪੜਚੋਲਿਆ ਗਿਆ ਹੈ। ਧਨ ਅਤੇ ਜ਼ਮੀਨ ਝਗੜਿਆਂ ਦੇ ਪੁਰਾਤਨ ਕਾਰਣ ਹਨ ਜਿਨ੍ਹਾਂ ਨੇ ਸਾਰੇ ਸੰਸਾਰ ਨੂੰ ਘੇਰਿਆ ਹੋਇਆ ਹੈ। ਮੋਹ, ਹੰਕਾਰ ਅਤੇ ਅਡੰਬਰ ਦੇ ਪ੍ਰਸਾਰ ਨੇ ਅਤੇ ਕਾਲਰੂਪ ਕ੍ਰੋਧ ਨੇ ਸਾਰਾ ਜਗ ਜਿੱਤਿਆ ਹੋਇਆ ਹੈ। ਧਨ ਹੀ ਹੁਣ ਧੰਨਤਾਯੋਗ ਕਿਹਾ ਜਾਂਦਾ ਹੈ ਕਿਉਂਕਿ ਸਾਰਾ ਸੰਸਾਰ ਇਸੇ ਦਾ ਹੀ ਗੁਲਾਮ ਹੈ। ਸਾਰਿਆਂ ਦਾ ਧਿਆਨ ਇਸੇ ਉੱਤੇ ਟਿਕਿਆ ਹੋਇਆ ਹੈ ਅਤੇ ਸਾਰੇ ਧਨਵਾਨ ਨੂੰ ਹੀ ਸਲਾਮ

ਕਰਦੇ ਹਨ। ਦਰਅਸਲ ਲੋਭ ਹੀ ਸਾਰੇ ਸੰਸਾਰਕ ਪੁਆੜਿਆਂ ਦੀ ਜੜ੍ਹ ਬਣ ਗਿਆ ਹੈ ਅਤੇ ਇਸੇ ਅਧੀਨ ਲੋਗ ਇਹ ਚਾਹੁੰਦੇ ਹਨ ਕਿ ਬਾਕੀ ਸਾਰੇ ਨੇਸਤੋਂਨਾਬੂਦ ਹੋ ਜਾਣ ਤਾਂ ਕਿ ਸਭ ਕੁਝ ਹੜੱਪ ਕੀਤਾ ਜਾ ਸਕੇ।

ਧਨ ਅਰੁ ਭੂਮ ਪੁਰਾਤਨ ਬੈਰਾ।।
ਜਿਨ ਕਾ ਮੂਆ ਕਰਤਿ ਜਗ ਘੇਰਾ।।
ਮੋਹ ਬਾਦ ਅਹੰਕਾਰ ਪਸਾਰਾ।।
ਕਾਮ ਕ੍ਰੋਧ ਜੀਤਾ ਜਗ ਸਾਰਾ।।੩੪।।

ਦੋਹਰਾ।। ਧੰਨਿ ਧੰਨਿ ਧਨ ਕੋ ਭਾਖੀਐ ਜਾ ਕਾ ਜਗਤੁ ਗੁਲਾਮੁ।
ਸਭ ਨਿਰਖਤ ਯਾ ਕੋ ਫਿਰੈ ਸਭ ਚਲ ਕਰਤ ਸਲਾਮ।।੩੫।।

– ਲੋਭ ਮੂਲ ਇਹ ਜਗ ਕੋ ਹੂਆ।।
ਜਾਸੋ ਚਾਹਤ ਸਭੈ ਕੋ ਮੂਆ।।੩੬।।

*– ਦਸਮ ਗ੍ਰੰਥ ਪੰਨਾ-੪੯*

ਗੁਰੂ ਨਾਨਕ ਦੇਵ ਜੀ ਤੋਂ ਸਿੱਧੇ ਚਲ ਕੇ ਜੇਕਰ ਅਸੀਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੱਕ ਜਾਈਏ ਤਾਂ ਉਦੋਂ ਤੱਕ ਅਸੀਂ ਇੱਕ ਸਰਕਾਰ ਖ਼ਾਲਸਾ ਵੇਖਦੇ ਹਾਂ। ਜਿਹਦੀਆਂ ਹੱਦਾਂ ਪੰਜਾਬ ਦੇ ਧੁਰ ਦੱਖਣ ਤੋਂ ਲੈ ਕੇ ਉੱਤਰ – ਪੱਛਮ ਵਿਚ ਕਾਬਲ ਕੰਧਾਰ ਤੱਕ ਜਾਂਦੀਆਂ ਸਨ। ਪਰਸਪਰ ਧੋਖੇ ਬਾਜੀ, ਵਿਅਕਤੀਗਤ ਲਾਲਸਾਵਾਂ ਨੇ ਪੰਥ ਅਤੇ 'ਸਰਕਾਰ ਖਾਲਸਾ' ਨੂੰ ਖੋਰਾ ਲਾਉਂਦਿਆਂ ਅੱਜ ਸਿੱਖਾ ਨੂੰ ਕੇਵਲ ੧੩ ਜਿਲ੍ਹਿਆਂ ਵਿਚ ਸੀਮਿਤ ਕਰ ਦਿੱਤਾ ਹੈ। ਜੇਕਰ ਅਜੇ ਵੀ ਅਸਾਂ ਬਚਿਤ੍ਰ ਨਾਟਕ 'ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਦਿੱਤੇ ਸੰਦੇਸ਼ ਅਤੇ ਚੇਤਾਵਨੀ ਨੂੰ ਨਾ ਸਮਝਿਆ ਤਾਂ ਉਹ ਦਿਨ ਦੂਰ ਨਹੀਂ ਜਦੋ ਅਸੀਂ ਮੁੜ ਵੀਹ ਪਿੰਡਾਂ ਦੀ ਮਾਲਕੀ ਵਾਲੀ ਸਥਿਤੀ ਉੱਤੇ ਪੁੱਜ ਸਕਦੇ ਹਾਂ ਅਤੇ ਇਹ ਸਾਰੇ ਦਾ ਸਿਹਰਾ ਕਿਨ੍ਹਾਂ ਲੋਕਾਂ ਦੇ ਸਿਰ ਬੱਝੇਗਾ ਇਹ ਕਹਿਣ ਦੀ ਲੋੜ ਨਹੀਂ।

ਬਚਿਤ੍ਰ ਨਾਟਕ ਨੂੰ ਅਜੇ ਹੋਰ ਵੀ ਕਈ ਪਰਿਪੇਖਾਂ ਤੋਂ ਸਮਝਣ ਸਮਝਾਉਣ ਦੀ ਲੋੜ ਹੈ ਅਤੇ ਇਸੇ ਲੋੜ ਨੂੰ ਸਨਮੁਖ ਰਖਦਿਆਂ ਹੋਇਆ ਬੀਬੀ ਬੇਅੰਤ ਕੌਰ ਜੀ ਨੇ ਇਸ ਕਠਿਨ ਕਾਰਜ ਨੂੰ ਹੱਥ ਵਿਚ ਲੈਂਦਿਆਂ ਹੋਇਆਂ ਬਚਿਤ੍ਰ ਨਾਟਕ ਦੇ ਸ਼ਬਦਾਰਥ ਅਤੇ ਭਾਵਾਰਥ ਨੂੰ ਹਰ ਅਧਿਆਇ ਦੇ ਅਰੰਭ ਵਿਚ

ਸਰਲ ਪੰਜਾਬੀ ਵਿਚ ਪਾਠਕਾਂ ਦੇ ਸਾਮ੍ਹਣੇ ਪ੍ਰਸਤੁਤ ਕੀਤਾ ਹੈ। ਇਸ ਵਿਚ ਕਿੰਨੀ ਮਿਹਨਤ ਲੱਗੀ ਹੋਵੇਗੀ ਇਸ ਨੂੰ ਮੈਂ ਭਲੀਭਾਂਤ ਸਮਝ ਸਕਦਾ ਹਾਂ ਅਤੇ ਆਸ ਕਰਦਾ ਹਾਂ ਕਿ ਸੁਹਿਰਦ ਪਾਠਕ ਇਸ ਰਚਨਾ ਤੋਂ ਲਾਭ ਉਠਾ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਤੋਂ ਪੂਰਾ ਪੂਰਾ ਲਾਭ ਉਠਾਉਣਗੇ।

*ਪੰਜਾਬੀ ਯੂਨੀਵਰਸਿਟੀ, ਪਟਿਆਲਾ*

**ਜੋਧ ਸਿੰਘ (ਡਾ:)**

*ਪ੍ਰੋਫੈਸਰ ਸਿੱਖ ਧਰਮ ਅਧਿਐਨ ਅਤੇ ਡੀਨ*
*ਫੈਕਲਟੀ ਆਫ ਹਿਊਮੈਨਿਟੀਜ਼*
*ਐਂਡ ਰਿਲੀਜਿਅਸ ਸੱਟਡੀਜ਼।*

## ੧ਓ ਸਤਿਗੁਰ ਪ੍ਰਸਾਦਿ।।

## ਅਥ

ਅਥ - ਹੁਣ, ਇਸ ਤੋਂ ਪਿਛੋਂ। ਪ੍ਰਾਚੀਨ ਸਮੇਂ ਤੋਂ ਅਥ ਸ਼ਬਦ ਦਾ ਪ੍ਰਯੋਗ ਗ੍ਰੰਥ ਦੇ ਅਰੰਭ ਵਿੱਚ ਇੱਕ ਮੰਗਲ ਸੂਚਕ ਦੇ ਰੂਪ ਵਿੱਚ ਕੀਤਾ ਜਾਂਦਾ ਰਿਹਾ ਹੈ। ਇਸੇ ਪ੍ਰੰਪਰਾ ਅਨੁਸਾਰ ਏਥੇ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਭੀ ਅਥ ਸ਼ਬਦ ਦਾ ਪ੍ਰਯੋਗ ਕੀਤਾ ਹੈ।

## ਬਚਿਤ੍ਰ ਨਾਟਕ ਗ੍ਰੰਥ ਲਿਖਯਤੇ।।

ਬਚਿਤ੍ਰ - ਅਸਚਰਜ, ਅਦਭੁਤ, ਅਨੋਖਾ।
ਨਾਟਕ - ਦ੍ਰਿਸ਼ਯ ਕਾਵ੍ਯ।
ਗ੍ਰੰਥ - ਪੁਸਤਕ, ਕਿਤਾਬ।

## ਤ੍ਵਪ੍ਰਸਾਦਿ।।

ਤ੍ਵ ਪ੍ਰਸਾਦਿ-ਤੇਰੀ ਕ੍ਰਿਪਾ।

## ਸ੍ਰੀ ਮੁਖਵਾਕ ਪਾਤਸ਼ਾਹੀ ੧੦।।

ਇਸ ਅਦਭੁਤ ਰਚਨਾ ਦਾ ਉਚਾਰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਵਿਤਰ ਮੁਖਾਰਬਿੰਦ ਤੋਂ ਕੀਤਾ ਹੈ।

# ਕਾਲ ਜੀ ਕੀ ਉਸਤਤਿ

ਇਸ ਅਧਿਆਇ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਸਰਬ ਕਾਲ, ਮਹਾ ਕਾਲ, ਸਰਬ ਲੋਹ, ਮਹਾ ਲੋਹ ਆਦਕਿ ਸ਼ਬਦਾਂ ਨਾਲ ਉਸ ਅਕਾਲ ਪੁਰਖ ਦੀ ਮਹਿਮਾ ਦਾ ਗੁਣਗਾਣ ਕੀਤਾ ਹੈ। ਉਸ ਦੀ ਕ੍ਰਿਪਾ ਤੇ ਬਖ਼ਸ਼ਸ਼ਾਂ ਤੋਂ ਬਿਨਾ ਮਨੁੱਖ ਅਸਹਾਈ ਹੈ, ਦੀਨ ਹੈ। ਉਸ ਦਾ ਨਾਮ ਸਿਮਰਨ ਕਰਕੇ ਉਸ ਦੀ ਅਰਾਧਨਾ ਰਾਹੀਂ ਹੀ ਮਨੁੱਖ ਦਾ ਜੀਵਨ ਸਫਲ ਹੋ ਸਕਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮਝਾਉਂਦੇ ਹਨ, ਕਿ ਉਸ ਅਕਾਲ ਪੁਰਖ ਨੂੰ ਪਖੰਡਾਂ ਰਾਹੀਂ ਨਹੀ ਪਾਇਆ ਜਾ ਸਕਦਾ, ਪੱਥਰਾਂ ਦੀ ਪੂਜਾ ਕਰਣ ਨਾਲ ਉਹ ਨਹੀ ਮਿਲਦਾ, ਜੋਗੀ ਬਣਨ ਨਾਲ ਉਸਦਾ ਹਿਰਦਾ ਨਹੀ ਪਸੀਜਦਾ। ਉਹ ਪ੍ਰਭੂ ਹਿਰਦੇ ਵਿੱਚ ਉਸ ਲਈ ਸੱਚੇ ਪ੍ਰੇਮ ਨਾਲ ਹੀ ਪਾਇਆ ਜਾ ਸਕਦਾ ਹੈ। ਉਹ ਅਨੰਤ ਹੈ, ਬੇਅੰਤ ਹੈ, ਉਸ ਦੀ ਮਹਿਮਾ ਕਰਣ ਲਈ ਸ਼ਬਦ ਅਸਮਰੱਥ ਹਨ। ਇਸ ਅਧਿਆਇ ਵਿੱਚ ੧੧ ਸਵੈਯੇ, ੬ ਤੋਟਕ, ੧ ਤ੍ਰਿਭੰਗੀ, ੧ ਦੋਹਰਾ, ੧੨ ਨਰਾਜ, ੪੩ ਭੁਜੰਗ ਪ੍ਰਯਾਤ, ਤੇ ੨੭ ਰਸਾਵਲ ਛੰਦ, ਮਿਲਾ ਕੇ ਕੁਲ ੧੦੭ ਛੰਦ ਹਨ।

ਦੋਹਰਾ॥

ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤੁ ਚਿਤੁ ਲਾਇ॥
ਪੂਰਨ ਕਰੌ ਗਿਰੰਥ ਇਹ ਤੁਮ ਮੁਹਿ ਕਰਹੁ ਸਹਾਇ॥੧॥

**ਸ਼ਬਦਾਰਥ** : ਸ੍ਰੀ – ਸ਼ੋਭਾ ਯੁਕਤ। ਖੜਗ – ਸੰਘਾਰ ਕਰਤਾ ਤਲਵਾਰ। ਹਿਤੁ – ਪ੍ਰੇਮ ਪਿਆਰ।

**ਭਾਵਾਰਥ** : ਸਭ ਤੋਂ ਪਹਿਲਾਂ ਮੈਂ ਸ਼ੋਭਾ ਯੁਕਤ ਤਲਵਾਰ ਰੂਪੀ ਕਾਲ ਪੁਰਖ ਨੂੰ ਹੱਥ ਜੋੜ ਕੇ ਬੜੇ ਪਿਆਰ ਭਰਪੂਰ ਦਿਲ ਨਾਲ ਸੀਸ ਨਿਵਾਉਂਦਾ ਹਾਂ, ਅਤੇ ਇਹ ਅਰਜ਼ੋਈ ਕਰਦਾ ਹਾਂ, ਕਿ ਹੇ ਪ੍ਰਭੂ ਤੁਸੀ ਮੇਰੀ ਸਹਾਇਤਾ ਕਰੋ ਤਾਂ ਕਿ ਮੇਰਾ ਇਹ ਗ੍ਰੰਥ ਸੰਪੂਰਣ ਹੋ ਸਕੇ।

## ਤ੍ਰਿਭੰਗੀ ਛੰਦ।।
## ਸ੍ਰੀ ਕਾਲ ਜੀ ਕੀ ਉਸਤਤਿ।।

**ਸ਼ਬਦਾਰਥ** : ਸ੍ਰੀ ਕਾਲ - ਮਹਾ ਕਾਲ ਜੋ ਸਾਰੀ ਵਿਸ਼ਵ ਨੂੰ ਲੈ ਕਰਦਾ ਹੈ। ਉਸਤਤਿ - ਮਹਿਮਾ, ਉਪਮਾ।

**ਭਾਵਾਰਥ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਤ੍ਰਿਭੰਗੀ ਛੰਦ ਵਿੱਚ ਕਾਲ ਜੋ ਸਭ ਨੂੰ ਮਾਰਨ ਵਾਲੀ ਸ਼ਕਤੀ ਹੈ, ਦੀ ਮਹਿਮਾ ਕਰਦੇ ਹਨ।

ਖੱਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ।।
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ।।
ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸ ਸਰਣੰ।।
ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ।।੨।।

**ਸ਼ਬਦਾਰਥ** : ਖਗ - ਤਲਵਾਰ। ਖੰਡ ਬਿਹੰਡੰ - ਪੁਰਜ਼ਾ ਪੁਰਜ਼ਾ ਕਰਕੇ ਮਾਰ ਦੇਣ ਵਾਲੀ। ਦਲ - ਵੈਰੀਆਂ ਦਾ ਸਮੂਹ। ਮੰਡੰ - ਮਚਾਉਣਾ। ਬਰ ਬੰਡੰ - ਬਹੁਤ ਅਧਿਕ ਬਲਸ਼ਾਲੀ। ਭੁਜ - ਬਾਹਵਾਂ ਦੇ ਡੌਲੇ। ਅਖੰਡੰ - ਨਾ ਵੱਢੇ ਜਾਣ ਵਾਲੇ। ਤੇਜ ਪ੍ਰਚੰਡੰ - ਬਹੁਤ ਹੀ ਤੇਜ਼ ਪ੍ਰਤਾਪ ਵਾਲੀ। ਜੋਤਿ ਅਮੰਡੰ - ਸੂਰਜ ਵਾਂਗ ਚਮਕਦੀ ਜੋਤਿ। ਦਰਣੰ - ਨਾਸ਼ ਕਰਨ ਵਾਲੀ। ਕਿਲਬਿਖ - ਪਾਪ। ਅਸਿ - ਤਲਵਾਰ। ਪ੍ਰਤਿਪਾਰਣ - ਮੇਰੀ ਪਾਲਣਾ ਕਰਨ ਵਾਲੀ। ਜੈ ਤੇਗੰ - ਸ੍ਰੀ ਭਗੌਤੀ ਜੈ ਹੋਵੇ।

**ਭਾਵਾਰਥ** : ਮਹਾ ਕਾਲ ਦੀ ਕਾਲ ਰੂਪੀ ਤਲਵਾਰ ਦੁਸ਼ਟਾਂ ਦੇ ਪੁਰਜ਼ੇ ਪੁਰਜ਼ੇ ਕਰ ਦਿੰਦੀ ਹੈ ਅਤੇ ਵੈਰੀਆਂ ਦੇ ਸਮੂਹਾਂ ਨੂੰ ਨਾਸ ਕਰ ਦਿੰਦੀ ਹੈ, ਇਹ ਅਤਿ ਬਲਵਾਨ ਹੋਣ ਕਰਕੇ ਯੁੱਧ ਨੂੰ ਹੋਰ ਵੀ ਵਧੇਰੇ ਮਚਾਉਂਦੀ ਹੈ। ਇਹ ਕਾਲ ਰੂਪੀ ਤਲਵਾਰ ਨਾ ਵੱਢੇ ਜਾਣ ਵਾਲੇ ਡੌਲਿਆਂ ਦਾ ਸਾਥ ਦਿੰਦੀ ਹੈ। ਮਹਾ ਕਾਲ ਦੀ ਤੇਜ਼ ਪ੍ਰਤਾਪ ਵਾਲੀ ਜੋਤਿ ਜੋ ਸਦਾ ਆਪਣੇ ਆਪ ਜਗਦੀ ਰਹਿੰਦੀ ਹੈ, ਸੂਰਜ ਵਾਂਗ ਲਿਸ਼ਕਦੀ ਹੈ, ਸੰਤਾਂ ਮਹਾਂਪੁਰਖਾਂ ਨੂੰ ਸੁਖ ਪ੍ਰਦਾਨ ਕਰਦੀ ਹੈ, ਅਤੇ ਖੋਟੀ ਬੁੱਧੀ ਵਾਲਿਆਂ ਦਾ ਨਾਸ ਕਰਦੀ ਹੈ; ਸਾਰੇ ਪਾਪਾਂ ਦਾ ਨਾਸ ਕਰਦੀ ਹੈ। ਇਹੋ ਜਿਹੇ ਗੁਣਾਂ ਦੇ ਧਾਰਨੀ ਮਹਾ ਕਾਲ ਦੀ ਤਲਵਾਰ ਰੂਪੀ ਸ਼ਕਤੀ ਦਾ ਮੈਂ ਆਸਰਾ ਲਿਆ ਹੈ। ਹੇ ਸੰਸਾਰ ਦੀ ਰਚਣਹਾਰੀ ਸ਼ਕਤੀ, ਹੇ ਸ੍ਰਿਸ਼ਟੀ ਨੂੰ ਬਚਾਉਣ ਵਾਲੀ ਅਤੇ ਮੇਰੀ ਪਾਲਣਾਂ ਕਰਨ ਵਾਲੀ ਮਹਾ ਕਾਲ ਤਲਵਾਰ ਰੂਪੀ ਸ਼ਕਤੀ, ਤੇਰੀ ਸਦਾ ਹੀ ਜੈ ਹੋਵੇ।

ਭੁਜੰਗ ਪ੍ਰਯਾਤ ਛੰਦ।।
ਸਦਾ ਏਕ ਜੋਤਯੰ ਅਜੂਨੀ ਸਰੂਪੰ।।
ਮਹਾਂਦੇਵ ਦੇਵੰ ਮਹਾ ਭੂਪ ਭੂਪੰ।।
ਨਿਰੰਕਾਰ ਨਿਤਯੰ ਨਰੂਪੰ ਨ੍ਰਿਬਾਣੰ।।
ਕਲੰ ਕਾਰਣੇਯੰ ਨਮੋ ਖੜਗ ਪਾਣੰ।।੩।।

**ਸ਼ਬਦਾਰਥ** : ਜੋਤਯੰ - ਪ੍ਰਕਾਸ਼ ਕਰਨ ਵਾਲਾ। ਭੂਪੰ - ਰਾਜਿਆਂ ਦਾ ਰਾਜਾ। ਨਿਰੰਕਾਰ ਨਿਤਯੰ - ਸਦਾ ਕਾਇਮ ਰਹਿਣ ਵਾਲੇ ਨੂੰ। ਨਰੂਪੰ - ਰੂਪ ਰਹਿਤ। ਨ੍ਰਿਬਾਣੰ - ਹਰ ਤਰ੍ਹਾਂ ਦੀ ਆਦਤ ਤੋਂ ਬਿਨਾਂ। ਕਲੰ ਕਾਰਣੇਯੰ - ਕਲਾ ਦਾ ਕਾਰਣ, ਸ਼ਕਤੀ ਦਾ ਕਰਤਾ। ਖੜਗ ਪਾਣੰ - ਹੱਥ ਵਿੱਚ ਤਲਵਾਰ ਧਾਰਣ ਵਾਲਾ।

**ਭਾਵਾਰਥ** : ਅਕਾਲਪੁਰਖ ਹਮੇਸ਼ਾਂ ਹੀ ਰਹਿਣ ਵਾਲਾ ਹੈ। ਉਹ ਆਵਾ ਗਵਣ ਦੇ ਚੱਕਰਾਂ ਤੋਂ ਮੁਕਤ ਹੈ, ਉਹ ਦੇਵਤਿਆਂ ਦਾ ਦੇਵਤਾ ਹੈ ਅਤੇ ਰਾਜਿਆਂ ਦਾ ਮਹਾਰਾਜਾ ਹੈ। ਉਹ ਆਕਾਰ ਤੋਂ ਰਹਿਤ ਹੈ ਅਤੇ ਸਦਾ ਰਹਿਣ ਵਾਲਾ ਹੈ। ਉਸਦਾ ਕੋਈ ਰੂਪ ਨਹੀਂ, ਉਸਨੂੰ ਕਿਸੇ ਕਿਸਮ ਦੀ ਕੋਈ ਆਦਤ ਨਹੀਂ, ਉਹ ਸ਼ਕਤੀ ਦਾ ਕਰਤਾ ਹੈ ਅਤੇ ਜਿਸਦੇ ਹੱਥ ਵਿੱਚ ਸਦਾ ਹੀ ਤਲਵਾਰ ਰਹਿੰਦੀ ਹੈ; ਉਸ ਨੂੰ ਮੇਰੀ ਨਮਸਕਾਰ ਹੈ।

ਨਿਰੰਕਾਰ ਨ੍ਰਿਬਿਕਾਰ ਨਿਤਯੰ ਨਿਰਾਲੰ।।
ਨ ਬ੍ਰਿਧੰ ਬਿਸੇਖੰ ਨ ਤਰੁਨੰ ਨ ਬਾਲੰ।।
ਨ ਰੰਕੰ ਨ ਰਾਯੰ ਨ ਰੂਪੰ ਨ ਰੇਖੰ।।
ਨ ਰੰਗੀ ਨ ਰਾਗੀ ਅਪਾਰੰ ਅਭੇਖੰ।।੪।।

**ਸ਼ਬਦਾਰਥ** : ਨਿਰੰਕਾਰ - ਅਕਾਰ ਤੋਂ ਬਿਨਾਂ। ਨ੍ਰਿਬਿਕਾਰ - ਵਿਕਾਰਾਂ ਤੋਂ ਰਹਿਤ। ਨਿਤਯੰ - ਸਦੀਵ ਕਾਲ, ਹਮੇਸ਼ਾਂ ਲਈ। ਨਿਰਾਲੰ - ਅਲਿਹਿਦਾ। ਬ੍ਰਿਧੰ - ਬਹੁਤ ਬੁੱਢਾ। ਬਿਸੇਖੰ - ਖ਼ਾਸ ਤੌਰ ਤੇ। ਤਰੁਨੰ - ਗੱਭਰੂ, ਜੁਆਨ। ਨ ਬਾਲੰ - ਨਾ ਬੱਚਾ ਹੈ। ਨ ਰੰਕੰ - ਨਾ ਕੰਗਾਲ ਹੈ।

**ਭਾਵਾਰਥ** : ਉਹ ਅਕਾਲ ਪੁਰਖ ਅਕਾਰ ਤੋਂ ਰਹਿਤ ਹੈ; ਬਿਕਾਰਾਂ ਤੋਂ ਰਹਿਤ ਹੈ; ਸਦੀਵ ਕਾਲ ਅਲਹਿਦਾ ਹੈ, ਜੋ ਵਿਸ਼ੇਸ਼ ਕਰਕੇ ਨਾ ਹੀ ਬੁੱਢਾ ਹੈ, ਨਾ ਹੀ ਜਵਾਨ ਹੈ ਅਤੇ ਨਾ ਹੀ ਬੱਚਾ ਹੈ, ਨਾ ਕੰਗਾਲ ਹੈ ਨਾ ਹੀ ਰਾਜਾ ਹੈ, ਨਾ ਰੂਪ ਵਾਲਾ ਹੈ ਅਤੇ ਨਾ ਹੀ ਰੇਖਾਂ ਵਾਲਾ ਹੈ। ਉਸਦਾ ਨਾ ਕੋਈ ਰੰਗ ਹੈ ਅਤੇ ਨਾ ਹੀ ਉਸਦਾ ਕੋਈ ਸ਼ਿੰਗਾਰ ਹੈ; ਨਾ ਹੀ ਕੋਈ ਅੰਤ ਹੈ ਅਤੇ ਨਾ ਹੀ ਉਸਦਾ ਕੋਈ ਭੇਖ ਹੈ।

ਨ ਰੂਪੰ ਨ ਰੇਖੰ ਨ ਰੰਗੀ ਨ ਰਾਗੀ।।
ਨ ਨਾਮੰ ਨ ਠਾਮੰ ਮਹਾ ਜੋਤਿ ਜਾਗੀ।।
ਨ ਦ੍ਵੈਖੰ ਨ ਭੇਖੰ ਨਿਰੰਕਾਰ ਨਿਤਯੰ।।
ਮਹਾਂ ਜੋਗ ਜੋਗੀ ਸੁ ਪਰਮੰ ਪਵਿਤ੍ਰਯੰ।।੫।।

**ਸ਼ਬਦਾਰਥ** : ਠਾਮੰ – ਥਾਂ। ਪਰਮੰ – ਬਹੁਤ ਵੱਡਾ। ਮਹਾ – ਵੱਡੀ। ਦ੍ਵੈਖੰ – ਈਰਖਾ।
**ਭਾਵਾਰਥ** : ਜਿਸਦਾ ਨਾ ਕੋਈ ਰੂਪ ਹੈ, ਨਾ ਰੇਖ (ਨਿਸ਼ਾਨ) ਹੈ, ਨਾ ਰੰਗ ਹੈ ਨਾ ਹੀ ਉਸਦਾ ਕੋਈ ਸ਼ਿੰਗਾਰ ਹੈ। ਨਾ ਕੋਈ ਉਸਦਾ ਨਾਮ ਹੈ ਅਤੇ ਨਾ ਕੋਈ ਉਸਦਾ ਥਾਂ ਟਿਕਾਣਾ ਹੈ। ਉਹ ਤਾਂ ਮਹਾਂ ਜੋਤ ਸਰੂਪ ਵਿੱਚ ਪ੍ਰਕਾਸ਼ ਕਰ ਰਿਹਾ ਹੈ। ਉਸ ਵਿੱਚ ਨਾ ਕੋਈ ਦ੍ਵੈਸ਼ (ਈਰਖਾ) ਭਾਵ ਹੈ, ਨਾ ਕੋਈ ਉਸਦਾ ਭੇਖ ਹੈ। ਉਹ ਅਕਾਰ ਤੋਂ ਰਹਿਤ ਹੈ ਅਤੇ ਸਦੀਵ ਕਾਲ ਹੈ। ਉਹ ਵੱਡੇ ਜੋਗੀਆਂ ਤੋਂ ਵੀ ਵੱਡਾ ਜੋਗੀ ਹੈ ਅਤੇ ਪਰਮ ਪਵਿਤਰ ਹੈ।

ਅਜੇਯੰ ਅਭੇਯੰ ਅਨਾਮੰ ਅਠਾਮੰ।।
ਮਹਾ ਜੋਗ ਜੋਗੀ ਮਹਾ ਕਾਮ ਕਾਮੰ।।
ਅਲੇਖੰ ਅਭੇਖੰ ਅਨੀਲੰ ਅਨਾਦੰ।।
ਪਰੇਯੰ ਪਵਿੱਤ੍ਰੰ ਸਦਾ ਨ੍ਰਿਬਿਖਾਦੰ।।੬।।

**ਸ਼ਬਦਾਰਥ** : ਅਜੇਯੰ – ਜੋ ਜਿਤਿਆ ਨਹੀਂ ਜਾ ਸਕਦਾ। ਅਭੇਯੰ – ਜਿਸਦਾ ਭੇਦ ਨਾ ਪਾਇਆ ਜਾ ਸਕੇ। ਅਨੀਲੰ – ਅਗਿਣਤ। ਅਨਾਦੰ – ਜਿਸਦਾ ਕੋਈ ਮੁੱਢ ਨਹੀਂ। ਪਰੇਯੰ – ਸਭ ਤੋਂ ਪਰੇ। ਨ੍ਰਿਬਿਖਾਦੰ – ਝਗੜਿਆਂ ਤੋਂ ਰਹਿਤ।
**ਭਾਵਾਰਥ** : ਉਸਨੂੰ ਕੋਈ ਜਿੱਤ ਨਹੀਂ ਸਕਦਾ; ਨਾ ਹੀ ਉਸਦਾ ਕੋਈ ਭੇਦ ਪਾ ਸਕਦਾ ਹੈ। ਉਸਦਾ ਕੋਈ ਨਾਮ ਨਹੀਂ ਉਸਦਾ ਕੋਈ ਠਿਕਾਣਾਂ ਨਹੀਂ। ਉਹ ਜੋਗੀਆਂ ਵਿੱਚੋਂ ਮਹਾਂ ਜੋਗੀ ਅਤੇ ਭੋਗੀਆਂ ਵਿੱਚੋਂ ਸਭ ਤੋਂ ਵੱਡਾ ਭੋਗੀ ਹੈ। ਉਸਦਾ ਕੋਈ ਲੇਖਾ ਨਹੀਂ; ਉਹ ਭੇਖਾਂ ਤੋਂ ਪਰੇ ਹੈ, ਗਿਣਤੀ ਤੋਂ ਰਹਿਤ ਹੈ, ਅਤੇ ਉਸਦਾ ਕੋਈ ਮੁੱਢ ਨਹੀਂ; ਉਹ ਸਭ ਤੋਂ ਪਰੇ ਹੈ, ਪਵਿਤ੍ਰ ਹੈ ਅਤੇ ਸਦਾ ਝਗੜਿਆਂ ਤੋਂ ਰਹਿਤ ਹੈ।

ਸੁ ਆਦੰ ਅਨਾਦੰ ਅਨੀਲੰ ਅਨੰਤੰ।।
ਅਦ੍ਵੈਖੰ ਅਭੇਖੰ ਮਹੇਸੰ ਮਹੰਤੰ।।
ਨ ਰੋਖੰ ਨ ਸੋਖੰ ਨ ਦ੍ਰੋਹੰ ਨ ਮੋਹੰ।।

ਨ ਕਾਮੰ ਨ ਕ੍ਰੋਧੰ ਅਜੋਨੀ ਅਜੋਹੰ।।੭।।

**ਸ਼ਬਦਾਰਥ** : ਸੁ ਆਦੰ - ਉਹ ਸਭ ਦਾ ਮੁੱਢ ਹੈ। ਅਨਾਦੰ - ਜਿਸਦਾ ਕੋਈ ਮੁੱਢ ਨਹੀਂ। ਮਹੇਸੰ - ਮਹਾਨ ਹਸਤੀ। ਮਹੰਤੰ - ਉੱਤਮ। ਨ ਰੋਖੰ - ਜਿਸਨੂੰ ਰੋਸ ਨਹੀਂ ਆਉਂਦਾ। ਨ ਦ੍ਰੋਹੰ - ਧੋਖੇ ਤੋਂ ਬਿਨਾਂ। ਅਜੋਹੰ - ਨਾ ਦਿੱਸਣ ਵਾਲਾ।

**ਭਾਵਾਰਥ** : ਉਹ ਸਾਰਿਆਂ ਦਾ ਮੁੱਢ ਹੈ ਪਰ ਉਸਦਾ ਕੋਈ ਮੁੱਢ ਨਹੀਂ। ਉਹ ਕਿਸੇ ਗਿਣਤੀ ਵਿੱਚ ਨਹੀਂ ਆਉਂਦਾ, ਉਹ ਬੇਅੰਤ ਹੈ। ਉਹ ਕਿਸੇ ਦਾ ਦੋਖੀ ਨਹੀਂ, ਉਹ ਭੇਖਾਂ ਤੋਂ ਬਿਨਾਂ ਹੈ, ਉਹ ਅਤਿਅੰਤ ਵੱਡਾ ਸੁਆਮੀ ਹੈ ਅਤੇ ਉਹ ਅਤਿ ਉੱਤਮ ਹੈ। ਉਹ ਕਦੇ ਕਿਸੇ ਨਾਲ ਰੁੱਸਦਾ ਨਹੀਂ, ਉਹ ਸ਼ੋਕ ਤੋਂ ਰਹਿਤ ਹੈ। ਉਹ ਕਦੇ ਕਿਸੇ ਨਾਲ ਧੋਖਾ ਨਹੀਂ ਕਰ ਸਕਦਾ, ਅਤੇ ਨਾ ਹੀ ਮੋਹ ਦੇ ਜਾਲ ਵਿੱਚ ਫ਼ਸਦਾ ਹੈ, ਉਸ ਵਿੱਚ ਕਾਮ ਨਹੀਂ ਹੈ, ਅਤੇ ਉਸਨੂੰ ਕਦੇ ਕ੍ਰੋਧ ਨਹੀਂ ਆਉਂਦਾ। ਉਹ ਜਨਮ ਮਰਨ ਤੋਂ ਰਹਿਤ ਹੈ, ਅਤੇ ਉਹ ਦਿੱਸਦਾ ਨਹੀਂ।

ਪਰੇਯੰ ਪਵਿਤ੍ਰੰ ਪੁਨੀਤੰ ਪੁਰਾਣੰ।।
ਅਜੇਯੰ ਅਭੇਯੰ ਭਵਿਖਯੰ ਭਵਾਣੰ।।
ਨ ਰੋਗੰ ਨ ਸੋਗੰ ਸੁ ਨਿਤਯੰ ਨਵੀਨੰ।।
ਅਜਾਯੰ ਸਹਾਯੰ ਪਰਮੰ ਪ੍ਰਬੀਨੰ।।੮।।

**ਸ਼ਬਦਾਰਥ** : ਪਰੇਯੰ - ਮਨ ਬਾਣੀ ਤੋਂ ਪਰੇ। ਪੁਰਾਣੰ - ਪੁਰਾਤਨ। ਅਜੇਯੰ - ਅਜਿੱਤ। ਭਵਾਣੰ - ਹੁਣ ਵੀ ਹੈ। ਨਵੀਨੰ - ਸਦਾ ਹੀ ਨਵਾਂ। ਅਜਾਯੰ - ਅਜਨਮਾ। ਸਹਾਯੰ - ਸਭ ਨੂੰ ਸਹਾਈ ਹੋਣ ਵਾਲਾ। ਪ੍ਰਬੀਨੰ - ਮਾਹਰ।

**ਭਾਵਾਰਥ** : ਉਹ ਪ੍ਰਭੂ ਮਨ ਬਾਣੀ ਤੋਂ ਪਰੇ ਹੈ, ਪਵਿਤ੍ਰ ਵੀ ਹੈ, ਸ਼ੁਧ ਹੈ ਅਤੇ ਪੁਰਾਤਨ ਹੈ। ਉਹ ਅਜਿੱਤ ਹੈ, ਉਸਦਾ ਕੋਈ ਭੇਦ ਨਹੀਂ ਪਾ ਸਕਦਾ, ਉਹ ਆਉਣ ਵਾਲੇ ਸਮੇਂ ਵਿੱਚ ਵੀ ਹੋਵੇਗਾ ਅਤੇ ਹੁਣ ਵੀ ਹੈ। ਉਹ ਰੋਗਾਂ ਤੋਂ ਰਹਿਤ ਹੈ, ਉਸਨੂੰ ਕਿਸੇ ਕਿਸਮ ਦਾ ਕੋਈ ਸੋਗ ਨਹੀਂ, ਉਹ ਸਦੀਵ ਕਾਲ ਨਵਾਂ ਹੀ ਰਹਿੰਦਾ ਹੈ। ਉਹ ਜਨਮ ਤੋਂ ਰਹਿਤ ਹੈ; ਉਹ ਸਭ ਦਾ ਸਹਾਇਕ ਹੈ, ਅਤੇ ਉਹ ਅਤਿਅੰਤ ਮਾਹਰ ਹੈ।

ਸੁ ਭੂਤੰ ਭਵਿਖੰ ਭਵਾਨੰ ਭਵੇਯੰ।।
ਨਮੋ ਨ੍ਰਿਬਿਕਾਰੰ ਨਮੋ ਨ੍ਰਿਜੁਰੇਯੰ।।
ਨਮੋ ਦੇਵ ਦੇਵੰ ਨਮੋ ਰਾਜ ਰਾਜੰ।।

ਨਿਰਾਲੰਬ ਨਿਤਯੰ ਸੁ ਰਾਜਾਧਿਰਾਜੰ।।੯।।

**ਸ਼ਬਦਾਰਥ** : ਭਵਾਨੰ - ਹੈ ਭੀ। ਭਵੇਯੰ - ਤਿੰਨਾ ਕਾਲਾਂ ਵਿੱਚ ਵਿਚਰਨ ਵਾਲਾ। ਨ੍ਰਿਜੁਰੇਯੰ - ਰੋਗਾਂ ਤੋਂ ਰਹਿਤ। ਨਿਰਾਲੰਬ - ਕਿਸੇ ਦੇ ਆਸਰੇ ਤੋਂ ਬਿਨਾਂ। ਰਾਜਾਧਿਰਾਜੰ - ਰਾਜਿਆਂ ਦਾ ਰਾਜਾ।

**ਭਾਵਾਰਥ** : ਉਹ ਪਿਛੇ ਵੀ ਸੀ, ਹੁਣ ਵੀ ਵਿਚਰ ਰਿਹਾ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਵੀ ਹੋਵੇਗਾ। ਉਸ ਵਿਕਾਰਾਂ ਤੋਂ ਰਹਿਤ ਨੂੰ ਮੇਰੀ ਨਮਸਕਾਰ ਹੈ, ਅਤੇ ਨਮਸਕਾਰ ਹੈ ਉਸ ਰੋਗਾਂ ਤੋਂ ਰਹਿਤ ਅਕਾਲ ਪੁਰਖ ਨੂੰ। ਦੇਵਤਿਆਂ ਦੇ ਦੇਵਤੇ ਨੂੰ ਅਤੇ ਰਜਿਆਂ ਦੇ ਰਾਜੇ ਨੂੰ ਨਮਸਕਾਰ ਹੈ। ਉਹ ਆਸਰੇ ਤੋਂ ਬਿਨਾਂ ਹੈ, ਸਦੀਵ ਹੈ, ਅਤੇ ਰਾਜਿਆਂ ਦਾ ਮਹਾਰਾਜਾ ਹੈ।

ਅਲੇਖੰ ਅਭੇਖੰ ਅਭੂਤੰ ਅਦ੍ਵੈਖੰ।।
ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ।।
ਮਹਾਂ ਦੇਵ ਦੇਵੰ ਮਹਾਂ ਜੋਗ ਜੋਗੰ।।
ਮਹਾਂ ਕਾਮ ਕਾਮੰ ਮਹਾਂ ਭੋਗ ਭੋਗੰ।।੧੦।।

**ਸ਼ਬਦਾਰਥ** : ਅਭੂਤੰ - ਤੱਤਾਂ ਤੋਂ ਬਿਨਾ। ਨ ਰਾਗੰ - ਮੋਹ ਤੋਂ ਰਹਿਤ। ਰੇਖੰ - ਹੱਦ ਮਰਯਾਦਾ।

**ਭਾਵਾਰਥ** : ਉਹ ਅਕਾਲ ਪੁਰਖ ਕਿਸੇ ਲੇਖੇ ਵਿੱਚ ਨਹੀਂ ਆਉਂਦਾ, ਉਹ ਭੇਖਾਂ ਤੋਂ ਰਹਿਤ ਹੈ, ਉਸਦਾ ਵਜੂਦ ਤੱਤਾਂ ਵਿੱਚ ਨਹੀਂ ਆਉਂਦਾ; ਉਸਨੂੰ ਕਿਸੇ ਨਾਲ ਕੋਈ ਈਰਖਾ ਨਹੀਂ, ਉਹ ਮੋਹ ਤੋਂ ਰਹਿਤ ਹੈ, ਉਸਦਾ ਕੋਈ ਰੰਗ ਨਹੀਂ, ਰੂਪ ਨਹੀਂ ਅਤੇ ਉਹ ਹੱਦਾਂ ਤੋਂ ਪਰੇ ਹੈ। ਉਹ ਦੇਵਤਿਆਂ ਦਾ ਮਹਾਂ ਦੇਵਤਾ ਹੈ ਅਤੇ ਯੋਗੀਆਂ ਵਿੱਚ ਮਹਾਂ ਯੋਗੀ ਹੈ। ਉਹ ਕਾਮੀਆਂ ਵਿੱਚ ਵੱਡਾ ਕਾਮੀ ਅਤੇ ਭੋਗੀਆਂ ਵਿੱਚ ਵੱਡਾ ਭੋਗੀ ਹੈ।

ਕਹੂੰ ਰਾਜਸੰ ਤਾਮਸੰ ਸਾਤਕੇਯੰ।।
ਕਹੂੰ ਨਾਰ ਕੋ ਰੂਪ ਧਾਰੇ ਨਰੇਯੰ।।
ਕਹੂੰ ਦੇਵੀਯੰ ਦੇਵਤੰ ਦਈਤ ਰੂਪੰ।।
ਕਹੂੰ ਰੂਪ ਅਨੇਕ ਧਾਰੇ ਅਨੂਪੰ।।੧੧।।

**ਸ਼ਬਦਾਰਥ** : ਰਾਜਸੰ - ਰਜੋ ਗੁਣ। ਤਾਮਸੰ - ਤਮੋ ਗੁਣ। ਸਾਤਕੇਯੰ - ਸਤੋ ਗੁਣ। ਨਾਰ - ਇਸਤ੍ਰੀ। ਨਰੇਯੰ - ਪੁਰਖ। ਦੇਵੀਯੰ - ਦੇਵੀ। ਅਨੂਪੰ -

ਸੁੰਦਰ, ਸੁਹਣਾ।

**ਭਾਵਾਰਥ** : ਉਹ ਅਕਾਲ ਪੁਰਖ ਕਿਧਰੇ ਰਜੋ ਗੁਣੀ ਹੈ, ਕਿਧਰੇ ਤਮੋ ਗੁਣੀ ਅਤੇ ਕਿਧਰੇ ਸਤੋ ਗੁਣੀ ਹੈ। ਕਿਧਰੇ ਇਸਤ੍ਰੀ ਦਾ ਰੂਪ ਧਾਰਨ ਕੀਤਾ ਹੋਇਆ ਹੈ ਅਤੇ ਕਿਧਰੇ ਪੁਰਸ਼ ਦਾ। ਕਿਧਰੇ ਦੇਵੀ ਦੇਵਤਿਆਂ ਦੇ ਰੂਪ ਵਿੱਚ ਬਿਰਾਜਮਾਨ ਹੈ ਅਤੇ ਕਿਧਰੇ ਦੈਂਤ ਦੇ ਰੂਪ ਵਿੱਚ। ਕਿਧਰੇ ਅਨੇਕਾਂ ਰੂਪ ਧਾਰਨ ਕਰਕੇ ਅਤਿਅੰਤ ਸੁੰਦਰ ਲੱਗ ਰਿਹਾ ਹੈ।

ਕਹੂੰ ਫੂਲ ਹ੍ਵੈ ਕੈ ਭਲੇ ਰਾਜ ਫੂਲੇ।।
ਕਹੂੰ ਭਵਰ ਹ੍ਵੈ ਕੈ ਭਲੀ ਭਾਂਤਿ ਭੂਲੇ।।
ਕਹੂੰ ਪਵਨ ਹ੍ਵੈ ਕੈ ਬਹੇ ਬੇਗਿ ਐਸੇ।।
ਕਹੇ ਮੋ ਨ ਆਵੈ ਕਥੋ ਤਾਹਿ ਕੈਸੇ।।੧੨।।

**ਸ਼ਬਦਾਰਥ** : ਕਹੂੰ - ਕਿਧਰੇ। ਫੂਲੇ - ਸਜ ਰਹੇ ਹੋ। ਭਵਰ - ਭੌਰਾ। ਭੂਲੇ - ਮਸਤ ਹੋਏ। ਬੇਗ - ਤੇਜ਼ ਚਾਲ।

**ਭਾਵਾਰਥ** : ਕਿਧਰੇ ਫੁੱਲਾਂ ਵਾਂਗ ਖਿੜਕੇ ਭਲੀ ਭਾਂਤ ਸੋਭਾ ਪਾ ਰਿਹਾ ਹੈ, ਕਿਧਰੇ ਭੌਰਾ ਬਣਕੇ ਫੁੱਲਾਂ ਉਤੇ ਮਸਤ ਹੋ ਕੇ ਮੰਡਰਾ ਰਿਹਾ ਹੈ, ਕਿਧਰੇ ਹਵਾ ਬਣਕੇ ਬੜੀ ਤੇਜ਼ ਚਾਲ ਚਲ ਰਿਹਾ ਹੈ, ਉਸਦਾ ਰੂਪ ਤਾਂ ਕਹਿਣ ਤੋਂ ਪਰੇ ਹੈ ਫਿਰ ਭਲਾ ਮੈਂ ਉਸਦਾ ਵਰਣਨ ਕਿਵੇਂ ਕਰਾਂ।

ਕਹੂੰ ਨਾਦ ਹ੍ਵੈ ਕੈ ਭਲੀ ਭਾਂਤਿ ਬਾਜੇ।।
ਕਹੂੰ ਪਾਰਧੀ ਹ੍ਵੈ ਧਰੇ ਬਾਨ ਰਾਜੇ।।
ਕਹੂੰ ਮ੍ਰਿਗ ਹ੍ਵੈ ਕੈ ਭਲੀ ਭਾਂਤਿ ਮੋਹੈ।।
ਕਹੂੰ ਕਾਮ ਕੀ ਜਿਉ ਧਰੇ ਰੂਪ ਸੋਹੈ।।੧੩।।

**ਸ਼ਬਦਾਰਥ** : ਨਾਦ - ਘੰਡੇਹੜੇ ਦੀ ਆਵਾਜ਼। ਪਾਰਧੀ - ਸ਼ਿਕਾਰੀ। ਰਾਜੇ - ਸੁਸ਼ੋਭਿਤ ਹੋ ਕੇ। ਮ੍ਰਿਗ - ਹਿਰਨ।

**ਭਾਵਾਰਥ** : ਉਹ ਅਕਾਲ ਪੁਰਖ ਕਿਧਰੇ ਘੰਡੇਹੜੇ ਦੀ ਆਵਾਜ਼ ਬਣ ਕੇ ਭਲੀ ਪ੍ਰਕਾਰ ਵਜ ਰਿਹਾ ਹੈ, ਕਿਧਰੇ ਸ਼ਿਕਾਰੀ ਬਣ ਕੇ, ਬਾਣਾਂ ਨਾਲ ਸੁਸ਼ੋਭਿਤ ਹੋ ਰਿਹਾ ਹੈ, ਅਤੇ ਕਿਧਰੇ ਆਪੇ ਹੀ ਹਿਰਨ ਬਣ ਕੇ ਉਸਦੀ ਆਵਾਜ਼ ਤੇ ਚੰਗੀ ਤਰ੍ਹਾਂ ਮੋਹਿਆ ਜਾ ਰਿਹਾ ਹੈ, ਅਤੇ ਕਿਧਰੇ ਕਾਮ ਦਾ ਹੀ ਰੂਪ ਧਾਰਨ ਕਰਕੇ ਬਹੁਤ ਹੀ ਅਨੂਪਮ ਲੱਗ ਰਿੰਹਾ ਹੈ।

ਨਹੀ ਜਾਨਿ ਜਾਈ ਕਛੂ ਰੂਪ ਰੇਖੰ।।
ਕਹਾ ਬਾਸ ਤਾ ਕੋ ਫਿਰੈ ਕਉਨ ਭੇਖੰ।।
ਕਹਾ ਨਾਮ ਤਾ ਕੋ ਕਹਾ ਕੈ ਕਹਾਵੈ।।
ਕਹਾ ਮੈ ਬਖਾਨੋ ਕਹੇ ਮੋ ਨ ਆਵੈ।।੧੪।।

**ਸ਼ਬਦਾਰਥ** : ਨਹੀਂ ਜਾਨ ਜਾਈ - ਨਹੀਂ ਜਾਣਿਆ ਜਾਂਦਾ। ਕਹਾਂ - ਕੀ। ਕਹਾ ਕੈ ਕਹਾਵੈ - ਕੀ ਕਰਕੇ ਸਦਾਉਂਦਾ ਹੈਂ।

**ਭਾਵਾਰਥ** : ਹੇ ਅਕਾਲ ਪੁਰਖ, ਤੇਰੇ ਰੂਪ ਰੇਖਾਂ ਬਾਰੇ ਕੁਝ ਵੀ ਨਹੀਂ ਜਾਣਿਆ ਜਾ ਸਕਦਾ। ਤੇਰਾ ਕਿਥੇ ਵਾਸ ਹੈਂ, ਅਤੇ ਤੂੰ ਕਿਹੜੇ ਭੇਸ ਵਿੱਚ ਫ਼ਿਰਦਾ ਹੈਂ ? ਤੇਰਾ ਕੀ ਨਾਮ ਹੈ ਅਤੇ ਤੈਨੂੰ ਕੀ ਕਹਿ ਕੇ ਬੁਲਾਇਆ ਜਾਂਦਾ ਹੈ, ਮੈਂ ਕਿਸ ਤਰ੍ਹਾਂ ਉਸਦਾ ਵਰਣਨ ਕਰ ਸਕਦਾ ਹਾਂ, ਕਿਉਂਕਿ ਉਹ ਕਹਿਨ ਵਿੱਚ ਆਉਂਦਾ ਹੀ ਨਹੀ ਹੈ, ਅਕੱਥਨੀਆ ਹੈ।

ਨ ਤਾ ਕੋ ਕੋਈ ਤਾਤ ਮਾਤੰ ਨ ਭਾਯੰ।।
ਨ ਪੁਤ੍ਰੰ ਨ ਪੋਤ੍ਰੰ ਨ ਦਾਯਾ ਨ ਦਾਯੰ।।
ਨ ਨੇਹੰ ਨ ਗੇਹੰ ਨ ਸੈਨੰ ਨ ਸਾਥੰ।।
ਮਹਾਂਰਾਜ ਰਾਜੰ ਮਹਾ ਨਾਥ ਨਾਥੰ।।੧੫।।

**ਸ਼ਬਦਾਰਥ** : ਤਾਤ - ਪਿਤਾ, ਬਾਪ। ਭਾਯੰ - ਭਾਈ, ਭਰਾ। ਦਾਯਾ - ਬਾਲਕ ਨੂੰ ਪਾਲਣ, ਖਿਡਾਉਣ ਵਾਲਾ। ਦਾਯੰ - ਖਿਡਾਵੀ। ਨੇਹੰ - ਮੋਹ, ਪ੍ਰੇਮ। ਗੇਹੰ - ਘਰ। ਸੈਨੰ - ਫੌਜਾਂ।

**ਭਾਵਾਰਥ** : ਉਸ ਅਕਾਲ ਪੁਰਖ ਦਾ ਨਾ ਕੋਈ ਪਿਤਾ ਹੈ, ਨਾ ਕੋਈ ਮਾਤਾ ਹੈ, ਨਾ ਕੋਈ ਭਰਾ ਹੈ, ਨਾ ਕੋਈ ਪੁਤੱਰ ਹੈ, ਨਾ ਕੋਈ ਪੋਤਰਾ, ਨਾ ਹੀ ਉਸਦੇ ਪਾਲਣ ਵਾਲੀ ਕੋਈ ਦਾਈ ਹੈ ਅਤੇ ਨਾ ਹੀ ਖਿਡਾਉਣ ਵਾਲਾ ਕੋਈ ਦਾਯਾ ਹੈ। ਉਸਨੂੰ ਨਾ ਤੇ ਕਿਸੇ ਨਾਲ ਕੋਈ ਮੋਹ ਹੈ ਅਤੇ ਨਾ ਹੀ ਉਸਦਾ ਕੋਈ ਘਰ ਹੈ; ਨਾ ਹੀ ਕੋਈ ਉਸਦੀਆਂ ਫੌਜਾਂ ਹਨ ਅਤੇ ਨਾ ਹੀ ਕੋਈ ਉਸਦਾ ਸਾਥੀ ਹੈ। ਉਹ ਰਾਜਿਆਂ ਦਾ ਮਹਾਰਾਜ ਹੈ ਅਤੇ ਨਾਥਾਂ ਦਾ ਮਹਾਂ ਨਾਥ ਹੈ, ਭਾਵ ਸੁਆਮੀਆਂ ਦਾ ਸੁਆਮੀ ਹੈ।

ਪਰਮੰ ਪੁਰਾਨੰ ਪਵਿਤ੍ਰੰ ਪਰੇਯੰ।।
ਅਨਾਦੰ ਅਨੀਲੰ ਅਸੰਭੰ ਅਜੇਯੰ।।

ਅਭੇਦੰ ਅਛੇਦੰ ਪਵਿਤ੍ਰੰ ਪ੍ਰਮਾਥੰ।।
ਮਹਾ ਦੀਨ ਦੀਨੰ ਮਹਾ ਨਾਥ ਨਾਥੰ।।੧੬।।

**ਸ਼ਬਦਾਰਥ** : ਪੁਰਾਨੰ - ਬਹੁਤ ਹੀ ਪੁਰਾਤਨ। ਅਸੰਭੰ - ਅਜਨਮਾ। ਅਜੇਯੰ - ਅਜਿਤ। ਅਛੇਦੰ - ਕਟਿਆ ਨਾ ਜਾਣ ਵਾਲਾ। ਪ੍ਰਮਾਥੰ - ਸ਼ਿਰੋਮਣਿ। ਦੀਨ ਦੀਨੰ - ਅਜ਼ੀਜ਼ਾਂ ਵਿੱਚੋਂ ਬਹੁਤ ਵਧੀਕ ਅਜ਼ੀਜ਼।

**ਭਾਵਾਰਥ** : ਉਹ ਅਕਾਲ ਪੁਰਖ ਅਤਿ ਉੱਤਮ ਹੈ, ਪੁਰਾਤਨ ਹੈ, ਪਵਿਤਰ ਹੈ ਅਤੇ ਪਰ੍ਹੇ ਤੋਂ ਵੀ ਪਰ੍ਹੇ ਹੈ। ਉਸਦਾ ਕੋਈ ਆਦਿ ਨਹੀ, ਉਸਦੀ ਕੋਈ ਗਿਣਤੀ ਨਹੀਂ, ਉਹ ਅਜਨਮਾ ਹੈ, ਉਸਨੂੰ ਕੋਈ ਜਿੱਤ ਨਹੀਂ ਸਕਦਾ, ਉਸਦਾ ਕੋਈ ਭੇਦ ਨਹੀਂ ਪਾ ਸਕਦਾ, ਉਸਨੂੰ ਕੱਟਿਆ ਨਹੀਂ ਜਾ ਸਕਦਾ ਉਹ ਪਵਿਤਰ ਹੈ ਅਤਿ ਸ਼ਿਰੋਮਣਿ ਹੈ। ਉਹ ਗਰੀਬਾਂ ਵਿੱਚ ਮਹਾਂ ਗਰੀਬ ਹੈ ਅਤੇ ਅਮੀਰਾਂ ਵਿੱਚ ਮਹਾਂ ਅਮੀਰ ਹੈ।

ਅਦਾਗੰ ਅਦੱਗੰ ਅਲੇਖੰ ਅਭੇਖੰ।।
ਅਨੰਤੰ ਅਨੀਲੰ ਅਰੂਪੰ ਅਦ੍ਵੈਖੰ।।
ਮਹਾ ਤੇਜ ਤੇਜੰ ਮਹਾਂ ਜ੍ਵਾਲ ਜ੍ਵਾਲੰ।।
ਮਹਾਂ ਮੰਤ੍ਰ ਮੰਤ੍ਰੰ ਮਹਾ ਕਾਲ ਕਾਲੰ।।੧੭।।

**ਸ਼ਬਦਾਰਥ** : ਅਦਾਗੰ - ਕਲੰਕ ਤੋਂ ਬਿਨਾ। ਅਦੱਗੰ - ਸਾੜੇ ਤੋਂ ਬਿਨਾ, ਸਾਫ਼ ਚਮਕਦਾ ਰੂਪ।

**ਭਾਵਾਰਥ** : ਉਹ ਪ੍ਰਮਾਤਮਾ ਦਾਗ ਰਹਿਤ ਹੈ, ਉਹ ਸਾੜੇ ਤੋਂ ਰਹਿਤ ਸਾਫ਼ ਚਮਕਦਾ ਰੂਪ ਹੈ। ਉਹ ਕਿਸੇ ਲੇਖੇ ਵਿੱਚ ਨਹੀਂ ਆਉਂਦਾ ਅਤੇ ਨਾ ਹੀ ਉਸਦਾ ਕੋਈ ਭੇਸ ਹੈ। ਉਹ ਬੇਅੰਤ ਹੈ, ਉਹ ਬੇਕਾਲਖ ਅਤੇ ਨਿਰਮਲ ਹੈ। ਉਸਦਾ ਕੋਈ ਰੂਪ ਨਹੀਂ ਅਤੇ ਨਾ ਹੀ ਕਿਸੇ ਨਾਲ ਵੈਰ ਹੈ। ਤੇਜ ਵਿੱਚ ਉਸਦਾ ਵੱਡਾ ਤੇਜ ਅਤੇ ਅੱਗ ਦੀ ਲਾਟ ਵਿੱਚ ਮਹਾਨ ਅੱਗ ਦੀ ਲਾਟ ਹੈ। ਮੰਤਰਾਂ ਵਿੱਚ ਉਹ ਸਭ ਤੋਂ ਵੱਡਾ ਮੰਤਰ ਅਤੇ ਕਾਲਾਂ ਵਿੱਚ ਉਹ ਮਹਾਂ ਕਾਲ ਹੈ।

ਕਰੰ ਬਾਮ ਚਾਪਯੰ ਕ੍ਰਿਪਾਣੰ ਕਰਾਲੰ।।
ਮਹਾ ਤੇਜ ਤੇਜੰ ਬਿਰਾਜੈ ਬਿਸਾਲੰ।।
ਮਹਾਂ ਦਾੜ੍ਹ ਦਾੜ੍ਹੰ ਸੁ ਸੋਹੰ ਅਪਾਰੰ।।
ਜਿਨੈ ਚਰਬੀਯੰ ਜੀਵ ਜੱਗਯੰ ਹਜਾਰੰ।।੧੮।।

**ਸ਼ਬਦਾਰਥ** : ਕਰੰ ਬਾਮ - ਖੱਬੇ ਹੱਥ ਵਿੱਚ। ਚਾਪਯੰ - ਧਨੁੱਖ। ਕਰਾਲੰ -

ਡਰਾਉਣੀ, ਭਿਆਨਕ। ਮਹਾ ਦਾੜ ਦਾੜੰ - ਵੱਡੀਆਂ ਅਤੇ ਮਜਬੂਤ ਦਾੜ੍ਹਾਂ। ਚਰਬੀਯੰ ਚੱਬੇ ਹਨ। ਜੀਵ ਜੱਗਯੰ - ਜਗਤ ਦੇ ਜੀਵ।

**ਭਾਵਾਰਥ** : ਉਸ ਮਹਾਂਕਾਲ ਦੇ ਖੱਬੇ ਹੱਥ ਵਿੱਚ ਧਨੁੱਖ ਹੈ ਅਤੇ ਸੱਜੇ ਹੱਥ ਵਿੱਚ ਭਿਆਨਕ ਤਲਵਾਰ ਹੈ, ਉਹ ਵੱਡੇ ਤੇਜ਼ ਨੂੰ ਪਾ ਕੇ ਮਹਾਨ ਤੇਜ਼ਵਾਨ ਹੋ ਕੇ ਬਿਰਾਜ ਰਿਹਾ ਹੈ। ਉਹ ਵੱਡੀਆਂ ਦਾੜ੍ਹਾਂ ਵਾਲਿਆਂ ਵਿੱਚ ਵੱਡੀਆਂ ਦਾੜ੍ਹਾਂ ਵਾਲਾ ਹੋ ਕੇ ਸ਼ੋਭ ਰਿਹਾ ਹੈ, ਅਤੇ ਉਸਨੇ ਸੰਸਾਰ ਦੇ ਹਜ਼ਾਰਾਂ ਜੀਵਾਂ ਨੂੰ ਚਿੱਥ ਚਿੱਥ ਕੇ ਚੱਬ ਸੁੱਟਿਆ ਹੈ।

ਡਮਾ ਡੰਮ ਡਉਰੂ ਸਿਤਾ ਸੇਤ ਛੱਤ੍ਰੰ।।
ਹਾਹਾ ਹੂਹ ਹਾਸੰ ਝੱਮਾ ਝੱਮ ਅੱਤ੍ਰੰ।।
ਮਹਾ ਘੋਰ ਸਬਦੰ ਬਜੇ ਸੰਖ ਐਸੰ।।
ਪ੍ਰਲੈਕਾਲ ਕੇ ਕਾਲ ਕੀ ਜ੍ਵਾਲ ਜੈਸੰ।।੧੯।।

**ਸ਼ਬਦਾਰਥ** : ਸਿਤਾ ਸੇਤ - ਚਿੱਟੇ ਅਤੇ ਰੰਗਦਾਰ ਵੰਨ ਸੁਵੰਨੇ ਛਤ੍ਰ। ਝੱਮਾ ਝੱਮ - ਲਿਸ਼ਕਦੇ। ਅੱਤ੍ਰੰ - ਅਸਤ੍ਰਾਂ ਦੀ। ਪ੍ਰਲੈਕਾਲ - ਕਾਲ ਦੀ ਅਗਨੀ।

**ਭਾਵਾਰਥ** : ਮਹਾਂਕਾਲ ਦੇ ਹੱਥ ਵਿੱਖ ਫੜੇ ਡਉਰੂ ਦਾ ਡਮ ਡਮ ਸ਼ਬਦ ਹੋ ਰਿਹਾ ਹੈ, ਉਸਦੇ ਸਿਰ ਦੇ ਉੱਤੇ ਚਿਟੇ ਕਾਲੇ ਰੰਗਾਂ ਦਾ ਸਤੋ, ਤਮੋ ਗੁਣ-ਮਯ ਛਤ੍ਰ ਹੈ। ਉਹ ਮੁਖੋਂ ਹਾ ਹਾ ਹੂ ਹੂ ਕਰ ਕੇ ਹੱਸ ਰਿਹਾ ਹੈ, ਅਤੇ ਉਸਦੇ ਹੱਥ ਵਿੱਚ ਲਏ ਹੋਏ ਅਸਤ੍ਰ ਲਿਸ਼ਕ ਰਹੇ ਹਨ। ਸੰਖਾਂ ਦੇ ਭਿਆਨਕ ਸ਼ਬਦ ਇਉਂ ਵੱਜਦੇ ਹਨ ਜਿਵੇਂ ਪਰਲੋ ਕਾਲ ਦੇ ਸਮੇਂ ਦੀ ਅੱਗ ਦੀ ਲਾਟ ਹੋਵੇ।

ਰਸਾਵਲ ਛੰਦ।।
ਘਣੰ ਘਟ ਬਾਜੰ।। ਧੁਣੰ ਮੇਘ ਲਾਜੰ।।
ਭਯੋ ਸੱਦ ਏਵੰ।। ਹੜਯੋ ਨੀਰਧੇਵੰ।।੨੦।।

**ਸ਼ਬਦਾਰਥ** : ਘਣੰ - ਘਣਘੋਰ ਬਹੁਤ। ਧੁਣੰ - ਆਵਾਜ਼। ਸੱਦ - ਆਵਾਜ਼। ਏਵੰ - ਇਸ ਤਰ੍ਹਾਂ। ਨੀਰਧੇਵੰ - ਜਿਵੇਂ ਸਮੁੰਦਰ ਵਿੱਚ ਹੜ੍ਹ ਪਿਆ ਹੋਵੇ।

**ਭਾਵਾਰਥ** : ਮਹਾਂਕਾਲ ਦੇ ਬੋਲ ਇੰਝ ਲਗਦੇ ਹਨ, ਜਿਵੇਂ ਅਨੇਕਾਂ ਘੰਟਿਆਂ ਦੀ ਆਵਾਜ਼ ਹੋਵੇ। ਉਸਨੂੰ ਸੁਣਕੇ ਬੱਦਲਾਂ ਦੀ ਆਵਾਜ਼ ਵੀ ਸ਼ਰਮਸਾਰ ਹੁੰਦੀ ਹੈ। ਕਾਲ ਦੀ ਆਵਾਜ਼ ਇਸਤਰ੍ਹਾਂ ਪ੍ਰਤੀਤ ਹੁੰਦੀ ਹੈ ਜਿਵੇਂ ਸਮੁੰਦਰ ਵਿੱਚੋ ਜ਼ੋਰਦਾਰ ਹੜ੍ਹ ਦੀ ਆਵਾਜ਼ ਆ ਰਹੀ ਹੋਵੇ, ਮਾਨੋ ਸਮੁੰਦਰ ਉਛਲ ਰਿਹਾ ਹੋਵੇ।

ਘੁਰੰ ਘੁੰਘਰੇਯੰ।। ਧੁਣੰ ਨੇਵਰੇਯੰ।।
ਮਹਾਂ ਨਾਦ ਨਾਦੰ।। ਸੁਰੰ ਨਿਰ ਬਿਖਾਦੰ।।੨੧।।

**ਸ਼ਬਦਾਰਥ** : ਘੁਰੰ - ਛਣਕਾਟ। ਘੁਗਰੇਯੰ - ਘੁੰਗਰੂਆਂ ਦੀ। ਨੇਰਵੇਯੰ - ਝਾਂਜਰਾਂ ਦੀ। ਮਹਾਂ ਨਾਦ - ਸਮੁੰਦਰ। ਨਿਰ ਬਿਖਾਦੰ - ਇਕ ਰਸ।

**ਭਾਵਾਰਥ** : ਘੁੰਗਰੂ ਇਸ ਤਰ੍ਹਾਂ ਵੱਜਦੇ ਹਨ, ਜਿਵੇਂ ਝਾਂਜਰਾਂ ਦੀ ਆਵਾਜ਼ ਆਉਂਦੀ ਹੋਵੇ। ਉਹ ਸਮੁੰਦਰ ਦੀ ਆਵਾਜ਼ ਵਾਂਗੂ ਇਕ ਰਸ ਹੋ ਰਹੀ ਹੈ।

ਸਿਰੰ ਮਾਲ ਰਾਜੰ।। ਲਖੇ ਰੁਦ੍ਰ ਲਾਜੰ।।
ਸੁਭੇ ਚਾਰ ਚਿੱਤ੍ਰੰ।। ਪਰਮੰ ਪਵਿਤ੍ਰੰ।।੨੨।।

**ਸ਼ਬਦਾਰਥ** : ਸਿਰੰ - ਸਿਰਾਂ ਦੀ ਮਾਲਾ। ਰਾਜੰ - ਸਜ ਰਹੀ ਹੈ। ਸੁਭੰ - ਸੋਭ ਰਹੀ ਹੈ। ਚਾਰੁ - ਸੁਹਣਾ।

**ਭਾਵਾਰਥ** : ਉਸ ਮਹਾਂਕਾਲ ਦੇ ਗਲ ਵਿੱਚ ਸਿਰਾਂ ਦੀ ਮਾਲਾ ਸੋਭ ਰਹੀ ਹੈ, ਜਿਸਨੂੰ ਵੇਖ ਕੇ ਸ਼ਿਵ ਜੀ ਵੀ ਲੱਜਿਆਵਾਨ ਹੋ ਰਹੇ ਹਨ। ਇਸ ਤਰ੍ਹਾਂ ਦੀ ਸੁੰਦਰ ਮੂਰਤ ਸੋਭ ਰਹੀ ਹੈ, ਜੋ ਬਹੁਤ ਹੀ ਪਵਿਤਰ ਹੈ।

ਮਹਾ ਗਰਜ ਗਰਜੰ।। ਸੁਣੇ ਦੂਤ ਲਰਜੰ।।
ਸ੍ਰਵੰ ਸ੍ਰੋਣ ਸੋਹੰ।। ਮਹਾ ਮਾਨ ਮੋਹੰ।।੨੩।।

**ਸ਼ਬਦਾਰਥ** : ਲਰਜੰ - ਕੰਬਦੇ ਹਨ। ਸ੍ਰਵੰ - ਲਾਸ਼ਾਂ ਵਿੱਚੋਂ ਲਹੂ ਚੋਂਦਾ ਹੋਇਆ। ਮਹਾ - ਬਹੁਤ ਵੱਡਾ।

**ਭਾਵਾਰਥ** : ਮਹਾਂਕਾਲ ਦੀ ਗਰਜ ਸੁਣਕੇ ਯਮਦੂਤ ਵੀ ਕੰਬਦੇ ਹਨ। ਆਪਦੇ ਗਲੇ ਵਿੱਚ ਪਈ ਰੁੰਡ ਮਾਲਾ ਵਿੱਚੋਂ ਲਹੂ ਚੋਂਦਾ ਸੋਭ ਰਿਹਾ ਹੈ, ਜੋ ਮਹਾਂ ਅਭਿਮਾਨੀਆਂ ਨੂੰ ਵੀ ਮੋਹ ਰਿਹਾ ਹੈ।

ਭੁਜੰਗ ਪ੍ਰਯਾਤ ਛੰਦ।।

ਸ੍ਰਿਜੇ ਸੇਤਜੰ ਜੇਰਜੰ ਉਤਭੁਜੇਵੰ।।
ਰਚੇ ਅੰਡਜੰ ਖੰਡ ਬ੍ਰਹਮੰਡ ਏਵੰ।।
ਦਿਸਾ ਬਿਦਿਸਾਯੰ ਜਿਮੀ ਆਸਮਾਣੰ।।
ਚਤੁਰ ਬੇਦ ਕਥਯੰ ਕੁਰਾਣੰ ਪੁਰਾਣੰ।।੨੪।।

**ਸ਼ਬਦਾਰਥ** : ਸੇਤਜੰ - ਪਸੀਨੇ ਤੋਂ ਪੈਦਾ ਹੋਣ ਵਾਲੇ ਜੀਅ। ਜੇਰਜੰ - ਜੇਰ ਤੋਂ ਪੈਦਾ ਹੋਣ ਵਾਲੇ। ਉਤਭੁਜੇਵੰ - ਜ਼ਮੀਨ ਨੂੰ ਪਾੜ ਕੇ ਪੈਦਾ ਹੋਣ ਵਾਲੇ। ਅੰਡਜੰ - ਅੰਡੇ ਤੋਂ ਪੈਦਾ ਹੋਣ ਵਾਲੇ ਜੀਅ। ਏਵੰ - ਇਸ ਤਰ੍ਹਾਂ। ਰਚੇ - ਸਿਰਜੇ। ਦਿਸਾ - ਪੂਰਵ, ਪੱਛਮ, ਉੱਤਰ, ਦੱਖਣ। ਬਿਦਿਸਾਯੰ - ਉਪਦਿਸ਼ਾ, ਦੋ ਦਿਸ਼ਾ ਦੇ ਵਿਚਕਾਰ ਦੀ ਦਿਸ਼ਾ, ਕੋਣ, ਦੱਖਣ ਪੂਰਵ ਦੇ ਮੱਧ ਅਗਨਿ ਕੋਣ, ਦੱਖਣ ਪੱਛਮ ਦੇ ਵਿਚਕਾਰ ਨੈਰਤ ਕੋਣ, ਉੱਤਰ ਪੱਛਮ ਦੇ ਮੱਧ ਵਾਯਕੀ ਕੋਣ, ਅਤੇ ਉੱਤਰ ਪੂਰਵ ਦੇ ਵਿਚਕਾਰ ਈਸ਼ਾਨ ਕੋਣ ਹੈ, ਧਰਤੀ ਅਤੇ ਆਕਾਸ਼।

**ਭਾਵਾਰਥ** : ਉਸਨੇ ਪਸੀਨੇ ਤੋਂ ਪੈਦਾ ਹੋਣ ਵਾਲੇ ਜੀਅ, ਜ਼ੇਰ ਤੋਂ ਪੈਦਾ ਹੋਣ ਵਾਲੇ ਜੀਅ ਅਤੇ ਜ਼ਮੀਨ ਨੂੰ ਪਾੜ ਕੇ ਪੈਦਾ ਹੋਣ ਵਾਲੀ ਵਨਸਪਤੀ ਪੈਦਾ ਕੀਤੀ ਹੈ, ਇਸੇ ਤਰ੍ਹਾਂ ਅੰਡੇ ਤੋਂ ਪੈਦਾ ਹੋਣ ਵਾਲੇ ਜੀਅ ਅਤੇ ਖੰਡ ਬ੍ਰਹਿਮੰਡ ਵੀ ਰਚੇ ਹੋਏ ਹਨ। ਦਿਸ਼ਾ, ਉਪ-ਦਿਸ਼ਾ, ਧਰਤੀ ਅਤੇ ਅਕਾਸ਼ ਰਚੇ ਹਨ। ਚਾਰੇ ਵੇਦ ਪੁਰਾਣ ਅਤੇ ਕੁਰਾਣ ਵੀ ਉਸਦੇ ਕਥਨ ਕੀਤੇ ਹੋਏ ਹਨ।

ਰਚੇ ਰੈਣ ਦਿਵਸੰ ਥਪੇ ਸੂਰ ਚੰਦ੍ਰੰ।।
ਠਟੇ ਦਈਵ ਦਾਨੋ ਰਚੇ ਬੀਰ ਬ੍ਰਿੰਦੰ।।
ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ।।
ਸਭੈ ਜੇਰ ਕੀਨੇ ਬਲੀ ਕਾਲ ਹਾਥੰ।।੨੫।।

**ਸ਼ਬਦਾਰਥ** : ਬੀਰ ਬ੍ਰਿੰਦੰ - ਬਹੁਤੇ ਸੂਰਮੇ। ਕਰੀ - ਬਹੁਤੇ। ਜੇਰ - ਅਧੀਨ। ਲੋਹ ਕਲਮੰ - ਨਾ ਘਸਨ ਵਾਲੀ ਕਲਮ।

**ਭਾਵਾਰਥ** : ਉਸ ਬਲਵਾਨ ਕਾਲ ਨੇ ਰਾਤ ਦਿਨ ਰਚੇ ਹਨ, ਸੂਰਜ ਅਤੇ ਚੰਦ੍ਰਮਾ ਵੀ ਥਾਪੇ ਹਨ। ਦੇਵਤੇ, ਦੈਂਤ, ਅਤੇ ਬਹੁਤ ਸੂਰਮੇ ਪੈਦਾ ਕੀਤੇ ਹਨ। ਉਸਨੇ ਤਕਦੀਰ ਲਿਖਣ ਵਾਲੀ ਲੋਹ ਕਲਮ (ਇਕਸਾਰ ਲਿਖੀ ਜਾਣ ਵਾਲੀ ਕਲਮ ਜਿਸਨੂੰ ਸਿਆਹੀ ਦਾ ਡੋਬਾ ਲੈਣ ਦੀ ਵੀ ਲੋੜ ਨਹੀਂ) ਨਾਲ ਸਭ ਦੇ ਮੱਥਿਆਂ ਤੇ ਲੇਖ ਵੀ ਲਿਖੇ ਹਨ। ਉਹਨਾਂ ਸਾਰਿਆਂ ਨੂੰ ਬਲਵਾਨ ਕਾਲ ਨੇ ਆਪਣੇ ਹੱਥਾਂ ਦੇ ਅਧੀਨ ਕੀਤਾ ਹੋਇਆ ਹੈ।

ਕਈ ਮੇਟ ਡਾਰੇ ਉਸਾਰੇ ਬਨਾਏ।।
ਉਪਾਰੇ ਗੜੇ ਫੇਰਿ ਮੇਟੇ ਉਪਾਏ।।
ਕ੍ਰਿਆ ਕਾਲ ਜੂ ਕੀ ਕਿਨੂ ਨ ਪਛਾਨੀ।।

ਘਨਯੋ ਪੈ ਬਿਹੈ ਹੈ ਘਨਯੋ ਪੈ ਬਿਹਾਨੀ।।੨੬।।

**ਸ਼ਬਦਾਰਥ** : ਉਪਾਰੇ - ਪੁੱਟ ਸੁੱਟੇ, ਉਖਾੜ ਸੁੱਟੇ। ਗੜੇ - ਬਨਾਏ। ਬਿਹੈ ਹੈ - ਬੀਤੇਗੀ, ਗੁਜ਼ਰੇਗੀ।

**ਭਾਵਾਰਥ** : ਕਾਲ ਨੇ ਕਈਆਂ ਦਾ ਮਲੀਆਮੇਟ ਕਰ ਦਿੱਤਾ ਅਤੇ ਕਈਆਂ ਨੂੰ ਉਸਾਰ ਕੇ ਫਿਰ ਬਣਾ ਦਿੱਤਾ। ਕਈਆਂ ਨੂੰ ਜੜ੍ਹੋਂ ਪੁੱਟ ਸੁੱਟਿਆ ਹੈ, ਅਤੇ ਫਿਰ ਉਹਨਾਂ ਨੂੰ ਘੜ ਕੇ ਬਣਾ ਦਿੱਤਾ ਹੈ, ਪੈਦਾ ਕੀਤਿਆਂ ਹੋਇਆਂ ਨੂੰ ਫ਼ਿਰ ਮਿਟਾ ਦਿੰਦਾ ਹੈ। ਕਾਲ ਦੇ ਕਾਰਨਾਮਿਆਂ ਨੂੰ ਕਿਸੇ ਨੇ ਵੀ ਨਹੀਂ ਪਛਾਣਿਆ। ਕਾਲ ਦੀ ਕਰਨੀ ਬਹੁਤ ਲੋਕਾਂ ਤੇ ਬੀਤੇਗੀ ਅਤੇ ਕਈਆਂ ਤੇ ਬੀਤ ਚੁੱਕੀ ਹੈ।

ਕਿਤੇ ਕ੍ਰਿਸਨ ਸੇ ਕੀਟ ਕੋਟੈ ਬ਼ਨਾਏ।।
ਕਿਤੇ ਰਾਮ ਸੇ ਮੇਟਿ ਡਾਰੇ ਉਪਾਏ।।
ਮਹਾਂਦੀਨ ਕੇਤੇ ਪ੍ਰਿਥੀ ਮਾਂਝ ਹੂਏ।।
ਸਮੈ ਆਪਨੀ ਆਪਨੀ ਅੰਤਿ ਮੂਏ।।੨੭।।

**ਸ਼ਬਦਾਰਥ** : ਕਿਤੇ - ਕਿਧਰੇ। ਮਹਾਦੀਨ - ਮੁਹੰਮਦ ਸਾਹਬ। ਕੀਟ - ਕੀੜੇ, ਛੋਟਾ, ਅਦਨਾ।

**ਭਾਵਾਰਥ** : ਕਾਲ ਨੇ ਕਿਧਰੇ ਕ੍ਰਿਸ਼ਨ ਜੀ ਵਰਗੇ ਕਰੋੜਾਂ ਅਦਨੇ ਜੀਵ ਪੈਦਾ ਕੀਤੇ ਹਨ, ਅਤੇ ਕਿਧਰੇ ਸ੍ਰੀ ਰਾਮ ਜੀ ਵਰਗੇ ਉਤਪੰਨ ਕਰਕੇ ਫ਼ਿਰ ਮਿਟਾ ਦਿੱਤੇ ਹਨ, ਇਸ ਧਰਤੀ ਉੱਤੇ ਕਿੰਨੇ ਹੀ ਮੁਹੰਮਦ ਪੈਦਾ ਹੋਏ ਅਤੇ ਸਮਾਂ ਆਉਣ ਤੇ ਇਹ ਸਾਰੇ ਹੀ ਕਾਲ ਦੇ ਵੱਸ ਵਿੱਚ ਹੋ ਗਏ।

ਜਿਤੇ ਅਉਲੀਆ ਅੰਬੀਆ ਹੋਇ ਬੀਤੇ।।
ਤਿਤਯੋ ਕਾਲ ਜੀਤਾ ਨ ਤੇ ਕਾਲ ਜੀਤੇ।।
ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨ ਆਏ।।
ਤਿਤਯੋ ਕਾਲ ਖਾਪਿਓ ਨ ਤੇ ਕਾਲ ਘਾਏ।।੨੮।।

**ਸ਼ਬਦਾਰਥ** : ਅਉਲੀਆ - ਧਰਮ ਦਾ ਆਗੂ, ਸਾਧੂ, ਸਹਾਇਕ ਮਿੱਤਰ ਜਿਸਨੂੰ ਅਕਾਲ ਪੁਰਖ ਦੀ ਨੇੜਤਾ ਪ੍ਰਾਪਤ ਹੋਵੇ। ਅੰਬੀਆ - ਪੈਗੰਬਰ। ਤਿਤਿਓ - ਉਤਨਿਆਂ ਨੂੰ ਹੀ। ਖਾਪਿਓ - ਖਪਾਇਆ ਮਾਰਿਆ।

**ਭਾਵਾਰਥ** : ਜਿਤਨੇ ਵੀ ਅਕਾਲ ਪੁਰਖ ਦੇ ਭੇਜੇ ਹੋਏ ਪੀਰ ਪੈਗੰਬਰ ਹੋਏ ਹਨ, ਉਹਨਾਂ ਸਾਰਿਆਂ ਉੱਤੇ ਕਾਲ ਨੇ ਵਿਜਯ ਪ੍ਰਾਪਤ ਕੀਤੀ ਹੈ, ਪਰ ਉਹ ਕਾਲ

ਨੂੰ ਨਹੀਂ ਜਿੱਤ ਸਕੇ। ਜਿੰਨੇ ਵੀ ਸ੍ਰੀ ਰਾਮ ਜੀ, ਸ੍ਰੀ ਕ੍ਰਿਸ਼ਨ ਜੀ, ਸ੍ਰੀ ਵਿਸ਼ਨੂ ਦੇ ਅਵਤਾਰ ਹੋਏ ਹਨ, ਉਹਨਾਂ ਸਾਰਿਆਂ ਨੂੰ ਕਾਲ ਨੇ ਮਿਟਾ ਦਿੱਤਾ ਹੈ, ਪਰ ਉਹ ਕਾਲ ਦਾ ਕੁਝ ਨਹੀਂ ਵਿਗਾੜ ਸਕੇ।

ਜਿਤੇ ਇੰਦ੍ਰ ਸੇ ਚੰਦ੍ਰ ਸੇ ਹੋਤ ਆਏ।।
ਤਿਤਯੋ ਕਾਲ ਖਾਪਾ ਨ ਤੇ ਕਾਲ ਘਾਏ।।
ਜਿਤੇ ਅਉਲੀਆ ਅੰਬੀਆ ਗਉਸ ਹ੍ਵੈਹੈਂ।।
ਸਭੈ ਕਾਲ ਕੇ ਅੰਤ ਦਾੜ੍ਹਾ ਤਲੈ ਹੈਂ।।੨੯।।

**ਸ਼ਬਦਾਰਥ :** ਗਉਸ – ਸੰਤ, ਸੂਰਮੇ, ਫ਼ਰਿਆਦ ਸੁਣਨ ਵਾਲੇ। ਦਾੜ੍ਹਾਂ ਤਲੈ – ਚੱਬੇ ਜਾਣ ਵਾਲੇ।

**ਭਾਵਾਰਥ :** ਜਿੰਨੇ ਵੀ ਇੰਦਰ ਵਰਗੇ ਰਾਜੇ, ਚੰਨ ਵਰਗੇ ਸੁਹਣੇ ਹੋਏ ਹਨ, ਉਹਨਾਂ ਸਾਰਿਆਂ ਨੂੰ ਕਾਲ ਨੇ ਖਤਮ ਕਰ ਦਿੱਤਾ ਹੈ, ਪਰ ਉਹ ਕਾਲ ਦਾ ਕੁਝ ਨਹੀਂ ਵਿਗਾੜ ਸਕੇ। ਹੋਰ ਜਿੰਨੇ ਵੀ ਵਲੀ ਨਬੀ ਅਤੇ ਗਉਸ ਪੈਦਾ ਹੋਣਗੇ, ਉਹ ਸਾਰੇ ਅਖੀਰ ਵਿੱਚ ਕਾਲ ਦੀਆਂ ਦਾੜ੍ਹਾਂ ਹੇਠਾਂ ਹੀ ਚੱਬੇ ਜਾਣਗੇ।

ਜਿਤੇ ਮਾਨਧਾਤਾਦਿ ਰਾਜਾ ਸੁਹਾਏ।।
ਸਭੈ ਬਾਂਧਿਕੈ ਕਾਲ ਜੇਲੈ ਚਲਾਏ।।
ਜਿਨੈ ਨਾਮ ਤਾਕੋ ਉਚਾਰੋ ਉਬਾਰੇ।।
ਬਿਨਾ ਸਾਮ ਤਾਕੀ ਲਖੇ ਕੋਟ ਮਾਰੇ।।੩੦।।

**ਸ਼ਬਦਾਰਥ :** ਮਾਨਧਾਤਾਦਿ – ਜਿੰਨੇ ਮਾਨਧਾਤਾ ਵਰਗੇ ਰਾਜੇ ਸੋਭਾ ਵਾਲੇ ਹੋਏ ਹਨ। ਜੇਲੈ – ਹਿਠਾਂਹਾਂ, ਜੇਲ੍ਹਖਾਨੇ ਵਿੱਚ। ਸਾਮ – ਸ਼ਰਨ, ਓਟ।

**ਭਾਵਾਰਥ :** ਜਿੰਨੇ ਵੀ ਮਾਨਧਾਤਾ ਵਰਗੇ ਸੂਰਜਵੰਸ਼ੀ ਰਾਜੇ ਹੋਏ ਹਨ, ਉਹਨਾਂ ਸਾਰਿਆਂ ਨੂੰ ਬੰਨ੍ਹ ਕੇ ਕਾਲ ਨੇ ਜੇਲ੍ਹ ਵਿੱਚ ਭੇਜ ਦਿੱਤਾ ਹੈ। ਜਿਨ੍ਹਾ ਨੇ ਉਸ ਪ੍ਰਭੂ ਕਾਲ ਦੇ ਨਾਮ ਦਾ ਸਿਮਰਨ ਕੀਤਾ ਹੈ ਉਹ ਸਾਰੇ ਬਚ ਗਏ ਹਨ, ਅਤੇ ਜਿਨ੍ਹਾਂ ਨੇ ਉਸਦੀ ਸ਼ਰਨ ਨਹੀਂ ਲਈ, ਉਸਦਾ ਆਸਰਾ ਨਹੀਂ ਮੰਗਿਆ, ਉਹਨਾਂ ਕ੍ਰੋੜਾਂ ਨੂੰ ਮਰਿਆਂ ਹੋਇਆਂ ਵੇਖਿਆ ਗਿਆ।

ਰਸਾਵਲ ਛੰਦ।। ਤ੍ਵਪ੍ਰਸਾਦਿ।।
ਚਮੱਕਹਿ ਕ੍ਰਿਪਾਣੰ।। ਅਭੂਤੰ ਭਯਾਣੰ।।

ਧੁਣੰ ਨੇਵਰਾਣੰ।। ਘੁਰੰ ਘੁੰਘ੍ਰਯਾਣੰ।।੩੧।।

**ਸ਼ਬਦਾਰਥ** : ਚਮੱਕਹਿ - ਚਮਕਦੀ। ਅਭੂਤੰ - ਅਨੋਖੀ ਤੇ ਡਰਾਉਣੀ। ਨੇਵਰਾਣੰ - ਨੂਪੁਰਾਂ ਦੀ ਆਵਾਜ਼। ਘੁਰੰ - ਘੁੰਗਰੂ ਵਜਦੇ ਨੇ।

**ਭਾਵਾਰਥ** : ਮਹਾਂਕਾਲ ਦੇ ਹੱਥਾਂ ਵਿੱਚ ਕ੍ਰਿਪਾਨ ਚਮਕਦੀ ਹੈ, ਉਹ ਕ੍ਰਿਪਾਨ ਬਹੁਤ ਹੀ ਅਸਚਰਜ ਤੇ ਭਿਆਨਕ ਹੈ। ਜਦੋਂ ਉਹ ਤੁਰਦਾ ਹੈ ਤਾਂ ਝਾਂਜਰਾਂ ਦੀ ਆਵਾਜ਼ ਆਉਂਦੀ ਹੈ, ਅਤੇ ਘੁੰਗਰੂਆਂ ਦੀ ਛਣਕਾਰ ਹੁੰਦੀ ਹੈ।

ਚਤੁਰ ਬਾਂਹ ਚਾਰੰ।। ਨਿਜੂਟੰ ਸੁਧਾਰੰ।।
ਗਦਾ ਪਾਸ ਸੋਹੰ।। ਜਮੰ ਮਾਨ ਮੋਹੰ।।੩੨।।

**ਸ਼ਬਦਾਰਥ** : ਚਤੁਰ - ਚਾਰ। ਚਾਰੰ - ਸੁਹਣੀਆਂ। ਸੁਧਾਰੰ-ਚੰਗੀ ਤਰ੍ਹਾਂ। ਨਿਜੂਟੰ - ਕੇਸਾਂ ਦਾ ਜੂੜਾ। ਪਾਸ - ਫਾਹੀ। ਜਮੰ - ਯਮਰਾਜ। ਮੋਹੰ - ਨਾਸ ਕਰਦੇ ਨੇ।

**ਭਾਵਾਰਥ** : ਉਸਦੀਆਂ ਚਾਰ ਬਾਹਵਾਂ ਅਤਿ ਸੁੰਦਰ ਹਨ। ਸਿਰ ਤੇ ਸੁੰਦਰ ਕੇਸਾਂ ਦਾ ਜੂੜਾ ਸਜਾਇਆ ਹੋਇਆ ਹੈ। ਉਸਦੇ ਕੋਲ ਗਦਾ ਅਤੇ ਫਾਹੀ ਸੋਭ ਰਹੀ ਹੈ ਜਿਸ ਨਾਲ ਜਮਾਂ ਦੇ ਮਾਨ ਦਾ ਨਾਸ ਹੋ ਰਿਹਾ ਹੈ।

ਸੁਭੰ ਜੀਵ ਜੁਆਲੰ।। ਸੁ ਦਾੜ੍ਹਾ ਕਰਾਲੰ।।
ਬਜੀ ਬੰਬ ਸੰਖੰ।। ਉਠੇ ਨਾਦ ਬੰਖੰ।।੩੩।।

**ਸ਼ਬਦਾਰਥ** : ਜੀਵ ਜੁਆਲੰ - ਅੱਗ ਵਾਂਗ ਲਾਲ ਜੀਭ। ਕਰਾਲੰ - ਭਿਆਨਕ ਦਾੜ੍ਹਾਂ। ਬਜੀ ਬੰਬ - ਸਮੁੱਚੀ ਆਵਾਜ਼। ਬੰਖੰ - ਸਮੁੰਦਰ।

**ਭਾਵਾਰਥ** : ਉਸਦੀ ਅੱਗ ਵਾਂਗ ਲਾਲ ਜੀਹਭਾ ਸੋਭ ਰਹੀ ਹੈ। ਉਸਦੀਆਂ ਦਾੜ੍ਹਾਂ ਅਤਿ ਭਿਆਨਕ ਹਨ। ਸੰਖਾਂ ਅਤੇ ਧੌਂਸਿਆਂ ਦੀ ਆਵਾਜ਼ ਮਿਲਕੇ ਇਸ ਤਰ੍ਹਾਂ ਪ੍ਰਤੀਤ ਹੁੰਦੀ ਹੈ, ਜਿਸ ਤਰ੍ਹਾਂ ਸਮੁੰਦਰ ਦੀ ਗਰਜਨਾ ਦਾ ਸ਼ਬਦ ਹੁੰਦਾ ਹੈ।

ਸੁਭੰ ਰੂਪ ਸਿਆਮੰ।। ਮਹਾ ਸੋਭ ਧਾਮੰ।।
ਛਬੇ ਚਾਰ ਚਿਤ੍ਰੰ।। ਪਰੇਅੰ ਪਵਿਤ੍ਰੰ।।੩੪।।

**ਸ਼ਬਦਾਰਥ** : ਸਿਆਮੰ - ਸਾਂਵਲਾ। ਛਬੇ - ਸ਼ੋਭਾ। ਚਾਰੁ - ਸੁੰਦਰ। ਚਿਤ੍ਰੰ - ਮੂਰਤੀ। ਪਰੇਅੰ - ਮਹਾਂ ਪਵਿਤਰ।

**ਭਾਵਾਰਥ** : ਉਸਦਾ ਸੁੰਦਰ ਸਾਂਵਲਾ ਰੰਗ ਸੁਸ਼ੋਭਿਤ ਹੋ ਰਿਹਾ ਹੈ, ਜੋ ਅਤਿ ਸ਼ੋਭਾ ਦਾ ਘਰ ਹੈ। ਉਸਦੀ ਸੁੰਦਰ ਮੂਰਤੀ ਸੋਭ ਰਹੀ ਹੈ, ਜੋ ਕਿ ਮਹਾਂ ਪਵਿਤਰ ਹੈ।

ਭੁਜੰਗ ਪ੍ਰਯਾਤ ਛੰਦ।।
ਸਿਰੰ ਸੇਤ ਛਤ੍ਰੰ ਸੁ ਸੁਭ੍ਰੰ ਬਿਰਾਜੰ।।
ਲਖੇ ਛੈਲ ਛਾਇਆ ਕਰੇ ਤੇਜ ਲਾਜੰ।।
ਬਿਸਾਲਾਲ ਨੈਨੰ ਮਹਾਰਾਜ ਸੋਹੰ।।
ਢਿਗੰ ਅੰਸੁਮਾਲੰ ਹਸੰ ਕੋਟ ਕ੍ਰੋਹੰ।।੩੫।।

**ਸ਼ਬਦਾਰਥ :** ਸੇਤ ਛਤ੍ਰ - ਚਿੱਟੇ ਰੰਗ ਦਾ ਛਤਰ। ਸੁਭ੍ਰੰ - ਚਮਕਦਾਰ। ਛੈਲ - ਖ਼ੂਬਸੂਰਤ। ਛਾਇਆ - ਅਕਸ, ਪ੍ਰਛਾਵਾਂ। ਬਿਸਾਲਲ ਨੈਨੰ - ਵੱਡੇ ਲਾਲ ਨੇਤ੍ਰ। ਅੰਸੁਮਾਲੰ - ਸੂਰਜ।

**ਭਾਵਾਰਥ :** ਸਿਰ ਦੇ ਉੱਤੇ ਸਫੈਦ ਚਮਕਦਾਰ ਸੁੰਦਰ ਛਤਰ ਸੋਭਾ ਪਾ ਰਿਹਾ ਹੈ। ਉਸਦੀ ਸੁੰਦਰ ਛਬਿ ਨੂੰ ਵੇਖਕੇ ਪ੍ਰਕਾਸ਼ ਵੀ ਲੱਜਿਆਵਾਨ ਹੋ ਰਿਹਾ ਹੈ। ਕਾਲ ਦੇ ਵਿਸ਼ਾਲ ਅਤੇ ਲਾਲ ਨੇਤ੍ਰ ਸੋਭ ਰਹੇ ਹਨ। ਕਰੋੜਾਂ ਸੂਰਜ ਉਸਦੇ ਨੇੜੇ ਹੋ ਕੇ ਕ੍ਰੋਧ ਨਾਲ ਹੱਸਦੇ ਹਨ।

ਕਹੂੰ ਰੂਪ ਧਾਰੇ ਮਹਾਰਾਜ ਸੋਹੰ।।
ਕਹੂੰ ਦੇਵ ਕੰਨਿਆਨ ਕੇ ਮਾਨ ਮੋਹੰ।।
ਕਹੂੰ ਬੀਰ ਹ੍ਵੈ ਕੈ ਧਰੇ ਬਾਨ ਪਾਨੰ।।
ਕਹੂੰ ਭੂਪ ਹ੍ਵੈ ਕੈ ਬਜਾਏ ਨਿਸਾਨੰ।।੩੬।।

**ਸ਼ਬਦਾਰਥ :** ਬੀਰ - ਯੋਧੇ। ਪਾਨੰ - ਹੱਥ ਵਿੱਚ। ਭੂਪ - ਰਾਜਾ। ਨਿਸਾਨੰ - ਨਗਾਰੇ, ਧੌਂਸੇ।

**ਭਾਵਾਰਥ :** ਕਾਲ ਕਿਧਰੇ ਮਹਾਰਾਜੇ ਦਾ ਰੂਪ ਧਾਰਨ ਕਰਕੇ ਸੋਭ ਰਿਹਾ ਹੈ, ਕਿਧਰੇ ਦੇਵਤਿਆਂ ਦੀਆਂ ਕੰਨਿਆਵਾਂ ਦੇ ਮਾਣ ਨੂੰ ਨਾਸ ਕਰ ਰਿਹਾ ਹੈ, ਕਿਧਰੇ ਸੂਰਬੀਰ ਬਣਕੇ ਹੱਥ ਵਿੱਚ ਤੀਰ ਫੜਿਆ ਹੋਇਆ ਹੈ, ਕਿਧਰੇ ਰਾਜਾ ਹੋ ਕੇ ਨਗਾਰੇ ਵਜਾਵਾ ਰਿਹਾ ਹੈ।

ਰਸਾਵਲ ਛੰਦ।।
ਧਨੁਰ ਬਾਨ ਧਾਰੇ।। ਛਕੇ ਛੈਲ ਭਾਰੇ।।
ਲਏ ਖੱਗ ਐਸੇ।। ਮਹਾਂਬੀਰ ਜੈਸੇ।।੩੭।।

**ਸ਼ਬਦਾਰਥ :** ਧਨੁਰ - ਧਨੁੱਖ। ਛਕੇ - ਫੂਲੇ ਹੋਏ ਹਨ। ਖੱਗ - ਤਲਵਾਰ।

**ਭਾਵਾਰਥ :** ਕਿਧਰੇ ਮਹਾਕਾਲ ਨੇ ਧਨੁੱਖ ਅਤੇ ਬਾਣ ਧਾਰਨ ਕੀਤੇ ਹੋਏ ਹਨ,

ਅਤੇ ਬਹੁਤ ਸੋਭ ਰਹੇ ਹਨ। ਆਪਣੇ ਹੱਥ ਵਿੱਚ ਇਸ ਤਰ੍ਹਾਂ ਤਲਵਾਰ ਧਾਰਨ ਕੀਤੀ ਹੋਈ ਹੈ ਜਿਸ ਤਰ੍ਹਾਂ ਕੋਈ ਸੂਰਬੀਰ ਹੋਣ।

ਜੁਰੇ ਜੰਗ ਜੋਰੰ।। ਕਰੇ ਜੁੱਧ ਘੋਰੰ।।
ਕ੍ਰਿਪਾ ਨਿਧਿ ਦਿਆਲੰ।। ਸਦਾਯੰ ਕ੍ਰਿਪਾਲੰ।।੩੮।।

**ਸ਼ਬਦਾਰਥ** : ਜੁਰੇ - ਜੁੱਟੇ ਹਨ। ਸਦਾਯੰ - ਹਮੇਸ਼ਾਂ ਲਈ।

**ਭਾਵਾਰਥ** : ਉਹ ਜੰਗ ਦੇ ਵਿੱਚ ਬੜੇ ਜ਼ੋਰਾਂ ਸ਼ੋਰਾਂ ਨਾਲ ਜੁੱਟੇ ਹੋਏ ਹਨ। ਉਹ ਅਤਿਅੰਤ ਭਿਆਨਕ ਯੁੱਧ ਕਰ ਰਹੇ ਹਨ। ਉਹ ਦਇਆ ਦੇ ਭੰਡਾਰ ਹਨ ਅਤੇ ਬਹੁਤ ਹੀ ਦਿਆਲੂ ਹਨ। ਉਹ ਹਮੇਸ਼ਾਂ ਹੀ ਕ੍ਰਿਪਾਲੂ ਹਨ।

ਸਦਾ ਏਕ ਰੂਪੰ।। ਸਭੈ ਲੋਕ ਭੂਪੰ।।
ਅਜੇਯੰ ਅਜਾਯੰ।। ਸਰਨਿਯੰ ਸਹਾਯੰ।।੩੯।।

**ਸ਼ਬਦਾਰਥ** : ਅਜੇਯੰ - ਅਜਿੱਤ। ਅਜਾਯੰ - ਅਜਨਮਾ। ਸਰਨਿਯੰ - ਸਦਾ ਹੀ ਸਹਾਇਕ।

**ਭਾਵਾਰਥ** : ਉਹ ਹਮੇਸ਼ਾਂ ਹੀ ਇਕ ਰੂਪ ਵਾਲਾ ਅਤੇ ਸਾਰੇ ਲੋਕਾਂ ਦਾ ਰਾਜਾ ਹੈ। ਉਸਨੂੰ ਜਿੱਤਿਆ ਨਹੀਂ ਜਾ ਸਕਦਾ ਅਤੇ ਉਹ ਜਨਮ ਤੋਂ ਰਹਿਤ ਹੈ। ਉਹ ਸ਼ਰਣਾਗਤਾਂ ਦਾ ਸਹਾਇਕ ਹੈ।

ਤਪੈ ਖੱਗ ਪਾਨੰ।। ਮਹਾਂ ਲੋਕ ਦਾਨੰ।।
ਭਵਿਖਿਯੰ ਭਵੇਯੰ।। ਨਮੋ ਨਿਰਜੁਰੇਯੰ।।੪੦।।

**ਸ਼ਬਦਾਰਥ** : ਤਪੈ - ਤਪ ਰਹੀ ਹੈ, ਲਿਸ਼ਕਦੀ ਹੈ। ਮਹਾਂ - ਬਹੁਤ ਵੱਡਾ। ਭਵਿਖਯੰ - ਆਉਣ ਵਾਲੇ ਸਮੇ ਵਿੱਚ। ਭਵੇਯੰ - ਹੁਣ ਵਰਤਮਾਨ 'ਚ। ਨਿਰਜੁਰੇਯੰ - ਤਾਪ ਰਹਿਤ।

**ਭਾਵਾਰਥ** : ਉਸਦੇ ਹੱਥ ਵਿੱਚ ਫੜੀ ਹੋਈ ਤਲਵਾਰ ਲਿਸ਼ਕਦੀ ਹੈ। ਉਹ ਸਾਰੇ ਲੋਕਾਂ ਲਈ ਵੱਡਾ ਦਾਨੀ ਹੈ। ਉਹ ਆਉਣ ਵਾਲੇ ਸਮੇ ਵਿੱਚ ਵੀ ਹੋਵੇਗਾ, ਅਤੇ ਹੁਣ ਵੀ ਵਿਚਰ ਰਿਹਾ ਹੈ। ਉਸ ਤਾਪ ਰਹਿਤ ਨੂੰ ਮੇਰੀ ਨਮਸਕਾਰ ਹੈ।

ਮਧੋ ਮਾਨ ਮੁੰਡੰ।। ਸੁਭੰ ਰੁੰਡ ਝੁੰਡੰ।।
ਸਿਰੰ ਸੇਤ ਛੱਤ੍ਰੰ।। ਲਸੈ ਹਾਥ ਅੱਤ੍ਰੰ।।੪੧।।

**ਸ਼ਬਦਾਰਥ** : ਮਧੋ - ਮਧ ਦੈਂਤ। ਰੁੰਡ - ਸਿਰ ਲੱਥੇ ਧੜ। ਲਸੰ - ਲਿਸ਼ਕਦੇ ਹਨ।
**ਭਾਵਾਰਥ** : ਮਧ ਦੈਂਤ ਅਤੇ ਮੁੰਡ ਜੋ ਕਿ ਮਾਨਧਾਰੀ ਸਨ, ਉਹਨਾਂ ਰਾਖ਼ਸ਼ਾਂ ਦੇ ਸਿਰ ਲੱਥੇ ਹੋਏ ਧੜਾਂ ਵਿੱਚ ਕਾਲ ਸੋਭ ਰਿਹਾ ਹੈ। ਉਸਦੇ ਸਿਰ ਤੇ ਸਫੇਦ ਛਤ੍ਰ ਸੋਭਾ ਪਾ ਰਿਹਾ ਹੈ, ਅਤੇ ਹੱਥ ਵਿੱਚ ਸਸ਼ਤ੍ਰ ਚਮਕ ਰਹੇ ਹਨ।

ਸੁਣੇ ਨਾਦ ਭਾਰੀ।। ਤ੍ਰਸੇ ਛਤ੍ਰਧਾਰੀ।।
ਦਿਸਾ ਬਸਤ੍ਰ ਰਾਜੀ।। ਸੁਣੇ ਦੋਖ ਭਾਜੀ।।੪੨।।

**ਸ਼ਬਦਾਰਥ** : ਤ੍ਰਸੈ - ਡਰੇ ਹੋਏ। ਦਿਸਾ - ਦਿਸ਼ਾਵਾਂ ਦੇ।
**ਭਾਵਾਰਥ** : ਉਸ ਮਹਾਕਾਲ ਦੀ ਬਹੁਤ ਭਿਆਨਕ ਆਵਾਜ਼ ਸੁਣਾਈ ਦੇ ਰਹੀ ਹੈ, ਜਿਸਨੂੰ ਸੁਣਕੇ ਬਹੁਤ ਵੱਡੇ ਵੱਡੇ ਛਤ੍ਰਧਾਰੀ ਵੀ ਡਰ ਜਾਂਦੇ ਹਨ। ਉਸਦੇ ਸਰੀਰ ਉੱਤੇ ਦਿਸ਼ਾਵਾਂ ਦੇ ਹੀ ਬਸਤ੍ਰ ਸੋਭਦੇ ਹਨ। ਉਸਦਾ ਨਾਮ ਸੁਣ ਕੇ ਦੋਖ ਦੂਰ ਹੋ ਜਾਂਦੇ ਹਨ।

ਸੁਣੇ ਗੱਦ ਸੱਦੰ।। ਅਨੰਤੰ ਬਿਹੱਦੰ।।
ਘਟਾ ਜਾਣੁ ਸਿਆਮੰ।। ਦੁਤੰ ਅਭਿਰਾਮੰ।।੪੩।।

**ਸ਼ਬਦਾਰਥ** : ਸਦੰ - ਆਵਾਜ਼। ਅਭਿਰਾਮੰ - ਮਨੋਹਰ ਸੋਭਾ। ਦੁਤੰ - ਦਯੁਤਿ ਚਿਹਰੇ ਦੀ ਸੋਭਾ।
**ਭਾਵਾਰਥ** : ਕਾਲ ਪ੍ਰਭੂ ਦੀ ਗਦਾ ਦੀ ਆਵਾਜ਼ ਸੁਣਾਈ ਦੇ ਰਹੀ ਹੈ, ਜੋ ਕਿ ਬੇਅੰਤ ਅਤੇ ਬੇਹੱਦ ਹੈ। ਬੱਦਲਾਂ ਦੀਆਂ ਕਾਲੀਆਂ ਘਟਾਵਾਂ ਚਿਹਰੇ ਦੀ ਸੁੰਦਰ ਸੋਭਾ ਪ੍ਰਗਟ ਕਰਦੀਆਂ ਹਨ।

ਚਤੁਰ ਬਾਹ ਚਾਰੰ।। ਕਰੀਟੰ ਸੁਧਾਰੰ।।
ਗਦਾ ਸੰਖ ਚੱਕ੍ਰੰ।। ਦਿਪੈ ਕ੍ਰੂਰ ਬੱਕ੍ਰੰ।।੪੪।।

**ਸ਼ਬਦਾਰਥ** : ਕਰੀਟੰ - ਮੁਕਟ। ਬਕ੍ਰੰ - ਟੇਢਾ ਹੋਇਆ।
**ਭਾਵਾਰਥ** : ਕਾਲ ਪੁਰਖ ਦੀਆਂ ਚਾਰ ਬਾਹਵਾਂ ਅਤਿ ਸੁੰਦਰ ਲੱਗ ਰਹੀਆਂ ਹਨ, ਅਤੇ ਉਸਦੇ ਸਿਰ ਉੱਤੇ ਸੁੰਦਰ ਮੁਕਟ ਸੋਭਾ ਪਾ ਰਿਹਾ ਹੈ, ਉਸਦੇ ਹੱਥਾਂ ਵਿੱਚ ਫੜੇ ਹੋਏ ਗਦਾ, ਸੰਖ ਅਤੇ ਚਕ੍ਰ ਚਮਕ ਰਹੇ ਹਨ, ਜੋ ਬੜੇ ਭਿਆਨਕ ਲੱਗਦੇ ਹਨ ਅਤੇ ਟੇਢੇ ਹੋਣ ਤੇ ਲਿਸ਼ਕਦੇ ਹਨ।

ਨਰਾਜ ਛੰਦ।।

ਅਨੂਪ ਰੂਪ ਰਾਜਿਅੰ।। ਨਿਹਾਰ ਕਾਮ ਲਾਜਿਯੰ।।
ਅਲੋਕ ਲੋਕ ਸੋਭਿਅੰ।। ਬਿਲੋਕ ਲੋਕ ਲੋਭਿਅੰ।।੪੫।।

**ਸ਼ਬਦਾਰਥ** : ਅਨੂਪ - ਮਹਾਨ ਸੁੰਦਰ ਰੂਪ। ਨਿਹਾਰ - ਵੇਖਕੇ। ਲੋਭਿਅੰ - ਮੋਹਿਤ ਹੁੰਦੇ ਹਨ।

**ਭਾਵਾਰਥ** : ਮਹਾਕਾਲ ਦਾ ਬਹੁਤ ਹੀ ਸੁੰਦਰ ਰੂਪ ਸੁਸ਼ੋਭਿਤ ਹੋ ਰਿਹਾ ਹੈ, ਜਿਸਨੂੰ ਵੇਖ ਕੇ ਕਾਮਦੇਵ ਵੀ ਲੱਜਿਤ ਹੋ ਰਿਹਾ ਹੈ। ਉਸਦੀ ਸਾਰੇ ਲੋਕਾਂ ਵਿੱਚ ਅਲੌਕਿਕ ਸੋਭਾ ਹੈ। ਉਸ ਅਨੂਪਮ ਸੋਭਾ ਨੂੰ ਵੇਖਕੇ ਲੋਕ ਮੋਹਿਤ ਹੋ ਰਹੇ ਹਨ।

ਚਮੱਕਿ ਚੰਦ੍ਰ ਸੀਸਿਯੰ।। ਰਹਿਯੋ ਲਜਾਇ ਈਸਯੰ।।
ਸੁ ਸੋਭ ਨਾਗ ਭੂਖਣੰ।। ਅਨੇਕ ਦੁਸਟ ਦੂਖਣੰ।।੪੬।।

**ਸ਼ਬਦਾਰਥ** : ਚਮੱਕਿ - ਚਮਕ ਰਿਹਾ ਹੈ। ਈਸਯੰ - ਸ਼ਿਵ। ਦੁਸਟ - ਦੁਖਦਾਈ।

**ਭਾਵਾਰਥ** : ਉਸਦੇ ਸਿਰ ਉੱਤੇ ਚੰਦ੍ਰਮਾ ਪ੍ਰਕਾਸ਼ ਕਰ ਰਿਹਾ ਹੈ, ਜਿਸ ਨੂੰ ਵੇ ਖਕੇ ਸ਼ਿਵਜੀ ਵੀ ਸ਼ਰਮਸਾਰ ਹੋ ਰਹੇ ਹਨ। ਉਸਦੇ ਗਲ ਵਿੱਚ ਸੱਪਾਂ ਦੇ ਗਹਿਣੇ ਸੁਸ਼ੋਭਿਤ ਹੋ ਰਹੇ ਹਨ, ਜੋ ਅਨੇਕਾਂ ਦੁਸ਼ਟਾਂ ਨੂੰ ਮਾਰਨ ਵਾਲੇ ਹਨ।

ਕ੍ਰਿਪਾਣ ਪਾਣ ਧਾਰੀਯੰ।। ਕਰੋਰ ਪਾਪ ਟਾਰੀਯੰ।।
ਗਦਾ ਗ੍ਰਿਸਟ ਪਾਨਿਯੰ।। ਕਮਾਣ ਬਾਣ ਤਾਨਿਯੰ।।੪੭।।

**ਸ਼ਬਦਾਰਥ** : ਪਾਣ - ਹੱਥ ਵਿੱਚ। ਗ੍ਰਿਸਟ - ਬਹੁਤ ਭਾਰੀ।

**ਭਾਵਾਰਥ** : ਮਹਾਕਾਲ ਨੇ ਹੱਥ ਵਿੱਚ ਕ੍ਰਿਪਾਨ ਧਾਰਨ ਕੀਤੀ ਹੋਈ ਹੈ, ਜੋ ਕਿ ਕਰੋੜਾਂ ਪਾਪਾਂ ਦਾ ਨਾਸ ਕਰਨ ਵਾਲੀ ਹੈ। ਹੱਥ ਵਿੱਚ ਬਹੁਤ ਭਾਰੀ ਗਦਾ ਫੜੀ ਹੋਈ ਹੈ, ਅਤੇ ਕਮਾਨ ਵਿੱਚ ਬਾਣ ਤਾਣਕੇ ਤਿਆਰ ਬਰ ਤਿਆਰ ਹੈ।

ਸਬਦ ਸੰਖ ਬੱਜਿਯੰ।। ਘਣੰਕਿ ਘੁੰਮਰ ਗੱਜਿਯੰ।।
ਸਰਨਿ ਨਾਥ ਤੋਰੀਯੰ।। ਉਬਾਰ ਲਾਜ ਮੋਰੀਯੰ।।੪੮।।

**ਸ਼ਬਦਾਰਥ** : ਘਣੰਕਿ - ਬੱਦਲ ਦੀ ਗਰਜ।

**ਭਾਵਾਰਥ** : ਸੰਖ ਦਾ ਸਬਦ ਵੱਜ ਰਿਹਾ ਹੈ। ਘੁੰਗਰੂਆਂ ਦੀ ਆਵਾਜ਼ ਇਸਤਰ੍ਹਾਂ ਆ ਰਹੀ ਹੈ ਜਿਸ ਤਰ੍ਹਾਂ ਬੱਦਲਾਂ ਦੀ ਗਰਜਨਾ ਹੋਵੇ। ਐ ਮੇਰੇ ਸੁਆਮੀ ਮੈਂ ਤੇਰੀ ਸ਼ਰਨ ਵਿੱਚ ਆਇਆ ਹਾਂ, ਮੇਰੀ ਲਾਜ ਤੁਸਾਂ ਨੇ ਹੀ ਰੱਖਣੀ ਹੈ।

ਅਨੇਕ ਰੂਪ ਸੋਹੀਯੰ।। ਬਿਸੇਖ ਦੇਵ ਮੋਹੀਯੰ।।
ਅਦੇਵ ਦੇਵ ਦੇਵਲੰ।। ਕ੍ਰਿਪਾ ਨਿਧਾਨ ਕੇਵਲੰ।।੪੯।।

**ਸ਼ਬਦਾਰਥ** : ਦੇਵਲੰ - ਮੰਦਰ। ਕੇਵਲੰ - ਨਿਰੋਲ।

**ਭਾਵਾਰਥ** : ਮਹਾਕਾਲ ਅਨੇਕ ਹੀ ਰੂਪਾਂ ਵਿੱਚ ਸੁਸ਼ੋਭਿਤ ਹੋ ਰਿਹਾ ਹੈ। ਵਿਸ਼ੇਸ਼ ਦੇਵਤੇ ਵੀ ਉਸਦੇ ਰੂਪ ਉੱਤੇ ਮੋਹਿਤ ਹੋ ਰਹੇ ਹਨ। ਤੂੰ ਦੈਂਤਾਂ ਅਤੇ ਦੇਵਤਿਆਂ ਦਾ ਮੰਦਿਰ ਹੈਂ। ਸਾਰਿਆਂ ਉੱਤੇ ਕ੍ਰਿਪਾ ਕਰਨ ਵਾਲਾ ਸਿਰਫ਼ ਕਾਲ ਪ੍ਰਭੂ ਹੀ ਹੈ।

ਸੁ ਆਦਿ ਅੰਤਿ ਏਕਯੰ।। ਧਰੇ ਸਰੂਪ ਅਨੇਕਯੰ।।
ਕ੍ਰਿਪਾਣ ਪਾਣ ਰਾਜਈ।। ਬਿਲੋਕ ਪਾਪ ਭਾਜਈ।।੫੦।।

**ਸ਼ਬਦਾਰਥ** : ਪਾਣ - ਹੱਥ ਵਿੱਚ। ਰਾਜਈ - ਫੱਬ ਰਹੀ ਹੈ।

**ਭਾਵਾਰਥ** : ਉਹ ਮਹਾਕਾਲ ਪ੍ਰਭੂ ਆਦਿ ਅੰਤ ਵਿੱਚ ਇਕ ਸਮਾਨ ਹੈ। ਉਸਨੇ ਅਨੇਕ ਹੀ ਰੂਪ ਧਾਰਨ ਕੀਤੇ ਹੋਏ ਹਨ। ਉਸਦੇ ਹੱਥ ਵਿੱਚ ਕ੍ਰਿਪਾਨ ਫੱਬ ਰਹੀ ਹੈ ਜਿਸਨੂੰ ਵੇਖਕੇ ਸਭ ਤਰ੍ਹਾਂ ਦੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

ਅਲੰਕ੍ਰਿਤੰ ਸੁ ਦੇਹਯੰ।। ਤਨੋ ਮਨੋ ਕਿ ਮੋਹਿਯੰ।।
ਕਮਾਣ ਬਾਣ ਧਾਰਹੀ।। ਅਨੇਕ ਸੱਤ੍ਰ ਟਾਰਹੀ।।੫੧।।

**ਸ਼ਬਦਾਰਥ** : ਅਲੰਕ੍ਰਿਤੰ - ਸ਼ਿੰਗਾਰੀ ਹੋਈ।

**ਭਾਵਾਰਥ** : ਉਸਦਾ ਸਰੀਰ ਸੁੰਦਰ ਗਹਿਣਿਆਂ ਨਾਲ ਸ਼ਿੰਗਾਰਿਆ ਹੋਇਆ ਹੈ। ਉਹ ਸਭਨਾਂ ਦੇ ਤਨ ਮਨ ਨੂੰ ਮੋਹ ਲੈਂਦਾ ਹੈ। ਉਸਨੇ ਕਮਾਨ ਵਿੱਚ ਬਾਣ ਧਰਿਆ ਹੋਇਆ ਹੈ, ਜੋ ਅਣਗਿਣਤ ਵੈਰੀਆਂ ਨੂੰ ਭਜਾਉਣ ਵਾਲਾ ਹੈ।

ਘਮਕਿ ਘੁੰਘਰੰ ਸੁਰੰ।। ਨਵੰ ਨਨਾਦ ਨੂਪਰੰ।।
ਪ੍ਰਜੁਆਲ ਬਿਜੁਲੰ ਜੁਲੰ।। ਪਵਿਤ੍ਰ ਪਰਮ ਨਿਰਮਲੰ।।੫੨।।

**ਸ਼ਬਦਾਰਥ** : ਘਮਕਿ - ਗੁੰਜਾਰ। ਨਨਾਦ - ਆਵਾਜ਼। ਨੂਪਰੰ - ਝਾਂਜਰਾਂ ਦੀ। ਪ੍ਰਜੁਆਲ - ਲਿਸ਼ਕ। ਜੁਲੰ - ਜਵਾਲਾ।

**ਭਾਵਾਰਥ** : ਘੁੰਗਰੂਆਂ ਦੇ ਸੁਰਾਂ ਦੀ ਆਵਾਜ਼ ਆਉਂਦੀ ਹੈ, ਅਤੇ ਉਹ ਘੁੰਗਰੂਆਂ ਵਿੱਚੋਂ ਨਿਕਲੀ ਆਵਾਜ਼ ਬਿਲਕੁਲ ਨਵੀ ਕਿਸਮ ਦੀ ਹੈ। ਉਹਨਾਂ ਵਿੱਚੋਂ ਬਿਜਲੀ ਵਰਗੀ ਲਿਸ਼ਕ ਪੈਦਾ ਹੋ ਰਹੀ ਹੈ, ਜੋ ਅਤਿ ਪਵਿਤਰ ਅਤੇ ਨਿਰਮਲ ਹੈ।

ਤੋਟਕ ਛੰਦ।। ਤ੍ਵਪ੍ਰਸਾਦਿ।।
ਨਵ ਨੇਵਰ ਨਾਦ ਸੁਰੰ ਨ੍ਰਿਮਲੰ।।
ਮੁਖ ਬਿੱਜੁਲ ਜੁਆਲ ਘਣੰ ਪ੍ਰਜਲੰ।।
ਮਦਰਾ ਕਰ ਮੱਤ ਮਹਾ ਭਭਕੰ।।
ਬਨ ਮੈ ਮਨੋ ਬਾਘ ਬਚਾ ਬਬਕੰ।।੫੩।।

**ਸ਼ਬਦਾਰਥ** : ਨਵ ਨੇਵਰ - ਵੰਨ ਸੁਵੰਨੀ। ਘਣੰ - ਬੱਦਲ। ਪ੍ਰਜਲੰ - ਲਿਸ਼ਕਦੀ ਹੈ। ਮਦਰਾ ਕਰ - ਸ਼ਰਾਬ ਨਾਲ ਮਸਤ। ਬਾਘ ਬਚਾ - ਸ਼ੇਰ ਦਾ ਬੱਚਾ।

**ਭਾਵਾਰਥ** : ਉਸ ਮਹਾਕਾਲ ਦੀਆਂ ਝਾਜਰਾਂ ਵਿੱਚੋਂ ਵੰਨ ਸੁਵੰਨੇ ਸ਼ੁੱਧ ਸੁਰ ਨਿਕਲਦੇ ਹਨ। ਉਸਦੇ ਮੁਖ ਦੀ ਚਮਕ ਇਸ ਤਰ੍ਹਾਂ ਹੈ, ਜਿਵੇਂ ਬਦਲਾਂ ਵਿੱਚ ਬਿਜਲੀ ਦੀ ਚਮਕ ਹੋਵੇ। ਉਸਦੀ ਚਾਲ ਮਸਤ ਸ਼ਰਾਬੀ ਵਰਗੀ ਹੈ, ਅਤੇ ਉਹ ਇਸ ਤਰ੍ਹਾਂ ਭਬਕ ਰਿਹਾ ਹੈ, ਜਿਸ ਤਰ੍ਹਾਂ ਜੰਗਲ ਵਿੱਚ ਸ਼ੇਰ ਦਾ ਬੱਚਾ ਭਬਕਾਂ ਮਾਰਦਾ ਹੈ।

ਭਵ ਭੂਤ ਭਵਿੱਖ ਭਵਾਨ ਭਵੰ।।
ਕਲ ਕਾਰਣ ਉਬਾਰਣ ਏਕ ਤੁਵੰ।।
ਸਭ ਠੌਰ ਨਿਰੰਤਰ ਨਿੱਤ ਨਯੰ।।
ਮ੍ਰਿਦ ਮੰਗਲ ਰੂਪ ਤੁਯੰ ਸੁ ਭਯੰ।।੫੪।।

**ਸ਼ਬਦਾਰਥ** : ਭਵ - ਸੰਸਾਰ। ਭਵੰ - ਮੌਜੂਦ ਹੈ। ਉਬਾਰਣ - ਰੱਖਿਅਕ। ਠੌਰ - ਸਥਾਨ, ਜਗ੍ਹਾ। ਮ੍ਰਿਦ - ਕੋਮਲ। ਤੁਯੰ - ਤੂਹੀ।

**ਭਾਵਾਰਥ** : ਉਹ ਪ੍ਰਭੂ ਇਸ ਸ੍ਰਿਸ਼ਟੀ ਵਿੱਚ ਪਿੱਛੇ ਭੀ ਸੀ, ਹੁਣ ਵੀ ਹੈ ਅਤੇ ਅੱਗੇ ਵੀ ਹੋਵੇਗਾ। ਸ੍ਰਿਸ਼ਟੀ ਦਾ ਕਾਰਨ ਅਤੇ ਰੱਖਿਅਕ ਇਕ ਕਾਲ ਹੀ ਹੈ। ਉਹ ਹਮੇਸ਼ਾਂ ਸਭ ਥਾਵਾਂ ਤੇ ਇਕ ਰਸ ਨਵੀਨ ਹੈ। ਮੰਗਲ ਅਤੇ ਕੋਮਲ ਸਰੂਪ ਵਿੱਚ ਵੀ ਉਹੀ ਸੋਭਾ ਪਾ ਰਿਹਾ ਹੈ।

ਦਿੜ ਦਾੜ ਕਰਾਲ ਦ੍ਵੈ ਸੇਤ ਉਧੰ।।
ਜਿਹ ਭਾਜਤ ਦੁਸਟ ਬਿਲੋਕ ਜੁਧੰ।।
ਮਦ ਮੱਤ ਕ੍ਰਿਪਾਣ ਕਰਾਲ ਧਰੰ।।
ਜਯ ਸੱਦ ਸੁਰਾ ਸੁਰਯੰ ਉਚਰੰ।।੫੫।।

**ਸ਼ਬਦਾਰਥ** : ਦ੍ਰਿੜ - ਪਕੀਆਂ। ਸੇਤ ਉਧੰ - ਸਫੇਦ ਅਤੇ ਉੱਚੀਆਂ। ਮਦ ਮੱਤ - ਸ਼ਰਾਬ ਵਿੱਚ ਮਸਤ। ਸੁਰਾ ਸੁਰਯੰ - ਦੇਵਤੇ ਅਤੇ ਦੈਂਤ।

**ਭਾਵਾਰਥ** : ਉਸ ਮਹਾਕਾਲ ਦੀਆਂ ਸਫੈਦ, ਉੱਚੀਆਂ ਅਤੇ ਵੱਡੀਆਂ ਦੋ ਭਿਆਨਕ ਦਾੜ੍ਹਾਂ ਹਨ। ਉਹਨਾਂ ਨੂੰ ਵੇਖਕੇ ਦੁਸ਼ਟ ਲੋਕ ਯੁੱਧ ਦੇ ਮੈਦਾਨ ਵਿੱਚੋਂ ਭੱਜ ਜਾਂਦੇ ਹਨ। ਉਹ ਮਦਰਾ ਵਿੱਚ ਮਸਤ ਹੈ ਅਤੇ ਉਸਨੇ ਡਰਾਉਣੀ ਤਲਵਾਰ ਧਾਰਨ ਕੀਤੀ ਹੋਈ ਹੈ। ਦੇਵਤੇ ਅਤੇ ਦੈਂਤ ਐਸੇ ਰੂਪ ਵਾਲੇ ਦੀ ਜੈ ਜੈ ਕਾਰ ਉਚਾਰ ਰਹੇ ਹਨ।

ਨਵ ਕਿੰਕਣ ਨੇਵਰ ਨਾਦ ਹੂਐ॥
ਚਲ ਚਾਲ ਸਭਾਚਲ ਕੰਪ ਭੂਐ॥
ਘਣ ਘੁੰਘਰ ਘੰਟਣ ਘੋਰ ਸੁਰੰ॥
ਚਰਚਾਰ ਚਰਾ ਚਰਯੰ ਹੁਹਰੰ॥੫੬॥

**ਸ਼ਬਦਾਰਥ** : ਨਵ ਕਿੰਕਣ - ਘੁੰਗਰੂਆਂ ਵਾਲੀ ਤੜਾਗੀ। ਸਭਾਚਲ - ਸਾਰੇ ਪਰਬਤ ਪਹਾੜ। ਕੰਪ - ਭੂਚਾਲ। ਘਣ - ਬਹੁਤ ਸਾਰਾ। ਚਰਚਾਰ - ਭਾਜੜਾਂ। ਚਰਾ ਚਰਯੰ - ਚਲ ਅਤੇ ਅਚਲ। ਹੁਹਰੰ - ਘਬਰਾ ਕੇ।

**ਭਾਵਾਰਥ** : ਮਹਾਕਾਲ ਦੀ ਤੜਾਗੀ ਵਿੱਚ ਪਏ ਘੁੰਗਰੂਆਂ ਦੀ ਨਵੀਂ ਕਿਸਮ ਦੀ ਆਵਾਜ਼ ਆਉਂਦੀ ਹੈ। ਉਸ ਆਵਾਜ਼ ਨੂੰ ਸੁਣਕੇ ਧਰਤੀ ਕੰਬਣ ਲੱਗ ਪੈਂਦੀ ਹੈ, ਅਤੇ ਇੰਜ ਲਗਦਾ ਹੈ ਕਿ ਜਿਵੇਂ ਭੂਚਾਲ ਆ ਗਿਆ ਹੋਵੇ। ਜਦੋਂ ਘੁੰਗਰੂਆਂ ਦੇ ਛਣਕਣ ਦੀ ਇਕ ਸੁਰ ਉੱਚੀ, ਡਰਾਉਣੀ ਆਵਾਜ਼ ਆਉਂਦੀ ਹੈ, ਤਾਂ ਸਾਰੇ ਜੀਵ ਭਟਕ ਕੇ ਭੱਜਦੇ ਨੱਸਦੇ ਹਨ।

ਚਲ ਚੌਦਹੂੰ ਚੱਕ੍ਰਨ ਚੱਕ੍ਰ ਫਿਰੰ॥
ਬਢਵੰ ਘਟਵੰ ਹਰੀਅੰ ਸੁਭਰੰ॥
ਜਗ ਜੀਵ ਜਿਤੇ ਜਲਯੰ ਥਲਯੰ।
ਅਸ ਕੋ ਜੁ ਤਵਾਇਸੁਅੰ ਮਲਯੰ॥੫੭॥

**ਸ਼ਬਦਾਰਥ** : ਚਲ - ਚਲਦਾ ਫਿਰਦਾ। ਬਢਵੰ - ਵਧਾਉਣ ਵਾਲਾ। ਘਟਵੰ - ਘਟਾਉਣ ਵਾਲਾ। ਹਰੀਅੰ - ਖੋਹ ਲੈਣ ਵਾਲਾ। ਸੁਭਰੰ - ਨਕੋ ਨਕ ਭਰਨ ਵਾਲਾ। ਅਸ - ਅਜਿਹਾ। ਤਵਾਇਸੁਅੰ - ਤੇਰੀ ਆਗਿਆ ਨੂੰ। ਮਲਯੰ - ਮੰਨਣ ਤੋਂ ਇਨਕਾਰ ਕਰਨਾ।

**ਭਾਵਾਰਥ** : ਉਸ ਮਹਾਕਾਲ ਪ੍ਰਭੂ ਦੇ ਹੁਕਮ ਦਾ ਚੱਕਰ ਚੌਦਾਂ ਲੋਕਾਂ ਵਿੱਚ ਚਲ ਰਿਹਾ ਹੈ ਜੋ ਕਿ ਜੀਵਾਂ ਦੇ ਵਧਣ, ਘਟਣ, ਖਾਲੀ ਹੋਣ ਅਤੇ ਭਰਨ ਦਾ ਕਾਰਨ

ਹੈ। ਜਿਤਨੇ ਵੀ ਜੀਵ ਜਲ ਅਤੇ ਥਲ ਤੇ ਹਨ, ਉਹਨਾਂ ਵਿੱਚੋਂ ਅਜਿਹਾ ਕੌਣ ਹੈ ਜੋ ਤੇਰੀ ਆਗਿਆਂ ਨੂੰ ਮੋੜ ਸਕੇ।

ਘਟ ਭਾਦਵ ਮਾਸ ਕੀ ਜਾਣ ਸੁਭੰ।।
ਤਨ ਸਾਵਰੇ ਰਾਵਰੇਅੰ ਹੁਲਸੰ।।
ਰਦ ਪੰਗਤ ਦਾਮਨੀਅੰ ਦਮਕੰ।।
ਘਨ ਘੁੰਘਰ ਘੰਟ ਸੁਰੰ ਘਮਕੰ।।੫੮।।

**ਸ਼ਬਦਾਰਥ** : ਘਟ - ਘਟਾ। ਮਾਸ - ਮਹੀਨਾ। ਸਾਵਰੇ - ਸਾਂਵਲੇ। ਰਾਵਰੇਯੰ - ਆਪਦੇ। ਹੁਲਸੰ - ਆਨੰਦ ਦਾਇਕ। ਰਦ ਪੰਗਤ - ਦੰਦਾਵਲੀ।

**ਭਾਵਾਰਥ** : ਜਿਸ ਤਰ੍ਹਾਂ ਭਾਦਰੋਂ ਦੇ ਮਹੀਨੇ ਦੀ ਕਾਲੀ ਘਟਾ ਬਹੁਤ ਸੁਹਾਵਣੀ ਲਗਦੀ ਹੈ, ਇਸੇ ਤਰ੍ਹਾਂ ਆਪਦਾ ਸਾਂਵਲਾ ਸਰੀਰ ਲਿਸ਼ਕਦਾ ਹੋਇਆ ਸੋਭਦਾ ਹੈ। ਆਪਦੇ ਦੰਦਾਂ ਦੀਆਂ ਪੰਗਤੀਆਂ ਬਿਜਲੀ ਵਾਂਗ ਚਮਕਦੀਆਂ ਹਨ। ਘੁੰਗਰੂਆਂ ਅਤੇ ਘੰਟਿਆਂ ਦੀ ਆਵਾਜ਼ ਇਸ ਤਰ੍ਹਾਂ ਗਰਜਦੀ ਹੈ, ਜਿਸ ਤਰ੍ਹਾਂ ਕਾਲੇ ਬੱਦਲਾਂ ਦੀ ਗਰਜਾਹਟ ਹੋਵੇ।

ਭੁਜੰਗ ਪ੍ਰਯਾਤ ਛੰਦ।।

ਘਟਾ ਸਾਵਣੰ ਜਾਣ ਸਯਾਮੰ ਸੁਹਾਯੰ।।
ਮਣੀ ਨੀਲ ਨਗਿਯੰ ਲਖੰ ਸੀਸ ਨਿਆਯੰ।।
ਮਹਾਂ ਸੁੰਦ੍ਰ ਸਯਾਮੰ ਮਹਾਂ ਅਭਿਰਾਮੰ।।
ਮਹਾਂ ਰੂਪ ਰੂਪੰ ਮਹਾਂ ਕਾਮ ਕਾਮੰ।।੫੯।।

**ਸ਼ਬਦਾਰਥ** : ਨੀਲ - ਨੀਲਮ ਪੱਥਰ। ਲਖੰ - ਵੇਖਕੇ। ਨਆਯੰ - ਨਿਵਾਉਂਦੇ ਹਨ। ਅਭਿਰਾਮੰ - ਮਨ ਨੂੰ ਲੁਭਾਉਣ ਵਾਲਾ।

**ਭਾਵਾਰਥ** : ਉਸ ਕਾਲ ਪੁਰਖ ਦਾ ਸਾਂਵਲਾ ਸਰੀਰ ਸਾਵਣ ਦੀਆ ਕਾਲੀਆ ਘਟਾਵਾਂ ਵਾਂਗ ਸੋਭ ਰਿਹਾ ਹੈ, ਜਿਸਨੂੰ ਵੇਖਕੇ ਨੀਲ ਮਣੀਆਂ ਦੇ ਪਹਾੜ ਵੀ ਆਪਣਾ ਸਿਰ ਝੁਕਾ ਲੈਂਦੇ ਹਨ। ਉਸਦਾ ਸਿਆਮ ਰੰਗ ਬੜਾ ਹੀ ਮਨਮੋਹਕ ਹੈ। ਉਹ ਰੂਪ ਦੇ ਵੀ ਮਹਾ ਰੂਪ ਹਨ ਅਤੇ ਕਾਮ ਦੇਵ ਨਾਲੋਂ ਵੀ ਵਧੇਰੇ ਸੁੰਦਰ ਹਨ।

ਫਿਰੈ ਚੱਕ੍ਰ ਚਉਦਹੂ ਪੁਰੀਯੰ ਮਾਧਿਆਣੰ।।
ਇਸੋ ਕੌਨ ਬੀਯੰ ਫਿਰੈ ਆਇਸਾਣੰ।।

ਕਹੋ ਕੁੰਟ ਕੌਨੈ ਬਿਖੈ ਭਾਜ ਬਾਚੈ।।
ਸਭੰ ਸੀਸ ਕੇ ਸੰਗ ਸ੍ਰੀ ਕਾਲ ਨਾਚੈ।।੬੦।।

**ਸ਼ਬਦਾਰਥ** : ਮਧਿਆਣੰ - ਵਿੱਚ। ਬੀਅੰ - ਦੂਸਰਾ। ਕੁੰਟ - ਕੋਣਾ।

**ਭਾਵਾਰਥ** : ਉਸ ਮਹਾਕਾਲ ਦਾ ਚੱਕਰ ਚੌਦਾਂ ਪੁਰੀਆਂ ਵਿੱਚ ਫ਼ਿਰਦਾ ਹੈ। ਐਸਾ ਦੂਸਰਾ ਹੋਰ ਕੌਣ ਪੈਦਾ ਹੋਇਆ ਹੈ, ਜਿਹੜਾ ਤੇਰੀ ਆਗਿਆ ਦੇ ਉਲਟ ਚੱਲ ਸਕੇ। ਕੀ ਕੋਈ ਇਹ ਦੱਸ ਸਕਦਾ ਹੈ ਕਿ ਕਾਲ ਦੇ ਚੱਕਰ ਤੋਂ ਬਚਕੇ ਦੁਨੀਆਂ ਦੇ ਕਿਸ ਕੋਣੇ ਵਿੱਚ ਉਹ ਜਾ ਕੇ ਬਚ ਸਕਦਾ ਹੈ, ਕਿਉਂਕਿ ਸਾਰਿਆਂ ਦੇ ਸਿਰਾਂ ਤੇ ਸ੍ਰੀ ਕਾਲ ਮੰਡਰਾਉਂਦਾ ਹੈ।

ਕਰੇ ਕੋਟ ਕੋਊ ਧਰੇ ਕੋਟ ਓਟੰ।
ਬਚੈ ਗੋ ਨ ਕਿਉਹੂੰ ਕਰੈ ਕਾਲ ਚੋਟੰ।।
ਲਿਖੰ ਜੰਤ੍ਰ ਕੇਤੇ ਪੜੰ ਮੰਤ੍ਰ ਕੋਟੰ।।
ਬਿਨਾ ਸਰਨ ਤਾਕੀ ਨਹੀ ਔਰ ਓਟੰ।।੬੧।।

**ਸ਼ਬਦਾਰਥ** : ਕੋਟ - ਕਰੋੜਾਂ। ਓਟੰ - ਆਸਰਾ। ਕਿਉਹੂੰ - ਕਿਸੇ ਤਰ੍ਹਾਂ ਵੀ। ਕੋਟ - ਕਿਲ੍ਹਾ।

**ਭਾਵਾਰਥ** : ਕੋਈ ਕਿੰਨੇ ਹੀ ਕਿਲ੍ਹੇ ਬਣਾ ਲਏ ਕਰੋੜਾਂ ਹੀ ਬਚਾਉ ਦੇ ਸਾਧਨ ਬਣਾ ਲਏ, ਪਰ ਫ਼ਿਰ ਵੀ ਉਹ ਕਾਲ ਦੀ ਚੋਟ ਤੋਂ ਨਹੀਂ ਬਚ ਸਕਦਾ। ਕਿੰਨੇ ਹੀ ਜੰਤਰ ਲਿਖ ਲਏ ਜਾਣ ਅਤੇ ਕਰੋੜਾਂ ਹੀ ਮੰਤਰ ਪੜ੍ਹ ਲਏ ਜਾਣ ਪਰ ਉਸ ਕਾਲ ਪੁਰਖ ਦੀ ਸ਼ਰਨ ਤੋਂ ਬਿਨਾਂ ਹੋਰ ਕੋਈ ਆਸਰਾ ਕੰਮ ਨਹੀਂ ਆਉਂਦਾ।

ਲਿਖੰ ਜੰਤ੍ਰ ਥਾਕੇ ਪੜੰ ਮੰਤ੍ਰ ਹਾਰੇ।।
ਕਰੇ ਕਾਲ ਤੇ ਅੰਤ ਲੈ ਕੈ ਬਿਚਾਰੇ।।
ਕਿਤਿਓ ਤੰਤ੍ਰ ਸਾਧੈ ਜੁ ਜਨਮੰ ਬਿਤਾਇਓ।।
ਭਏ ਫੋਕਟੰ ਕਾਜ ਏਕੈ ਨ ਆਇਓ।।੬੨।।

**ਸ਼ਬਦਾਰਥ** : ਬਿਚਾਰੇ - ਦੀਨ। ਕਿਤਿਓ - ਕਿੰਨਿਆਂ ਨੇ ਹੀ। ਫੋਕਟੰ - ਵਿਅਰਥ।

**ਭਾਵਾਰਥ** : ਕਿੰਨੇ ਹੀ ਜੰਤਰ ਲਿਖਣ ਵਾਲੇ ਜੰਤਰ ਲਿਖ ਲਿਖ ਕੇ ਥੱਕ ਗਏ, ਕਿੰਨੇ ਹੀ ਮੰਤਰ ਪੜ੍ਹਨ ਵਾਲੇ ਮੰਤਰ ਪੜ੍ਹ ਪੜ੍ਹ ਕੇ ਹਾਰ ਗਏ, ਅਤੇ ਅੰਤ ਵਿੱਚ ਕਾਲ ਨੇ ਉਹਨਾਂ ਸਾਰਿਆਂ ਨੂੰ ਦੀਨ ਬਣਾ ਕੇ ਖ਼ਤਮ ਕਰ ਦਿੱਤਾ। ਕਿੰਨਿਆਂ ਲੋਕਾਂ ਨੇ ਤੰਤਰਾਂ ਨੂੰ ਸਾਧਣ ਵਿੱਚ ਕਈ ਜਨਮ ਬਿਤਾ ਦਿੱਤੇ। ਉਹਨਾਂ ਦੇ ਸਾਰੇ ਕੀਤੇ

ਹੋਏ ਕਾਰਜ ਵਿਅਰਥ ਹੋ ਗਏ, ਅਤੇ ਉਹਨਾਂ ਕੀਤੇ ਕਾਰਜਾਂ ਵਿਚੋਂ ਇੱਕ ਵੀ ਕੰਮ ਨਾ ਆਇਆ।

ਕਿਤੇ ਨਾਸ ਮੂੰਦੇ ਭਏ ਬ੍ਰਹਮਚਾਰੀ।।
ਕਿਤੇ ਕੰਠ ਕੰਠੀ ਜਟਾ ਸੀਸ ਧਾਰੀ।।
ਕਿਤੇ ਚੀਰ ਕਾਨੰ ਜੁਗੀਸੰ ਕਹਾਯੰ।।
ਸਭੇ ਫੋਕਟੰ ਧਰਮ ਕਾਮੰ ਨ ਆਯੰ।।੬੩।।

**ਸ਼ਬਦਾਰਥ** : ਜੁਗੀਸੰ - ਜੋਗੀਰਾਜ। ਜਟਾ - ਜਟਾਵਾਂ। ਕਾਮੰ ਨ ਆਯੰ - ਕਿਸੇ ਕੰਮ ਨਹੀਂ ਆਉਂਦਾ।

**ਭਾਵਾਰਥ** : ਕਈ ਲੋਕ ਨਾਸਾਂ ਮੂੰਦ ਕੇ ਪ੍ਰਾਣਯਾਮ ਦੀ ਕਿਰਿਆ ਕਰਦਿਆਂ ਹੋਇਆਂ ਬ੍ਰਹਮਚਾਰਯ ਧਰਮ ਦੀ ਪਾਲਣਾਂ ਕਰਦੇ ਹਨ, ਕਈਆਂ ਨੇ ਗਲ ਵਿੱਚ ਮਾਲਾ ਪਾ ਕੇ, ਸਿਰ ਉੱਤੇ ਜਟਾਵਾਂ ਧਾਰਨ ਕੀਤੀਆਂ ਹੋਈਆਂ ਹਨ, ਕਈ ਕੰਨ ਪੜਵਾਕੇ ਜੋਗੀਰਾਜ ਕਹਾਉਂਦੇ ਹਨ। ਇਹ ਸਾਰੇ ਧਰਮ ਵਿਅਰਥ ਹਨ, ਅਤੇ ਅੰਤ ਵੇਲੇ ਕਿਸੇ ਵੀ ਕੰਮ ਨਹੀਂ ਆਉਂਦੇ।

ਮਧੁਕੀਟਭੰ ਰਾਛਸੇ ਸੇ ਬਲੀਅੰ।।
ਸਮੇ ਆਪਨੀ ਕਾਲ ਤੇਊ ਦਲੀਅੰ।।
ਭਏ ਸੁੰਭ ਨੈਸੁੰਭ ਸ੍ਰੋਣੰਤ ਬੀਜੰ।।
ਤੇਊ ਕਾਲ ਕੀਨੇ ਪੁਰੇਜੇ ਪੁਰੇਜੰ।।੬੪।।

**ਸ਼ਬਦਾਰਥ** : ਮਧੁ ਕੀਟਭੰ - ਰਾਖ਼ਸ਼ ਦਾ ਨਾਮ। ਰਾਛਸੇਸੰ - ਦੈਂਤਰਾਜ। ਬਲੀਅੰ - ਬਹਾਦਰ ਸੂਰਮੇ। ਦਲੀਅੰ - ਦਲ ਸੁੱਟੇ। ਪੁਰੇਜੰ ਪੁਰੇਜੰ - ਟੋਟੇ ਟੋਟੇ।

**ਭਾਵਾਰਥ** : ਜੋ ਦੈਂਤਰਾਜ ਮਧੁ ਅਤੇ ਕੈਟਭ ਬਲੀ ਹੋਏ ਹਨ, ਉਹਨਾਂ ਨੂੰ ਸਮਾਂ ਆਉਣ ਤੇ ਕਾਲ ਨੇ ਨਾਸ ਕਰ ਦਿੱਤਾ। ਸੁੰਭ, ਨਿਸੁੰਭ, ਸ੍ਰੋਣੰਤਬੀਜ ਆਦਿ ਦੈਂਤ ਵੀ ਹੋਏ ਹਨ, ਉਹਨਾਂ ਨੂੰ ਵੀ ਕਾਲ ਨੇ ਕੱਟ ਕੱਟ ਕੇ ਟੋਟੇ ਟੋਟੇ ਕਰ ਦਿੱਤਾ।

ਬਲੀ ਪ੍ਰਿਥੀਅੰ ਮਾਨਧਾਤਾ ਮਹੀਪੰ।।
ਜਿਨੈ ਰੱਥ ਚੱਕ੍ਰੰ ਕੀਏ ਸਾਤ ਦੀਪੰ।।
ਭੁਜੰ ਭੀਮ ਭਰਥੰ ਜੰਗ ਜੀਤ ਡੰਡਯੰ।।

ਤਿਨੈ ਅੰਤਕੇ ਅੰਤਕੌ ਕਾਲ ਖੰਡਯੰ।।੬੫।।

**ਸ਼ਬਦਾਰਥ** : ਪ੍ਰਿਥੀਅੰ - ਪ੍ਰਿਥੁ ਰਾਜਾ। ਚਕ੍ਰ - ਪਹੀਏ। ਭੁਜੰ - ਬਾਹਵਾਂ। ਅੰਤਕੇ - ਜਮਰਾਜ। ਡੰਡਯੰ - ਦੰਡ ਦੇਣਾ, ਸਜਾ ਦੇਣੀ।

**ਭਾਵਾਰਥ** : ਪ੍ਰਿਥੁ ਅਤੇ ਮਾਨਧਾਤਾ ਰਾਜੇ ਬਹੁਤ ਬਲਵਾਨ ਹੋਏ ਹਨ ਜਿਨ੍ਹਾਂ ਨੇ ਰੱਥ ਦੇ ਪਹੀਆਂ ਦੀਆਂ ਲੀਕਾਂ ਨਾਲ ਸੱਤ ਦੀਪ ਬਣਾਏ ਸਨ। ਭੀਮ ਅਤੇ ਭਰਤ ਰਾਜਿਆਂ ਨੇ ਜਗਤ ਨੂੰ ਆਪਣੀਆਂ ਬਾਹਵਾਂ ਦੇ ਬਲ ਨਾਲ ਜਿੱਤ ਕੇ, ਦੰਡ ਦਿਤਾ, ਅੰਤ ਵਿੱਚ ਕਾਲ ਨੇ ਇਹੋ ਜਿਹੇ ਸੂਰਬਾਰਾਂ ਨੂੰ ਵੀ ਮਾਰ ਮੁਕਾਇਆ।

ਜਿਨੈ ਦੀਪ ਦੀਪੰ ਦੁਹਾਈ ਫਿਰਾਈ।।
ਭੁਜਾਦੰਡ ਦੈ ਛੋਣਿ ਛਤ੍ਰੰ ਛਿਨਾਈ।।
ਕਰੇ ਜੱਗ ਕੋਟੰ ਜਸੰ ਅਨੇਕ ਲੀਤੇ।।
ਵਹੈ ਬੀਰ ਬੰਕੇ ਬਲੀ ਕਾਲ ਜੀਤੇ।।੬੬।।

**ਸ਼ਬਦਾਰਥ** : ਛੋਣਿ - ਧਰਤੀ। ਦੁਹਾਈ - ਡੌਂਡੀ ਪਿਟਵਾਉਣੀ। ਭੁਜਾ - ਬਾਹੂਬਲ। ਛਿਨਾਈ - ਖੋਹੇ ਜਾਣਾ। ਬੰਕੇ - ਸੁਹਣੇ।

**ਭਾਵਾਰਥ** : ਜਿਨ੍ਹਾਂ ਨੇ ਸਾਰੇ ਦੀਪਾਂ ਵਿੱਚ ਆਪਣੀ ਜਿੱਤ ਦੀ ਡੌਂਡੀ ਪਿਟਵਾਈ ਸੀ, ਆਪਣੀਆਂ ਬਾਹਵਾਂ ਦੇ ਬਲ ਤੇ ਦੰਡ ਦੇ ਕੇ ਧਰਤੀ ਦੇ ਸਾਰੇ ਰਾਜ ਸਿੰਘਾਸਣ ਖੋਹ ਲਏ ਸਨ, ਜਿਸਨੇ ਕਰੋੜਾਂ ਯਗ ਕਰਕੇ ਅਨੇਕ ਤਰ੍ਹਾਂ ਦੇ ਯਸ਼ ਪ੍ਰਾਪਤ ਕੀਤੇ, ਉਹੀ ਸੁਹਣੇ ਸੂਰਮੇ ਬਲੀ ਕਾਲ ਨੇ ਅੰਤ ਵਿੱਚ ਜਿੱਤ ਲਏ, ਆਪਣੇ ਅਧੀਨ ਕਰ ਲਏ।

ਕਈ ਕੋਟ ਲੀਨੇ ਜਿਨੈ ਦੁਰਗ ਢਾਹੇ।।
ਕਿਤੇ ਸੂਰਬੀਰਾਨ ਕੇ ਸੈਨ ਗਾਹੇ।।
ਕਈ ਜੰਗ ਕੀਨੇ ਸੁ ਸਾਕੇ ਪਵਾਰੇ।।
ਵਹੈ ਦੀਨ ਦੇਖੇ ਗਿਰੇ ਕਾਲ ਮਾਰੇ।।੬੭।।

**ਸ਼ਬਦਾਰਥ** : ਦੁਰਗ - ਕਿਲ੍ਹੇ। ਸਾਕੇ - ਜੰਗ, ਯੁੱਧ। ਪਵਾਰੇ - ਜੰਗ, ਯੁੱਧ। ਦੀਨ - ਲਾਚਾਰ।

**ਭਾਵਾਰਥ** : ਜਿਨ੍ਹਾਂ ਨੇ ਕਰੋੜਾਂ ਕਿਲ੍ਹੇ ਢਾਹ ਕੇ ਆਪਣੇ ਕਬਜੇ ਵਿੱਚ ਕਰ ਲਏ, ਜਿਨ੍ਹਾਂ ਨੇ ਸੂਰਬੀਰਾਂ ਦੀਆਂ ਫ਼ੌਜਾਂ ਦਾ ਮਲੀਆਮੇਟ ਕਰ ਦਿੱਤਾ, ਏਨੇ ਜੰਗਾ ਯੁਧ ਜਿੱਤਣ ਤੇ ਭੀ, ਉਹ ਸਾਰੇ ਕਾਲ ਦੇ ਅੱਗੇ ਅਧੀਨ ਹੋਏ, ਦੀਨ ਅਤੇ

ਲਾਚਾਰ ਹੋ ਕੇ ਮਾਰੇ ਹੋਏ ਦੇਖੇ ਗਏ।

ਜਿਨੈ ਪਾਤਸਾਹੀ ਕਰੀ ਕੋਟ ਜੁੱਗਿਯੰ।।
ਰਸੰ ਆਨਰਸੰ ਭਲੀ ਭਾਂਤਿ ਭੁਗਿਯੰ।।
ਵਹੈ ਅੰਤ ਕੋ ਪਾਵ ਨਾਗੇ ਪਧਾਰੇ।।
ਗਿਰੇ ਦੀਨ ਦੇਖੇ ਹਠੀ ਕਾਲ ਮਾਰੇ।।੬੮।।

**ਸ਼ਬਦਾਰਥ** : ਅਨਰਸੰ - ਹਰ ਤਰ੍ਹਾਂ ਦੇ ਸੁਆਦ। ਭੁਗਿਅੰ - ਭੋਗੇ ਸਨ।
**ਭਾਵਾਰਥ** : ਜਿਨ੍ਹਾਂ ਨੇ ਕਰੋੜਾਂ ਯੁਗਾਂ ਤਕ ਬਾਦਸ਼ਾਹ ਬਣਕੇ ਰਾਜ ਕੀਤਾ, ਅਤੇ ਤਰ੍ਹਾਂ ਤਰ੍ਹਾਂ ਦੇ ਰਸਾਂ ਦਾ ਸੁਆਦ ਚੰਗੀ ਤਰ੍ਹਾਂ ਮਾਣਿਆ। ਅੰਤ ਵਿੱਚ ਨੰਗੇ ਪੈਰੀਂ ਇਸ ਦੁਨੀਆਂ ਤੋਂ ਗਏ, ਅਤੇ ਉਹ ਹਠੀ ਅੰਤ ਵਿੱਚ ਕਾਲ ਦੇ ਮਾਰੇ ਹੋਏ, ਉਸਦੇ ਸਾਹਮਣੇ ਡਿੱਗੇ ਹੋਏ ਵੇਖੇ ਗਏ।

ਜਿਨੈ ਖੰਡੀਐ ਦੰਡ ਧਾਰੰ ਅਪਾਰੰ।।
ਕਰੇ ਚੰਦ੍ਰਮਾ ਸੂਰ ਚੇਰੇ ਦੁਆਰੰ।।
ਜਿਨੈ ਇੰਦ੍ਰ ਸੇ ਜੀਤ ਕੈ ਛੋਡ ਡਾਰੇ।।
ਵਹੈ ਦੀਨ ਦੇਖੇ ਗਿਰੇ ਕਾਲ ਮਾਰੇ।।੬੯।।

**ਸ਼ਬਦਾਰਥ** : ਦੰਡਧਾਰੰ - ਹਕੂਮਤ ਕਰਨ ਵਾਲੇ। ਸੂਰ - ਸੂਰਜ।
**ਭਾਵਾਰਥ** : ਜਿਸਨੇ ਅਨੇਕਾਂ ਹੀ ਹਕੂਮਤ ਕਰਨ ਵਾਲਿਆਂ ਰਾਜਿਆਂ ਨੂੰ ਨਾਸ ਕਰ ਦਿੱਤਾ, ਅਤੇ ਉਸਨੇ ਚੰਦ੍ਰਮਾ ਅਤੇ ਸੂਰਜ ਨੂੰ ਵੀ ਆਪਣੇ ਦੁਆਰਪਾਲ ਬਣਾ ਲਿਆ, ਜਿਸਨੇ ਇੰਦ੍ਰ ਵਰਗਿਆਂ ਨੂੰ ਵੀ ਜਿੱਤ ਕੇ ਛੱਡ ਦਿੱਤਾ, ਉਹ ਸਾਰੇ ਦੀਨ ਹੋ ਕੇ ਕਾਲ ਦੇ ਮਾਰੇ ਹੋਏ ਵੇਖੇ ਗਏ।

ਰਸਾਵਲ ਛੰਦ।।
ਜਿਤੇ ਰਾਮ ਹੂਏ।। ਸਭੈ ਅੰਤਿ ਮੂਏ।।
ਜਿਤੇ ਕਿਸਨ ਹ੍ਵੈਹੈ।। ਸਭੈ ਅੰਤ ਜੈ ਹੈ।।੭੦।।

**ਸ਼ਬਦਾਰਥ** : ਮੂਏ - ਮਰ ਗਏ।
**ਭਾਵਾਰਥ** : ਜਿੰਨੇ ਵੀ ਸ੍ਰੀ ਰਾਮ ਚੰਦ੍ਰ ਜੀ ਦੇ ਅਵਤਾਰ ਹੋਏ ਹਨ, ਉਹ ਸਾਰੇ ਦੇ ਸਾਰੇ ਅੰਤ ਕਾਲ ਨੂੰ ਪ੍ਰਾਪਤ ਹੋਏ। ਜਿੰਨੇ ਵੀ ਸ੍ਰੀ ਕ੍ਰਿਸ਼ਨ ਜੀ ਦੇ ਅਵਤਾਰ

ਹੋਏ ਹਨ, ਉਹ ਵੀ ਸਾਰੇ ਦੇ ਸਾਰੇ ਆਪਣੇ ਸਰੀਰ ਨੂੰ ਇਸ ਲੋਕ ਵਿੱਚ ਤਿਆਗ ਗਏ, ਅਤੇ ਕਾਲ ਵੱਸ ਹੋ ਗਏ।

ਜਿਤੇ ਦੇਵ ਹੋਸੀ।। ਸਭੈ ਅੰਤ ਜਾਸੀ।।
ਜਿਤੇ ਬੋਧ ਹ੍ਵੈਹੈ।। ਸਭੈ ਅੰਤਿ ਛੈਹੈ।।੭੧।।

**ਸ਼ਬਦਾਰਥ** : ਦੇਵ - ਦੇਵਤੇ। ਬੋਧ - ਬੋਧੀ। ਛੈਹੈ - ਨਾਸ ਹੋ ਗਏ ਹਨ।
**ਭਾਵਾਰਥ** : ਆਉਣ ਵਾਲੇ ਸਮੇਂ ਵਿੱਚ ਜਿੰਨੇ ਵੀ ਦੇਵਤੇ ਹੋਣਗੇ, ਉਹ ਵੀ ਸਾਰੇ ਦੇ ਸਾਰੇ ਅੰਤ ਕਾਲ ਵੱਸ ਹੋ ਜਾਣਗੇ। ਜਿੰਨੇ ਬੋਧੀਆਂ ਦੇ ਅਵਤਾਰ ਹੋਏ ਹਨ ਸਾਰੇ ਦੇ ਸਾਰੇ ਹੀ ਫ਼ਨਾਹ ਹੋ ਗਏ ਹਨ।

ਜਿਤੇ ਦੇਵਰਾਯੰ।। ਸਭੈ ਅੰਤ ਜਾਯੰ।।
ਜਿਤੇ ਦਈਤ ਏਸੰ।। ਤਿਤਿਯੋ ਕਾਲ ਲੇਸੰ।।੭੨।।

**ਸ਼ਬਦਾਰਥ** : ਦੇਵ ਰਾਯੰ - ਇੰਦ੍ਰ। ਦਈਤ - ਦੈਂਤ। ਈਸੰ - ਰਾਜ। ਤਿਤਿਓ - ਉਤਨੇ ਹੀ (ਸਾਰੇ ਦੇ ਸਾਰੇ)।
**ਭਾਵਾਰਥ** : ਜਿੰਨੇ ਵੀ ਇੰਦ੍ਰ ਦੇਵਤੇ ਹੋਣਗੇ, ਸਾਰੇ ਦੇ ਸਾਰੇ ਹੀ ਅੰਤ ਨੂੰ ਪ੍ਰਾਪਤ ਕਰਨਗੇ। ਜਿੰਨੇ ਵੀ ਦੈਂਤਾਂ ਦੇ ਰਾਜੇ ਪੈਦਾ ਹੋਣਗੇ, ਉਹ ਸਾਰੇ ਦੇ ਸਾਰੇ ਹੀ ਕਾਲ ਦੀ ਖ਼ੁਰਾਕ ਬਣ ਜਾਣਗੇ।

ਨਰਸਿੰਘਾ ਅਵਤਾਰੰ।। ਵਹੇ ਕਾਲ ਮਾਰੰ।।
ਬਡੋ ਡੰਡਧਾਰੀ।। ਹਣਿਓ ਕਾਲ ਭਾਰੀ।।੭੩।।

**ਸ਼ਬਦਾਰਥ** : ਹਣਿਓ - ਮਾਰਿਆ। ਡੰਡਧਾਰੀ - ਸ਼ਸਤ੍ਰਧਾਰੀ।
**ਭਾਵਾਰਥ** : ਨਰਸਿੰਘ ਦੇ ਅਵਤਾਰ ਨੂੰ ਵੀ ਕਾਲ ਨੇ ਮਾਰ ਮੁਕਾਇਆ। ਜਿੰਨੇ ਵੀ ਸ਼ਸਤ੍ਰਧਾਰੀ ਦਬ-ਦਬੇ ਵਾਲੇ ਹੋਏ ਹਨ, ਉਹਨਾਂ ਸਾਰਿਆਂ ਨੂੰ ਵੱਡੇ ਪ੍ਰਤਾਪੀ ਕਾਲ ਨੇ ਮਾਰ ਮੁਕਾਇਆ।

ਦਿਜੀ ਬਾਵਨੇਯੰ।। ਹਣਿਯੋ ਕਾਲ ਤੇਯੰ।।
ਮਹਾਂ ਮੱਛ ਮੁੰਡੰ।। ਫਧਿਓ ਕਾਲ ਝੁੰਡੰ।।੭੪।।

**ਸ਼ਬਦਾਰਥ** : ਬਾਵਨੇਯੰ - ਬਾਵਨ ਅਵਤਾਰ। ਮੱਛ ਮੁੰਡੰ - ਮੱਛ ਦੇ ਸਿਰ ਵਾਲਾ(ਵਿਸ਼ਨੂੰ ਦਾ ਮਛ ਅਵਤਾਰ। ਫਧਿਓ - ਕਾਲ ਦੇ ਜਾਲ ਵਿੱਚ ਫਸਿਆ।

**ਭਾਵਾਰਥ** : ਬਾਵਨ ਅਵਤਾਰ ਜੋ ਬ੍ਰਾਹਮਣ ਸੀ, ਉਸਨੂੰ ਵੀ ਕਾਲ ਨੇ ਮਾਰ ਮੁਕਾਇਆ। ਮੱਛ ਅਵਤਾਰ ਜੋ ਵੱਡੇ ਸਿਰ ਵਾਲਾ ਸੀ, ਉਹ ਵੀ ਕਾਲ ਦੇ ਜਾਲ ਵਿੱਚ ਫਸ ਗਿਆ।

ਜਿਤੇ ਹੋਇ ਬੀਤੇ।। ਤਿਤੇ ਕਾਲ ਜੀਤੇ।।
ਜਿਤੇ ਸਰਨ ਜੈਹੈ।। ਤਿਤਿਓ ਰਾਖ ਲੈਹੈ।।੭੫।।

**ਸ਼ਬਦਾਰਥ** : ਤਿਤਿਯੋ - ਉਤਨੇ ਹੀ।
**ਭਾਵਾਰਥ** : ਜਿੰਨੇ ਵੀ ਹੋ ਚੁੱਕੇ ਹਨ ਉਹਨਾਂ ਸਾਰਿਆਂ ਉੱਤੇ ਕਾਲ ਨੇ ਜਿੱਤ ਪ੍ਰਾਪਤ ਕਰ ਲਈ ਹੈ। ਜਿੰਨੇ ਵੀ ਉਸ ਕਾਲ ਦੀ ਸ਼ਰਨ ਵਿੱਚ ਪਹੁੰਚ ਗਏ ਉਹਨਾਂ ਸਾਰਿਆਂ ਨੂੰ ਕਾਲ ਨੇ ਬਚਾ ਲਿਆ।

ਭੁਜੰਗ ਪ੍ਰਯਾਤ ਛੰਦ।।
ਬਿਨਾ ਸਰਨ ਤਾਕੀ ਨ ਅਉਰੈ ਉਪਾਯੰ।।
ਕਹਾ ਦੇਵ ਦਈਤੰ ਕਹਾ ਰੰਕ ਰਾਯੰ।।
ਕਹਾ ਪਾਤਸਾਹੰ ਕਹਾ ਉਮਰਾਯੰ।।
ਬਿਨਾ ਸਰਨ ਤਾਕੀ ਨ ਕੋਟੈ ਉਪਾਯੰ।।੭੬।।

**ਸ਼ਬਦਾਰਥ** : ਉਮਰਾਯੰ - ਹਾਕਮ ਲੋਕ। ਦੇਈਤੰ - ਦੈਂਤ। ਰਾਯੰ - ਰਾਜਾ।
**ਭਾਵਾਰਥ** : ਉਸ ਮਹਾਕਾਲ ਦੀ ਸ਼ਰਨ ਤੋਂ ਬਿਨਾਂ ਬਚਾਓ ਦਾ ਕੋਈ ਹੋਰ ਸਾਧਨ ਨਹੀਂ। ਚਾਹੇ ਕੋਈ ਦੇਵਤਾ ਹੈ ਜਾਂ ਦੈਂਤ ਹੈ। ਭਾਵੇਂ ਕੋਈ ਗਰੀਬ ਹੈ ਭਾਵੇਂ ਰਾਜਾ, ਭਾਵੇਂ ਕੋਈ ਬਾਦਸ਼ਾਹ ਹੀ ਕਿਉਂ ਨਾ ਹੋਵੇ,ਜਾਂ ਅਹਿਲਕਾਰ ਹੀ ਕਿਉ ਨਾ ਹੋਵੇ। ਉਹ ਕਰੋੜਾਂ ਉਪਾਅ ਕਿਉਂ ਨਾ ਕਰ ਲੈਣ, ਮਹਾਕਾਲ ਦੀ ਸ਼ਰਨ ਤੋਂ ਬਿਨਾਂ ਹੋਰ ਕੋਈ ਬਚਾਓ ਦਾ ਸਾਧਨ ਨਹੀਂ।

ਜਿਤੇ ਜੀਵ ਜੰਤੰ ਸੁ ਦੁਨੀਐ ਉਪਾਯੰ।।
ਸਭੈ ਅੰਤਿ ਕਾਲੰ ਬਲੀ ਕਾਲ ਘਾਯੰ।।
ਬਿਨਾ ਸਰਨ ਤਾਕੀ ਨਹੀ ਔਰ ਓਟੰ।।
ਲਿਖੇ ਜੰਤ੍ਰ ਕੇਤੇ ਪੜੇ ਮੰਤ੍ਰ ਕੋਟੰ।।੭੭।।

**ਸ਼ਬਦਾਰਥ** : ਦੁਨੀਐਂ - ਦੁਨੀਆ ਵਿੱਚ। ਅੰਤ ਕਾਲੰ - ਆਖਰੀ ਸਮੇਂ ਵਿੱਚ। ਬਲੀਕਾਲ - ਬਲਸ਼ਾਲੀ ਕਾਲ ਰੂਪ। ਘਾਯੰ - ਮਾਰ ਦਿੱਤੇ।

**ਭਾਵਾਰਥ** : ਉਸ ਅਕਾਲ ਪੁਰਖ ਨੇ ਜਿੰਨੇ ਵੀ ਜੀਵ ਇਸ ਦੁਨੀਆਂ ਵਿੱਚ ਪੈਦਾ ਕੀਤੇ ਹਨ, ਉਹਨਾਂ ਸਾਰਿਆਂ ਨੂੰ ਬਲਵਾਨ ਕਾਲ ਨੇ ਮਾਰ ਮੁਕਾਇਆ ਹੈ। ਉਸ ਕਾਲ ਪੁਰਖ ਦੇ ਆਸਰੇ ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ, ਬੇਸ਼ਕ ਉਹ ਕਿੰਨੇ ਵੀ ਜੰਤਰ ਲਿਖ ਲਵੇ ਜਾਂ ਕਰੋੜਾਂ ਹੀ ਮੰਤਰਾਂ ਦਾ ਜਾਪ ਕਰ ਲਵੇ।

ਨਰਾਜ ਛੰਦ।।

ਜਿਤੇਕਿ ਰਾਜ ਰੰਕਯੰ।। ਹਨੇ ਸੁ ਕਾਲ ਬੰਕਯੰ।।
ਜਿਤੇਕ ਲੋਕ ਪਾਲਯੰ।। ਨਿਦਾਨ ਕਾਲ ਦਾਲਯੰ।।੭੮।।

**ਸ਼ਬਦਾਰਥ** : ਜਿਤੇਕ - ਜਿੰਨੇ ਵੀ। ਬੰਕਯੰ - ਸੁੰਦਰ। ਨਿਦਾਨ - ਅੰਤ ਨੂੰ। ਦਾਲਯੰ - ਦਲ ਸੁੱਟੇ।

**ਭਾਵਾਰਥ** : ਜਿੰਨੇ ਵੀ ਰਾਜੇ ਤੇ ਗਰੀਬ ਹੋਏ ਹਨ, ਉਹਨਾਂ ਸਾਰਿਆਂ ਨੂੰ ਸੁੰਦਰ ਕਾਲ ਨੇ ਮਾਰ ਮੁਕਾਇਆ, ਜਿੰਨੇ ਵੀ ਲੋਕਾਂ ਦੀ ਪਾਲਣਾ ਕਰਨ ਵਾਲੇ ਹੋਏ ਹਨ, ਉਹਨਾਂ ਸਾਰਿਆਂ ਨੂੰ ਅੰਤ ਵਿੱਚ ਬਲਸ਼ਾਲੀ ਕਾਲ ਨੇ ਦਲ ਸੁੱਟਿਆ, ਮਲੀਆ ਮੇਟ ਕਰ ਦਿੱਤਾ।

ਕ੍ਰਿਪਾਣ ਪਾਣ ਜੇ ਜਪੈ।। ਅਨੰਤ ਥਾਟ ਤੇ ਥਪੈ।।
ਜਿਤੇਕ ਕਾਲ ਧਿਆਇ ਹੈ।। ਜਗੱਤਿ ਜੀਤ ਜਾਇ ਹੈ।।੭੯।।

**ਸ਼ਬਦਾਰਥ** : ਪਾਣ - ਹੱਥ। ਥਾਟ - ਵਿਉਂਤ। ਜਿਤੇਕ - ਜਿੰਨੇ ਵੀ।

**ਭਾਵਾਰਥ** : ਆਪਣੇ ਹੱਥ ਵਿੱਚ ਕ੍ਰਿਪਾਨ ਧਾਰਨ ਵਾਲਾ ਜੋ ਵੀ ਮਨੁੱਖ ਉਸਦਾ ਜਾਪ ਕਰਦਾ ਹੈ, ਅਤੇ ਬੇਅੰਤ ਵਿਉਂਤਾਂ ਰਾਹੀ ਉਸਦੀ ਪੂਜਾ ਕਰਦਾ ਹੈ, ਜੋ ਜੋ ਵੀ ਉਸ ਕਾਲ ਪੁਰਖ ਦਾ ਸਿਮਰਨ ਕਰਦਾ ਹੈ ਉਹ ਸਾਰੇ ਸੰਸਾਰ ਉੱਤੇ ਜਿੱਤ ਪ੍ਰਾਪਤ ਕਰ ਲਏਗਾ।

ਬਚਿਤ੍ਰ ਚਾਰ ਚਿਤ੍ਰਯੰ।। ਪਰਮਯੰ ਪਵਿਤ੍ਰਯੰ।।
ਅਲੋਕ ਰੂਪ ਰਾਜਿਯੰ।। ਸੁਣੇ ਸੁ ਪਾਪ ਭਾਜਯੰ।।੮੦।।

**ਸ਼ਬਦਾਰਥ** : ਬਚਿਤ੍ਰ - ਅਸਚਰਜ। ਪਰਮਯੰ - ਬਹੁਤ ਅਧਿਕ। ਅਲੋਕ - ਜਿਹੋ ਜਿਹਾ ਦੁਨੀਆਂ ਵਿੱਚ ਕੋਈ ਹੋਰ ਨਾ ਹੋਵੇ।

**ਭਾਵਾਰਥ** : ਉਸ ਕਾਲ ਪੁਰਖ ਦੇ ਸੁੰਦਰ ਅਸਚਰਜ ਰੂਪ ਹਨ, ਜੋ ਬਹੁਤ ਹੀ ਅਧਿਕ ਪਵਿਤਰ ਹਨ। ਉਹ ਬਹੁਤ ਹੀ ਅਦੁੱਤੀ ਰੂਪਾਂ ਵਿੱਚ ਸੋਭ ਰਿਹਾ ਹੈ,

ਉਸਦਾ ਨਾਮ ਸੁਣਕੇ ਸਾਰੇ ਪਾਪ ਖੰਭ ਲਾ ਕੇ ਉੱਡ ਜਾਂਦੇ ਹਨ।

ਬਿਸਾਲ ਲਾਲ ਲੋਚਨੰ।। ਬਿਅੰਤ ਪਾਪ ਮੋਚਨੰ।।
ਚਮਕ ਚੰਦ੍ਰ ਚਾਰਯੰ।। ਅਘੀ ਅਨੇਕ ਤਾਰਯੰ।।੮੧।।

**ਸ਼ਬਦਾਰਥ** : ਲੋਚਨੰ - ਨੇਤ੍ਰ, ਅੱਖਾਂ। ਮੋਚਨੰ - ਲਾਹੁਣ ਵਾਲੇ। ਚਾਰੀਅੰ - ਸੁੰਦਰ। ਅਘੀ - ਪਾਪੀ।

**ਭਾਵਾਰਥ** : ਉਸ ਮਹਾਕਾਲ ਦੇ ਨੇਤ੍ਰ ਬੜੇ ਵੱਡੇ ਵੱਡੇ ਅਤੇ ਲਾਲ ਹਨ, ਉਹ ਅਨੰਤ ਪਾਪਾਂ ਦਾ ਨਾਸ ਕਰਦੇ ਹਨ। ਉਹਨਾਂ ਦੀ ਚਮਕ ਚੰਦ੍ਰਮਾ ਦੀ ਚਮਕ ਨਾਲੋਂ ਵੀ ਸੁੰਦਰ ਹੈ, ਅਤੇ ਉਹ ਅਣਗਿਣਤ ਪਾਪੀਆਂ ਨੂੰ ਤਾਰ ਦਿੰਦਾ ਹੈ।

ਰਸਾਵਲ ਛੰਦ।।
ਜਿਤੇ ਲੋਕ ਪਾਲੰ।।ਤਿਤੇ ਜੇਰ ਕਾਲੰ।।
ਜਿਤੇ ਸੂਰ ਚੰਦ੍ਰੰ।। ਕਹਾ ਇੰਦ੍ਰ ਬਿੰਦ੍ਰੰ।।੮੨।।

**ਸ਼ਬਦਾਰਥ** : ਜੇਰ - ਅਧੀਨ। ਬਿੰਦ੍ਰੰ - ਤੁੱਛ।

**ਭਾਵਾਰਥ** : ਜਿੰਨੇ ਵੀ ਲੋਕਾਂ ਨੂੰ ਪਾਲਨ ਵਾਲੇ ਹਨ , ਉਹ ਸਾਰੇ ਦੇ ਸਾਰੇ ਹੀ ਕਾਲ ਦੇ ਅਧੀਨ ਹਨ। ਕੀ ਸੂਰਜ, ਕੀ ਚੰਦ੍ਰਮਾ, ਕੀ ਇੰਦ੍ਰ ਵਰਗੇ ਰਾਜੇ ਇਹ ਸਾਰੇ ਹੀ ਕਾਲ ਦੇ ਅਧੀਨ ਹਨ।

ਭੁਜੰਗ ਪ੍ਰਯਾਤ ਛੰਦ।।
ਫਿਰੈ ਚੌਦਹੂੰ ਲੋਕਯੰ ਕਾਲ ਚੱਕ੍ਰੰ।।
ਸਭੈ ਨਾਥ ਨਾਥੇ ਭ੍ਰਮੈ ਭਉਹ ਬੱਕ੍ਰੰ।।
ਕਹਾ ਰਾਮ ਕ੍ਰਿਸਨੰ ਕਹਾ ਚੰਦ ਸੂਰੰ।।
ਸਭੈ ਹਾਥ ਬਾਧੇ ਖਰੇ ਕਾਲ ਹਜੂਰੰ।।੮੩।।

**ਸ਼ਬਦਾਰਥ** : ਨਾਥ - ਮਾਲਿਕ। ਬਕ੍ਰੰ - ਟੇਢੀ।

**ਭਾਵਾਰਥ** : ਉਸ ਮਹਾ ਕਾਲ ਪ੍ਰਭੂ ਦਾ ਚੱਕਰ ਚੌਦਾਂ ਲੋਕਾਂ ਵਿੱਚ ਫਿਰ ਰਿਹਾ ਹੈ, ਉਸ ਵਿੱਚ ਵਿਚਰ ਰਹੇ ਸਾਰੇ ਪ੍ਰਾਣੀ ਭਾਵੇਂ ਉਹ ਕਿੰਨੇ ਵੀ ਵੱਡੇ ਸੁਆਮੀ ਕਿਉ ਨਾ ਹੋਣ, ਉਹ ਸਾਰੇ ਕਾਲ ਦੀਆਂ ਟੇਢੀਆਂ ਭਉਹਾਂ ਕਰਨ ਤੇ ਨਥ ਵਿੱਚ ਨਥੇ ਹੋਏ ਫਿਰਦੇ ਹਨ। ਕੀ ਰਾਮ ਚੰਦ੍ਰ ਜੀ, ਕੀ ਕ੍ਰਿਸ਼ਨ ਜੀ, ਕੀ ਚੰਦ੍ਰਮਾ ਅਤੇ ਕੀ ਸੂਰਜ, ਸਾਰੇ ਦੇ ਸਾਰੇ ਹੀ ਉਸ ਕਾਲ ਦੇ ਸਾਹਮਣੇ ਹੱਥ ਜੋੜ ਕੇ ਉਸ ਦੇ ਹਜ਼ੂਰ ਖੜੇ ਹਨ।

ਸਵੈਯਾ।।

ਕਾਲਹੀ ਪਾਇ ਭਯੋ ਭਗਵਾਨ ਸੁ ਜਾਗਤ ਯਾ ਜਗ ਜਾ ਕੀ ਕਲਾ ਹੈ।।
ਕਾਲਹੀ ਪਾਇ ਭਯੋ ਬ੍ਰਹਮਾ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ।।
ਕਾਲ ਹੀ ਪਾਇ ਸੁਰਾ ਸੁਰ ਗੰਧ੍ਰਬ ਜੱਛ ਭੁਜੰਗ ਦਿਸਾ ਬਿਦਿਸਾ ਹੈ।।
ਔਰ ਸਕਾਲ ਸਭੈ ਬਸਿ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ।।੮੪।।

**ਸ਼ਬਦਾਰਥ** : ਭਗਵਾਨ - ਵਿਸ਼ਨੂੰ। ਕਲਾ - ਸ਼ਕਤੀ। ਜੁਗੀਆ - ਜੋਗੀ ਦੱਤਾ ਤ੍ਰੇਯ। ਸੁਰਾ ਸੁਰ - ਸੁਰ ਅਤੇ ਅਸੁਰ। ਭੁਜੰਗ - ਨਾਗ ਸੱਪ। ਦਿਸਾ ਬਿਦਿਸਾ - ਚਾਰੋ ਦਿਸ਼ਾਵਾਂ ਅਤੇ ਉਹਨਾਂ ਦੇ ਕੋਣੇ। ਸਕਾਲ - ਕਾਲ ਅਧੀਨ। ਅਕਾਲ - ਸ੍ਰੀ ਅਕਾਲ ਪੁਰਖ।

**ਭਾਵਾਰਥ** : ਸ੍ਰੀ ਵਿਸ਼ਨੂੰ ਜੀ ਨੂੰ, ਜਿਨ੍ਹਾਂ ਦੀ ਕਲਾ ਸਾਰੇ ਸੰਸਾਰ ਵਿੱਚ ਵਰਤ ਰਹੀ ਹੈ, ਕਾਲ ਦੀ ਕ੍ਰਿਪਾ ਨਾਲ ਹੀ ਭਗਵਾਨ ਦੀ ਪਦਵੀ ਪ੍ਰਾਪਤ ਹੋਈ ਹੈ। ਕਾਲ ਦੀ ਕ੍ਰਿਪਾ ਨਾਲ ਹੀ ਬ੍ਰਹਮਾ ਜੀ, ਸ਼ਿਵ ਜੀ ਅਤੇ ਜੋਗੀ ਹੋਏ ਹਨ। ਕਾਲ ਦੇ ਬਣਾਏ ਹੋਏ ਦੇਵਤੇ, ਦੈਂਤ ਗੰਧ੍ਰਬ, ਸੱਪ, ਚਾਰੇ ਦਿਸ਼ਾਵਾਂ (ਪੂਰਵ, ਪੱਛਮ, ਉੱਤਰ, ਦੱਖਣ) ਅਤੇ ਬਿਦਿਸ਼ਾ (ਉਪਦਿਸਾ - ਪਰਬਤੀ ਕੋਣ, ਪੱਛਮੋਤ੍ਰੀ ਕੋਣ, ਪੂਰਬ ਦੱਖਣ ਦੀ ਕੋਣ, ਪੱਛਮ ਦਖਣ ਦੀ ਕੋਣ, ਉਤਾਹਾਂ ਤੇ ਹਿਠਾਹਾਂ) ਹਨ। ਹੋਰ ਵੀ ਜਿੰਨੇ ਜੀਵ ਜੰਤੂ ਹਨ, ਉਹ ਸਾਰੇ ਕਾਲ ਦੇ ਵੱਸ ਵਿੱਚ ਹਨ। ਬਸ ਇੱਕ ਅਕਾਲ ਪੁਰਖ ਆਪ ਹੀ ਹੈ ਜੋ ਸਦਾ ਕਾਲ ਤੋਂ ਰਹਿਤ ਹੈ।

ਭੁਜੰਗ ਪ੍ਰਯਾਤ ਛੰਦ।।

ਨਮੋ ਦੇਵ ਦੇਵੰ ਨਮੋ ਖੜਗਧਾਰੰ।।
ਸਦਾ ਏਕ ਰੂਪੰ ਸਦਾ ਨਿਰਬਿਕਾਰੰ।।
ਨਮੋ ਰਾਜਸੰ ਸਾਤਕੰ ਤਾਮਸੇਅੰ।।
ਨਮੋ ਨਿਰਬਿਕਾਰੰ ਨਮੋ ਨਿਰਜੁਰੇਅੰ।।੮੫।।

**ਸ਼ਬਦਾਰਥ** : ਰਾਜਸੰ - ਰਜੋ ਗੁਣੀ। ਸਾਤਕੰ - ਸਤੋ ਗੁਣੀ। ਤਾਮਸੰ - ਤਮੋ ਗੁਣੀ। ਨਿਰਜੁਰੇਅੰ - ਰੋਗ ਰਹਿਤ।

**ਭਾਵਾਰਥ** : ਦੇਵਤਿਆਂ ਦਾ ਵੀ ਦੇਵਤੇ ਨੂੰ ਨਮਸਕਾਰ ਹੈ, ਤਲਵਾਰ ਧਾਰਨ ਕਰਨ ਵਾਲੇ ਨੂੰ ਮੇਰੀ ਨਮਸਕਾਰ। ਉਹ ਸਦਾ ਇਕ ਰੂਪ ਹੈ ਅਤੇ ਬਿਕਾਰਾਂ ਤੋਂ ਰਹਿਤ ਹੈ। ਰਜੋ ਗੁਣੀ, ਸਤੋ ਗੁਣੀ ਅਤੇ ਤਮੋ ਗੁਣੀ ਪ੍ਰਭੂ ਨੂੰ ਨਮਸਕਾਰ ਹੈ। ਵਿਕਾਰਾਂ ਤੋਂ ਰਹਿਤ ਅਤੇ ਰੋਗ ਤੋਂ ਰਹਿਤ ਕਾਲ ਪੁਰਖ ਦੇ ਚਰਨਾਂ ਉੱਤੇ ਮੇਰੀ ਨਮਸਕਾਰ ਹੈ।

ਰਸਾਵਲ ਛੰਦ।।
ਨਮੋ ਬਾਨ ਪਾਣੰ।। ਨਮੋ ਨਿਰਭਯਾਣੰ।।
ਨਮੋ ਦੇਵ ਦੇਵੰ।। ਭਵਾਨੰ ਭਵੇਅੰ।।੮੬।।

**ਸ਼ਬਦਾਰਥ** : ਨਿਰਭਯਾਣੰ - ਨਿਰਭੈ। ਭਵਾਣੰ - ਜੋ ਹੈ। ਭਵੇਅੰ - ਜਿਸਦੀ ਹੋਂਦ ਸੰਭਵ ਹੈ।

**ਭਾਵਾਰਥ** : ਹੱਥ ਵਿੱਚ ਤੀਰ ਧਨੁਸ਼ ਫੜਨ ਵਾਲੇ ਪ੍ਰਭੂ ਨੂੰ ਜੋ ਨਿਰਭੈ ਹੈ, ਮੇਰੀ ਨਮਸਕਾਰ ਹੈ। ਦੇਵਤਿਆਂ ਦੇ ਵੱਡੇ ਦੇਵਤੇ ਨੂੰ ਮੇਰੀ ਨਮਸਕਾਰ ਹੈ। ਉਹ ਹਰ ਸਮੇਂ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਵੀ ਹੋਵੇਗਾ।

ਭੁਜੰਗ ਪ੍ਰਯਾਤ ਛੰਦ।।
ਨਮੋ ਖੱਗ ਖੰਡੈ ਕ੍ਰਿਪਾਣੰ ਕਟਾਰੰ।।
ਸਦਾ ਏਕ ਰੂਪੰ ਸਦਾ ਨਿਰ ਬਿਕਾਰੰ।।
ਨਮੋ ਬਾਣ ਪਾਣੰ ਨਮੋ ਦੰਡ ਧਾਰਿਯੰ।।
ਜਿਨੈ ਚੌਦਹੂੰ ਲੋਕ ਜੋਤੰ ਬਿਥਾਰਿਯੰ।।੮੭।।

**ਸ਼ਬਦਾਰਥ** : ਖੰਡੰ - ਖੰਡਾ। ਧਾਰਯੰ - ਧਾਰਨ ਕੀਤਾ ਹੋਇਆ ਹੈ।

**ਭਾਵਾਰਥ** : ਖੜਗ, ਖੰਡਾ, ਕ੍ਰਿਪਾਨ, ਕਟਾਰ ਧਾਰਨ ਕਰਨ ਵਾਲੇ ਨੂੰ ਮੇਰੀ ਨਮਸਕਾਰ ਹੈ। ਉਹ ਸਦਾ ਇਕ ਰੂਪ ਹੈ ਅਤੇ ਵਿਕਾਰਾਂ ਤੋਂ ਰਹਿਤ ਹੈ। ਹੱਥ ਵਿੱਚ ਤੀਰ ਫੜਨ ਵਾਲੇ ਅਤੇ ਸਲੋਤਰ ਧਾਰਨ ਵਾਲੇ ਕਾਲ ਨੂੰ ਮੇਰੀ ਪ੍ਰਣਾਮ ਹੈ। ਉਸ ਮਹਾਕਾਲ ਪ੍ਰਭੂ ਦੀ ਜੋਤ ਚੌਦਾਂ ਲੋਕਾਂ ਵਿੱਚ ਪ੍ਰਕਾਸ਼ਮਾਨ ਹੋ ਰਹੀ ਹੈ।

ਨਮਸਕਾਰਯੰ ਮੋਰ ਤੀਰੰ ਤੁਫੰਗੰ।।
ਨਮੋ ਖੱਗ ਅਦੱਗੰ ਅਭੇਅੰ ਅਭੰਗੰ।।
ਗਦਾਯੰ ਗ੍ਰਿਸਟੰ ਨਮੋ ਸੈਹਥੀਅੰ।।
ਜਿਨੈ ਤੁੱਲੀਯੰ ਬੀਰ ਬੀਯੋ ਨ ਬੀਅੰ।।੮੮।।

**ਸ਼ਬਦਾਰਥ** : ਮੋਰ - ਮੇਰੀ। ਤੁਫੰਗੰ - ਬੰਦੂਕ। ਅੱਦਗੰ - ਦਾਗ ਤੋਂ ਰਹਿਤ। ਅਭੇਅੰ - ਵਿੰਨ੍ਹੀ ਨਾ ਜਾਣ ਵਾਲੀ। ਅਭੰਗੰ - ਨਾ ਟੁੱਟਣ ਵਾਲੀ। ਗਦਾਯੰ - ਗਦਾ। ਗ੍ਰਿਸਟੰ - ਭਾਰੀ। ਸੈਹਥੀਯੰ - ਬਰਛੀ। ਤੁਲੀਯੰ - ਬਰਾਬਰ। ਬੀਯੋ - ਹੋਰ। ਨਬੀਯੰ - ਕੋਈ ਦੂਜਾ ਹੋਰ ਨਹੀਂ।

**ਭਾਵਾਰਥ** : ਕਾਲ ਰੂਪੀ ਤੀਰ ਅਤੇ ਬੰਦੂਕ ਨੂੰ ਮੇਰੀ ਨਮਸਕਾਰ ਹੈ। ਨਾ ਵਿੰਨ੍ਹੀ

ਜਾਣ ਵਾਲੀ ਚਮਕਦੀ ਤਲਵਾਰ ਨੂੰ ਮੇਰੀ ਨਮਸਕਾਰ। ਕਾਲ ਰੂਪੀ ਭਾਰੀ ਗਦਾ ਅਤੇ ਬਰਛੀ ਨੂੰ ਮੇਰੀ ਪ੍ਰਣਾਮ ਹੈ। ਉਸ ਮਹਾਕਾਲ ਦੇ ਬਰਾਬਰ ਨਾ ਕੋਈ ਸੂਰਮਾ ਹੋਇਆ ਹੈ ਅਤੇ ਨਾ ਹੀ ਕੋਈ ਦੂਸਰਾ ਹੋਵੇਗਾ।

ਰਸਾਵਲ ਛੰਦ।।

ਨਮੋ ਚੱਕ੍ਰ ਪਾਣੰ।। ਅਭੂਤੰ ਭਯਾਣੰ।।
ਨਮੋ ਉਗ੍ਰ ਦਾੜੰ।। ਮਹਾਂ ਗ੍ਰਿਸਟ ਗਾੜੰ।।੮੯।।

**ਸ਼ਬਦਾਰਥ** : ਅਭੂਤੰ - ਅਸਚਰਜ। ਉਗ੍ਰਦਾੜੰ - ਤਿਖੀਆਂ ਦਾੜ੍ਹਾਂ। ਗਾੜੰ - ਬਹੁਤ ਮਜਬੂਤ।

**ਭਾਵਾਰਥ** : ਉਹ ਮਹਾਕਾਲ ਜਿਸਦੇ ਹੱਥ ਵਿੱਚ ਚੱਕਰ ਹੈ, ਉਸਨੂੰ ਮੇਰੀ ਨਮਸਕਾਰ ਅਸਚਰਜ ਅਤੇ ਭਿਆਨਕ ਰੂਪ ਵਾਲੇ ਨੂੰ ਮੇਰੀ ਪ੍ਰਣਾਮ ਹੈ। ਤੇਜ, ਤਿੱਖੀਆਂ, ਭਾਰੀ ਅਤੇ ਮਜਬੂਤ ਦਾੜ੍ਹਾਂ ਵਾਲੇ ਨੂੰ ਮੇਰੀ ਨਮਸਕਾਰ ਹੈ।

ਨਮੋ ਤੀਰ ਤੋਪੰ।। ਜਿਨੈ ਸਤ੍ਰ ਘੋਪੰ।।
ਨਮੋ ਧੋਪ ਪੱਟੰ।। ਜਿਨੈ ਦੁਸਟ ਦੱਟੰ।।੯੦।।

**ਸ਼ਬਦਾਰਥ** : ਘੋਪੰ - ਵਿਨ੍ਹਿਆ। ਧੋਪ - ਸਿੱਧੀ ਤਲਵਾਰ। ਪੱਟੰ - ਸਿੱਧੀ ਅਤੇ ਪਤਲੀ ਤਲਵਾਰ। ਦਟੰ - ਦਬਕਾਇਆ।

**ਭਾਵਾਰਥ** : ਤੀਰ ਅਤੇ ਤੋਪ ਵਾਲੇ ਮਹਾਕਾਲ ਨੂੰ ਮੇਰੀ ਨਮਸਕਾਰ, ਜਿਸਨੇ ਤੀਰਾਂ ਅਤੇ ਤੋਪਾਂ ਦੇ ਨਾਲ ਦੁਸ਼ਮਣਾਂ ਨੂੰ ਵਿੰਨ੍ਹ ਦਿੱਤਾ ਹੈ। ਮੇਰੀ ਨਮਸਕਾਰ ਹੈ ਉਸ ਸਿੱਧੀ ਅਤੇ ਪਤਲੀ ਤਲਵਾਰ ਰੂਪੀ ਕਾਲ ਨੂੰ ਜਿਸਨੇ ਦੁਸ਼ਟਾਂ ਨੂੰ ਦਬਕਾਇਆ ਹੈ।

ਜਿਤੇ ਸਸਤ੍ਰ ਨਾਮੰ।। ਨਮਸਕਾਰ ਤਾਮੰ।।
ਜਿਤੇ ਅਸਤ੍ਰ ਭੇਯੰ।। ਨਸਮਕਾਰ ਤੇਯੰ।।੯੧।।

**ਸ਼ਬਦਾਰਥ** : ਤਾਮੰ - ਤਿਨ੍ਹਾਂ ਸਾਰਿਆਂ ਨੂੰ। ਭੇਯੰ - ਹੋਏ ਹਨ।

**ਭਾਵਾਰਥ** : ਜਿੰਨੇ ਵੀ ਨਾਮ ਵਾਲੇ ਸ਼ਸਤ੍ਰ ਹਨ, ਉਹਨਾਂ ਸਾਰਿਆਂ ਨੂੰ ਮੈਂ ਕਾਲ ਰੂਪ ਹੋਣ ਕਰਕੇ ਨਮਸਕਾਰ ਕਰਦਾ ਹਾਂ। ਜਿੰਨੇ ਵੀ ਅਸਤ੍ਰਾਂ ਦੇ ਭੇਦ ਹਨ ਉਹਨਾਂ ਸਾਰਿਆਂ ਨੂੰ ਮੈਂ ਚਾਲ ਰੂਪ ਹੋਣ ਕਰਕੇ ਨਮਸਕਾਰ ਕਰਦਾ ਹਾਂ।

ਸਵੈਯਾ।।

ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੋ।।
ਭੂਲ ਛਿਮੋ ਹਮਰੀ ਪ੍ਰਭ ਆਪਨ ਭੂਲਨ ਹਾਰ ਕਹੂੰ ਕੋਊ ਮੋਸੋ।।
ਸੇਵ ਕਰੀ ਤੁਮਰੀ ਤਿਨ ਕੇ ਸਭਹੀ ਗ੍ਰਿਹ ਦੇਖੀਅਤ ਦ੍ਰਬ ਭਰੋਸੇ।।
ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ।।੯੨।।

**ਸ਼ਬਦਾਰਥ** : ਮੇਰੁ - ਸੁਮੇਰ ਪਰਬਤ। ਤ੍ਰਿਣ - ਤਿਨਕਾ, ਤੀਲਾ। ਜਾਹਿ - ਮੇਰੇ ਵਰਗੇ ਨੂੰ। ਛਿਮੋ - ਮੁਆਫ਼ ਕਰੋ। ਆਪਨ - ਖ਼ੁਦ ਹੀ। ਦ੍ਰਬ - ਦੌਲਤ। ਭਰੋਸੇ - ਭਰਿਆ ਹੋਇਆ। ਯਾ ਕਲ - ਇਸ ਕਲਯੁਗ ਵਿੱਚ।

**ਭਾਵਾਰਥ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੇਨਤੀ ਕਰਦੇ ਹਨ ਕਿ ਮੇਰੇ ਵਰਗੇ ਤ੍ਰਿਣ ਸਮਾਨ ਤੁੱਛ ਜੀਵ ਨੂੰ ਤੁਸੀ ਸੁਮੇਰ ਪਰਬਤ ਬਣਾ ਦਿਓ, ਆਪ ਜੀ ਵਰਗਾ ਗਰੀਬਾਂ ਨੂੰ ਨਿਵਾਜਣ ਵਾਲਾ ਕੋਈ ਹੋਰ ਦੂਸਰਾ ਨਹੀਂ। ਹੇ ਪ੍ਰਭੂ ਮੇਰੀਆਂ ਸਾਰੀਆਂ ਭੁੱਲਾਂ ਨੂੰ ਬਖ਼ਸ਼ ਦਿਓ, ਮੇਰੇ ਵਰਗਾ ਭੁੱਲਣਹਾਰ ਸੰਸਾਰ ਵਿੱਚ ਹੋਰ ਕੋਈ ਨਹੀਂ। ਜਿਨ੍ਹਾਂ ਨੇ ਤੇਰੀ ਸੇਵਾ ਕੀਤੀ ਉਹਨਾਂ ਦੇ ਘਰ ਧਨ ਦੌਲਤ ਨਾਲ ਭਰੇ ਹੋਏ ਵੇਖੇ ਗਏ ਹਨ। ਇਸ ਕਲਿਜੁਗ ਵਿੱਚ ਕਾਲ ਕ੍ਰਿਪਾਨ ਅਤੇ ਬਾਹੂਬਲ ਵਾਲੇ ਮਹਾ ਸਹਾਇਕ ਦਾ ਹੀ ਭਰੋਸਾ ਹੈ।

ਸੁੰਭ ਨਿਸੁੰਭ ਸੇ ਕੋਟ ਨਿਸਾਚਰ ਜਾਹਿ ਛਿਨੇਕ ਬਿਖੈ ਹਨ ਡਾਰੇ।।
ਧੂਮਰਲੋਚਨ ਚੰਡ ਅਉ ਮੁੰਡ ਸੇ ਮਾਹਖ ਸੇ ਪਲ ਬੀਚ ਨਿਵਾਰੇ।।
ਚਾਮਰ ਸੇ ਰਣਚਿੱਛੁਰ ਸੇ ਰਕਤਿੱਛਣ ਸੇ ਝਟ ਦੈ ਝਝਕਾਰੇ।।
ਐਸੋ ਸੁ ਸਾਹਿਬੁ ਪਾਇ ਕਹਾ ਪਰਵਾਹ ਰਹੀ ਇਹ ਦਾਸ ਤਿਹਾਰੇ।।੯੩।।

**ਸ਼ਬਦਾਰਥ** : ਨਿਸਾਚਰ - ਦੈਂਤ। ਨਿਵਾਰੇ - ਦੂਰ ਕੀਤੇ। ਰਣ - ਜੰਗ ਵਿੱਚ। ਚਿੱਛਰ - ਇਕ ਅੱਖ ਵਾਲੇ। ਰਕਤਿੱਛਰ - ਲਾਲ ਨੈਣਾਂ ਵਾਲਾ ਦੈਂਤ। ਝਝਕਾਰੇ - ਛੇਤੀ ਹੀ ਝਾੜ ਸੁੱਟੇ।

**ਭਾਵਾਰਥ** : ਉਸ ਮਹਾਕਾਲ ਪ੍ਰਭੂ ਨੇ ਸੁੰਭ ਨਿਸੁੰਭ ਆਦਿ ਦੈਂਤ ਛਿਨ ਵਿੱਚ ਨਾਸ ਕਰ ਦਿੱਤੇ, ਧੂਮਰਲੋਚਨ, ਚੰਡਮੁੰਡ ਅਤੇ ਮਹਿਖਾਸੁਰ ਜਿਹੇ ਦੈਂਤਾਂ ਨੂੰ ਇੱਕ ਪਲ ਵਿੱਚ ਨਾਸ ਕਰ ਦਿੱਤਾ, ਚਾਮਰ, ਚਿੱਛਰ ਰਕਤਛਨ ਆਦਿ ਦੈਂਤਾਂ ਵਰਗੇ ਜੰਗ ਵਿੱਚ ਝਟ ਪਟ ਮਾਰ ਮੁਕਾਏ। ਇਹੋ ਜਿਹੇ ਉੱਚੇ ਸੁਆਮੀ ਨੂੰ ਪ੍ਰਾਪਤ ਕਰਕੇ ਤੇਰੇ ਦਾਸ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ) ਕਿਸੇ ਦੀ ਕੀ ਪ੍ਰਵਾਹ ਰਹਿ ਗਈ ਹੈ।

ਮੁੰਡਹੁ ਸੇ ਮਧੁਕੀਟਭ ਸੇ ਮੁਰ ਸੇ ਅਘ ਸੇ ਜਿਨਿ ਕੋਟਿ ਦਲੇ ਹੈ।।
ਓਟ ਕਰੀ ਕਬਹੂੰ ਨ ਜਿਨੈ ਰਣ ਚੋਟ ਪਰੀ ਪਗ ਦ੍ਵੈ ਨ ਟਲੇ ਹੈ।।
ਸਿੰਧ ਬਿਖੈ ਜੇ ਨ ਬੂਡੈ ਨਿਸਾਚਰ ਪਾਵਕ ਬਾਣ ਬਹੇ ਨ ਜਲੇ ਹੈ।।
ਤੇ ਅਸ ਤੋਰ ਬਿਲੋਕ ਅਲੋਕ ਸੁ ਲਾਜ ਕੋ ਛਾਡਿਕੈ ਭਾਜਿ ਚਲੇ ਹੈ।। ੯੪।।

**ਸ਼ਬਦਾਰਥ** : ਪਗ - ਪੈਰ। ਸਿੰਧ - ਸਮੁੰਦਰ। ਬੂਡੇ - ਡੂਬੇ। ਪਾਵਕ ਬਾਣ - ਅਗਨ ਬਾਣ। ਅਸਿ - ਤਲਵਾਰ। ਤੋਰ - ਤੇਰੀ। ਬਿਲੋਕ - ਵੇਖਕੇ। ਅਲੋਕ - ਅਸਚਰਜ।

**ਭਾਵਾਰਥ** : ਉਸ ਮਹਾਕਾਲ ਪ੍ਰਭੂ ਨੇ ਮੁੰਡ, ਮਧੁ, ਕੀਟਭ, ਮੁਰ ਅਤੇ ਅਘਾਸੁਰ ਵਰਗੇ ਕਰੋੜਾਂ ਦੈਂਤ ਮਾਰ ਦਿੱਤੇ ਹਨ। ਜਿਨ੍ਹਾਂ ਸੂਰਬੀਰਾਂ ਨੇ ਕਦੇ ਵੀ ਬਚਾਓ ਦਾ ਸਾਧਨ ਨਹੀਂ ਕੀਤਾ, ਅਤੇ ਜੰਗ ਦਾ ਨਗਾਰਾ ਵੱਜਣ ਤੇ ਦੋ ਕਦਮ ਵੀ ਪਿਛਾਂਹ ਨਹੀਂ ਹਟੇ, ਜਿਹੜੇ ਦੈਂਤ ਸਮੁੰਦਰ ਵਿੱਚ ਨਹੀਂ ਡੁੱਬੇ ਅਤੇ ਅਗਨ ਬਾਣਾਂ ਨਾਲ ਨਹੀਂ ਸੜੇ, ਉਹ ਤੇਰੀ ਅਸਚਰਜ ਖੜਗ ਨੂੰ ਵੇਖਕੇ ਸ਼ਰਮਸਾਰ ਹੋ ਕੇ ਭੱਜ ਗਏ ਹਨ।

ਰਾਵਣ ਸੇ ਮਹਰਾਵਣ ਸੇ ਘਟਕਾਨਹੁ ਸੇ ਪਲ ਬੀਚ ਪਛਾਰੇ।।
ਬਾਰਦ ਨਾਦ ਅਕੰਪਨ ਸੇ ਜਗ ਜੰਗ ਜੁਰੇ ਜਿਨ ਸਿਉ ਜਮ ਹਾਰੇ।।
ਕੁੰਭ ਅਕੁੰਭ ਸੇ ਜੀਤ ਸਭੈ ਜਗ ਸਾਤ ਹੂੰ ਸਿੰਧ ਹਥੀਆਰ ਪਖਾਰੇ।।
ਜੇ ਜੇ ਹੁਤੇ ਅਕਟੇ ਬਿਕਟੇ ਸੁ ਕਟੇ ਕਰਿ ਕਾਲ ਕ੍ਰਿਪਾਨ ਕੇ ਮਾਰੇ।।੯੫।।

**ਸ਼ਬਦਾਰਥ** : ਘਟਕਾਨਹੁ - ਕੁੰਭਕਰਨ ਜਿਹੇ। ਬਾਰਦ ਨਾਦ - ਮੇਘਨਾਥ। ਕੁੰਭ ਅਕੁੰਭ - ਕੁੰਭਕਰਨ ਦੇ ਪੁੱਤਰ। ਸਾਤ - ਸੱਤਾਂ ਹੀ ਸਾਗਰਾਂ 'ਚ। ਅਕਟੇ - ਨਾ ਕੱਟੇ ਜਾਣ ਵਾਲੇ। ਬਿਕਟੇ - ਔਖੇ ਵੱਡੇ ਜਾਣ ਵਾਲੇ।

**ਭਾਵਾਰਥ** : ਉਸ ਕਾਲ ਪ੍ਰਭੂ ਨੇ ਰਾਵਣ, ਮਹਾ ਰਾਵਣ, ਕੁੰਭਕਰਨ ਵਰਗੇ ਯੋਧੇ ਇੱਕ ਪਲ ਵਿੱਚ ਨਾਸ ਕਰ ਦਿੱਤੇ, ਮੇਘਨਾਥ ਅਤੇ ਅਕੰਪਨ ਵਰਗੇ ਸੂਰਮੇ, ਜਿਨ੍ਹਾਂ ਨਾਲ ਯੁੱਧ ਕਰਕੇ ਜਮ ਵੀ ਹਾਰ ਗਿਆ, ਕੁੰਭ ਅਤੇ ਅਕੁੰਭ ਵਰਗੇ ਬਹਾਦਰ, ਜਿਨ੍ਹਾਂ ਨੇ ਸਾਰੇ ਸੰਸਾਰ ਨੂੰ ਜਿੱਤ ਕੇ ਆਪਣੇ ਸ਼ਸਤ੍ਰ ਸੱਤਾਂ ਸਮੁੰਦਰਾਂ ਵਿੱਚ ਜਾ ਕੇ ਧੋਤੇ, ਇਹੋ ਜਿਹੇ ਹੋਰ ਅਨੇਕਾਂ ਸੂਰਮੇ ਜਿਹੜੇ ਕਿਸੇ ਕੋਲੋਂ ਕੱਟੇ ਨਹੀਂ ਗਏ, ਅਤੇ ਅਉਖੇ ਕੱਟੇ ਜਾਣ ਵਾਲੇ, ਉਹ ਵੀ ਸ੍ਰੀ ਕਾਲ ਦੇ ਹੱਥ ਦੀ ਤਲਵਾਰ ਨਾਲ ਕੱਟੇ ਗਏ।

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੋ ਕਿਹ ਕੁੰਟ ਕਹੋ ਭਜਿ ਜਈਯੈ।।
ਆਗੇ ਹੂੰ ਕਾਲ ਧਰੇ ਅਸ ਗਾਜਤ ਛਾਜਤ ਹੈ ਜਿੰਹ ਤੇ ਨਸਿ ਅਈਯੈ।।
ਐਸੋ ਨ ਕੈ ਗਯੋ ਕੋਈ ਸੁ ਦਾਵ ਰੇ ਜਾਹਿ ਉਪਾਵ ਸੋ ਘਾਵ ਬਚਈਐ।।
ਜਾ ਤੇ ਨ ਛੂਟੀਐ ਮੂੜ ਕਹੂੰ ਹਸਿ ਤਾਕੀ ਨ ਕਿਉ ਸਰਣਾਗਤਿ ਜਈਯੈ।।੯੬।।

**ਸ਼ਬਦਾਰਥ** : ਅਸਿ - ਤਲਵਾਰ। ਛਾਜਤ - ਫੱਬਦਾ ਹੈ। ਘਾਟ - ਵਾਰ, ਹਮਲਾ। ਸਰਣਾਗਤ - ਸ਼ਰਣ ਵਿੱਚ ਆਏ ਹੋਏ।

**ਭਾਵਾਰਥ** : ਜੇ ਕੋਈ ਮੌਤ ਦੇ ਮੂੰਹ ਤੋਂ ਬਚਣਾ ਚਾਹੁੰਦਾ ਹੋਵੇ ਤਾਂ ਉਹ ਕਿਹੜੀ ਦਿਸ਼ਾ ਵਿੱਚ ਜਾ ਕੇ ਬਚ ਸਕਦਾ ਹੈ, ਜਿਸ ਪਾਸੇ ਵੀ ਉਹ ਆਪਣੀ ਜਾਨ ਬਚਾਉਣ ਲਈ ਭੱਜ ਕੇ ਜਾਂਦਾ ਹੈ, ਉਸੇ ਪਾਸੇ ਹੀ ਕਾਲ ਆਪਣੇ ਹੱਥ ਵਿੱਚ ਤਲਵਾਰ ਫੜਕੇ ਗੱਜ ਰਿਹਾ ਹੈ। ਉਹ ਕਿਹੜੀ ਦਿਸ਼ਾ ਵਿੱਚ ਭੱਜ ਕੇ ਜਾ ਸਕਦਾ ਹੈ ? ਇਸ ਤਰ੍ਹਾਂ ਦਾ ਯਤਨ ਅਤੇ ਦਾਓ ਪੇਚ ਕੋਈ ਵੀ ਨਹੀਂ ਕਰ ਸਕਿਆ ਜਿਸ ਨਾਲ ਕਾਲ ਦੀ ਚੋਟ ਤੋਂ ਆਪਣੇ ਆਪ ਨੂੰ ਬਚਾਅ ਸਕਿਆ ਹੋਵੇ। ਹੇ ਮੂਰਖ ! ਜਿਸ ਤੋਂ ਕਦੇ ਵੀ ਨਹੀਂ ਛੁੱਟਿਆ ਜਾ ਸਕਦਾ, ਉਸਦੀ ਸ਼ਰਣ ਵਿੱਚ ਕਿਉਂ ਨਾ ਹੱਸ ਕੇ ਆਪਣੇ ਆਪ ਹੀ ਚਲੇ ਜਾਈਏ।

ਕ੍ਰਿਸਨ ਅਉ ਬਿਸਨ ਜਪੇ ਤੁਹਿ ਕੋਟਿਕ ਰਾਮ ਰਹੀਮ ਭਲੀ ਬਿਧਿ ਧਿਆਯੋ।।
ਬ੍ਰਹਮ ਜਪਿਓ ਅਰੁ ਸੰਭ ਥਪਿਓ ਤਿਹ ਤੇ ਤੁਹਿ ਕੋ ਕਿਨਹੂੰ ਨ ਬਚਾਯੋ।।
ਕੋਟ ਕਰੀ ਤਪਸਾ ਦਿਨ ਕੋਟਿਕ ਕਾਹੂ ਨ ਕੌਡੀ ਕੋ ਕਾਮ ਕਢਾਯੋ।।
ਕਾਮ ਕਾ ਮੰਤ੍ਰ ਕਸੀਰੇ ਕੇ ਕਾਮ ਨ ਕਾਲ ਕੋ ਘਾਉ ਕਿਨਹੂੰ ਨ ਬਚਾਯੋ।।੯੭।।

**ਸ਼ਬਦਾਰਥ** : ਰਹੀਮ - ਦਇਆਵਾਨ। ਕੋਟ - ਕਰੋੜਾਂ। ਕੋਟਿਕ - ਕਰੋੜਾਂ। ਕਸੀਰੇ - ਧੇਲੇ ਦੇ।

**ਭਾਵਾਰਥ** : ਹੇ ਮਨੁੱਖ ! ਤੂੰ, ਸ੍ਰੀ ਕ੍ਰਿਸ਼ਨ ਜੀ, ਸ੍ਰੀ ਵਿਸ਼ਨੂੰ ਜੀ, ਸ੍ਰੀ ਰਾਮ ਚੰਦ੍ਰ ਜੀ, ਰਹੀਮ ਆਦਿਕ ਕਰੋੜਾਂ ਹੀ ਨਾਮ ਜਪੇ ਹਨ, ਅਤੇ ਬੜੀ ਚੰਗੀ ਤਰ੍ਹਾਂ ਉਹਨਾਂ ਦਾ ਸਿਮਰਨ ਕੀਤਾ ਹੈ। ਬ੍ਰਹਮਾ ਦਾ ਜਾਪ ਕੀਤਾ, ਸ਼ਿਵ ਦੀ ਪੂਜਾ ਕੀਤੀ, ਇਹ ਸਭ ਕੁਝ ਕਰਕੇ ਵੀ, ਉਸ ਕਾਲ ਤੋਂ ਤੇਰੀ ਕੋਈ ਨਹੀਂ ਰੱਖਿਆ ਕਰ ਸਕਿਆ, ਕੋਈ ਨਹੀਂ ਬਚਾ ਸਕਿਆ। ਕਰੋੜਾਂ ਹੀ ਤਪੱਸਿਆਵਾਂ, ਚਲੀਹੇ ਕਰੋੜਾਂ ਹੀ ਦਿਨਾਂ ਤਕ ਲਗਾਤਾਰ ਕੀਤੇ, ਪਰ ਉਹ ਸਭ ਨਿਸਫਲ ਹੀ ਰਹੇ ਅਤੇ ਕੌਡੀ ਦੇ ਕੰਮ ਨਾ ਆਏ। ਕੰਮ ਦਾ ਉੱਤਮ ਮੰਤ੍ਰ ਵੀ ਕਿਸੇ ਦਮੜੀ ਦੇ ਕੰਮ ਨਹੀਂ ਆ ਸਕਿਆ, ਕਿਉਂਕਿ ਕਾਲ ਦੀ ਮਾਰ ਤੋਂ ਤੈਨੂੰ ਕਿਸੇ ਨੇ ਵੀ ਨਹੀਂ ਬਚਾਇਆ।

ਕਾਹੇ ਕੋ ਕੂਰ ਕਰੇ ਤਪਸਾ ਇਨ ਕੀ ਕੋਊ ਕੌਡੀ ਕੇ ਕਾਮ ਨ ਐਹੈ।।
ਤੋਹਿ ਬਚਾਇ ਸਕੈ ਕਹੁ ਕੈਸੇ ਕੈ ਆਪਨ ਘਾਵ ਬਚਾਇ ਨ ਐਹੈ।।
ਕੋਪ ਕਰਾਲ ਕੀ ਪਾਵਕ ਕੁੰਡ ਮੈ ਆਪ ਟੰਗਿਓ ਤਿਮ ਤੋਹਿ ਟੰਗੈ ਹੈ।
ਚੇਤ ਰੇ ਚੇਤ ਅਜੋ ਜੀਅ ਮੈ ਜੜ ਕਾਲ ਕ੍ਰਿਪਾ ਬਿਨੁ ਕਾਮ ਨ ਐਹੈ।।੯੮।।

**ਸ਼ਬਦਾਰਥ** : ਕੂਰ - ਕੂੜੀ। ਕੈਸੇ ਕੇ - ਕਿਸ ਤਰ੍ਹਾਂ ਕਰਕੇ। ਕਰਾਲ - ਭਿਆਨਕ। ਪਾਵਕ ਕੁੰਡ - ਅਗਨੀ ਕੁੰਡ। ਜੜ - ਮੂਰਖ।

**ਭਾਵਾਰਥ** : ਐ ਮਨੁੱਖ ! ਫ਼ਿਰ ਤੂੰ ਝੂਠੇ ਦੇਵੀ ਦੇਵਤਿਆਂ ਦੀ ਪੂਜਾ ਕਿਉਂ ਕਰਦਾ ਹੈਂ, ਇਹ ਤੇਰੇ ਕੌਡੀ ਦੇ ਕੰਮ ਨਹੀਂ ਆ ਸਕਣਗੇ। ਆਪਣੀ ਹੀ ਸੱਟ ਉਹਨਾਂ ਨੂੰ ਬਚਾਉਣੀ ਨਹੀਂ ਆਉਂਦੀ, ਫ਼ਿਰ ਭਲਾ ਤੈਨੂੰ ਕਿਸ ਤਰ੍ਹਾਂ ਬਚਾ ਸਕਣਗੇ। ਇਹ ਸਾਰੇ ਭਿਆਨਕ ਕ੍ਰੋਧ ਦੇ ਅਗਨ ਕੁੰਡ ਵਿੱਚ ਜਿਵੇਂ ਆਪ ਟੰਗੇ ਹੋਏ ਹਨ ਉਹ ਤੈਨੂੰ ਵੀ ਟੰਗਵਾਉਣਗੇ। ਐ ਮੂਰਖ ਤੂੰ ਉਸ ਕਾਲ ਦਾ ਸਿਮਰਨ ਕਿਉਂ ਨਹੀਂ ਕਰਦਾ, ਜਿਸਦੀ ਕਿਰਪਾ ਤੋਂ ਬਿਨਾਂ ਹੋਰ ਕਿਸੇ ਨੇ ਕੰਮ ਨਹੀਂ ਆਉਣਾਂ।

ਤਾਹਿ ਪਛਾਨਤ ਹੈ ਨ ਮਹਾ ਪਸੁ ਜਾਕੋ ਪ੍ਰਤਾਪੁ ਤਿਹੂੰ ਪੁਰ ਮਾਹੀ।।
ਪੂਜਤ ਹੈ ਪਰਮੇਸਰ ਕੈ ਜਿਹਕੈ ਪਰਸੈ ਪਰਲੋਕ ਪਰਾਹੀ।।
ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਹੀ।।
ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈ ਪਰਮੇਸਰ ਨਾਹੀ।।੯੯।।

**ਸ਼ਬਦਾਰਥ** : ਮਹਾ - ਮੂਰਖ। ਤਿਹੁੰ - ਤਿੰਨ। ਕੈ - ਕਰਕੇ। ਜਿਹ - ਜਿਸਦੀ। ਪਰਸੇ - ਛੂਹਣ ਨਾਲ। ਪਰਮਾਰਥ - ਪਾਰਲੌਕਿਕ ਗਤ, ਮੁਕਤੀ।

**ਭਾਵਾਰਥ** : ਐ ਮੂਰਖ ਜੀਵ ਤੂੰ ਉਸ ਕਾਲ ਨੂੰ ਕਿਉਂ ਨਹੀਂ ਪਛਾਣਦਾ, ਜਿਸਦਾ ਪ੍ਰਤਾਪ ਤਿੰਨਾਂ ਲੋਕਾਂ ਵਿੱਚ ਫ਼ੈਲ ਰਿਹਾ ਹੈ। ਤੂੰ ਉਹਨਾਂ ਨੂੰ ਪ੍ਰਮੇਸ਼ਰ ਕਰਕੇ ਪੂਜਦਾ ਹੈਂ, ਜਿਨ੍ਹਾਂ ਦੇ ਛੂਹਣ ਮਾਤਰ ਨਾਲ ਹੀ ਤੂੰ ਪ੍ਰਲੋਕ ਤੋਂ ਦੂਰ ਹੋ ਜਾਂਦਾ ਹੈਂ। ਤੂੰ ਪਾਰਲੌਕਿਕ ਗਤ, ਮੁਕਤੀ ਸਮਝ ਕੇ ਜੋ ਪਾਪ ਕਰਦਾ ਹੈ ਉਹਨਾਂ ਦੇ ਸਾਹਮਣੇ ਮਹਾ ਪਾਪ ਵੀ ਸ਼ਰਮਸਾਰ ਹੋ ਜਾਂਦੇ ਹਨ। ਇਸ ਲਈ ਹੇ ਮਨੁੱਖ ! ਤੂੰ ਕਾਲ ਪੁਰਖ ਪ੍ਰਭੂ ਦੀ ਹੀ ਸ਼ਰਨ ਵਿੱਚ ਜਾ, ਇਹਨਾਂ ਪੱਥਰਾਂ ਦੇ ਵਿੱਚ ਪ੍ਰਮੇਸ਼ਰ ਨਹੀਂ।

ਮੋਨ ਭਜੇ ਨਹੀ ਮਾਨ ਤਜੇ ਨਹੀ ਭੇਖ ਸਜੇ ਨਹੀ ਮੂੰਡ ਮੁਡਾਏ।।
ਕੰਠ ਨ ਕੰਠੀ ਕਠੋਰ ਧਰੈ ਨਹੀ ਸੀਸ ਜਟਾਨ ਕੇ ਜੂਟੁ ਸੁਹਾਏ।।
ਸਾਚੁ ਕਹੋ ਸੁਨਿ ਲੈ ਚਿਤਿ ਦੈ ਬਿਨੁ ਦੀਨ ਦਿਆਲ ਕੀ ਸਾਮ ਸਿਧਾਏ।।
ਪ੍ਰੀਤ ਕਰੇ ਪ੍ਰਭੁ ਪਾਯਤ ਹੈ ਕਿਰਪਾਲ ਨ ਭੀਜਤ ਲਾਂਡ ਕਟਾਏ।।੧੦੦।।

**ਸ਼ਬਦਾਰਥ** : ਕਠੋਰ - ਸਖ਼ਤ। ਮੋਨ - ਚੁੱਪ ਸਾਧਿਆ। ਸਾਮ - ਸ਼ਰਨ।
**ਭਾਵਾਰਥ** : ਉਹ ਪ੍ਰਭੂ ਮੋਨ ਧਾਰਨ ਕਰਕੇ ਨਹੀਂ ਮਿਲਦਾ ਅਤੇ ਨਾ ਹੀ ਸਤਿਕਾਰ ਛੱਡਕੇ ਮਿਲਦਾ ਹੈ, ਭੇਖ ਧਾਰਨ ਕਰਕੇ ਅਤੇ ਸਿਰ ਮੂੰਹ ਮੁੰਡਾ ਕੇ ਉਹ ਨਹੀਂ ਮਿਲਦਾ। ਗਲੇ ਵਿੱਚ ਕਠੋਰ ਮਜਬੂਤ ਮਾਲਾ ਪਾ ਕੇ ਅਤੇ ਸਿਰ ਉੱਤੇ ਜਟਾਵਾਂ ਦੇ ਜੂੜੇ ਸਜਾਇਆਂ ਵੀ ਨਹੀਂ ਮਿਲਦਾ। ਮੈਂ ਸੱਚ ਕਹਿੰਦਾ ਹਾਂ ਤੂੰ ਆਪਣੀ ਪੂਰੀ ਬਿਰਤੀ ਲਾ ਕੇ ਇਹ ਗੱਲ ਸੁਣ ਲੈ ਕਿ ਉਸ ਦੀਨ ਦਿਆਲ ਪ੍ਰਭੂ ਦੀ ਸ਼ਰਨ ਤੋਂ ਬਿਨਾਂ ਕੁਝ ਵੀ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਉਸ ਪ੍ਰਭੂ ਨਾਲ ਪ੍ਰੀਤ ਕਰਕੇ ਹੀ ਉਸਨੂੰ ਪਾਇਆ ਜਾ ਸਕਦਾ ਹੈ, ਉਹ ਸੁੰਨਤ ਕਰਵਾਉਣ ਨਾਲ ਵੀ ਪ੍ਰਸੰਨ ਨਹੀਂ ਹੁੰਦਾ।

ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੋ।।
ਕਾਟ ਬਨਾਸਪਤੀ ਸਗਰੀ ਲਿਖਬੇ ਹੂ ਕੇ ਲੇਖਨ ਕਾਜ ਬਨੈ ਹੋ।।
ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸਿ ਕੈ ਹਾਥ ਲਿਖੈ ਹੋ।।
ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੈ।।੧੦੧।।

**ਸ਼ਬਦਾਰਥ** : ਮਸੁ - ਸਿਆਹੀ। ਬਨਸਪਤੀ - ਜੰਗਲ ਬੇਲੇ ਅਤੇ ਘਾਹ ਫੂਸ। ਸਾਰਸੁਤੀ - ਵਿਦਿਆ ਦੀ ਦੇਵੀ। ਬਕਤਾ - ਉਚਾਰਨ ਕਰਨ ਵਾਲੀ ਜੀਭ। ਜੁਗ ਕੋਟਿ - ਕਰੋੜਾਂ ਜੁਗ। ਨੈਕ - ਰਤਾ ਭਰ ਵੀ।
**ਭਾਵਾਰਥ** : ਜੇਕਰ ਮੈਂ ਸਾਰੇ ਦੀਪਾਂ ਦੀ ਧਰਤੀ ਨੂੰ ਕਾਗਜ਼ ਬਣਾ ਲਵਾਂ ਅਤੇ ਸੱਤਾਂ ਸਮੁੰਦਰਾਂ ਦੇ ਪਾਣੀ ਨੂੰ ਸਿਆਹੀ ਬਣਾ ਲਵਾਂ, ਸਾਰੀ ਬਨਸਪਤੀ ਵੱਢ ਕੇ ਲਿਖਣ ਵਾਸਤੇ ਕਲਮ ਬਣਾ ਲਵਾਂ, ਸਰਸੁਤੀ ਨੂੰ ਵਕਤਾ ਬਣਾ ਕੇ ਕਰੋੜਾਂ ਯੁਗਾਂ ਤਕ ਗਣੇਸ਼ ਜੀ ਦੇ ਹੱਥਾਂ ਤੋਂ ਲਿਖਵਾ ਲਵਾਂ, ਤਾਂ ਵੀ ਮੈਂ ਉਸ ਕਾਲ ਦੀ ਕ੍ਰਿਪਾ ਤੋਂ ਬਿਨਾਂ ਹੇ ਪ੍ਰਭੂ ਮੈਂ ਤੈਨੂੰ ਰਤਾ ਭਰ ਵੀ ਪ੍ਰਸੰਨ ਨਹੀਂ ਕਰ ਸਕਾਂਗਾ।

*ਇਤਿ ਸ੍ਰੀ ਬਚਿਤ੍ਰਨਾਟਕ ਗ੍ਰੰਥੇ ਸ੍ਰੀ ਕਾਲ ਜੀ ਕੀ ਉਸਤਤਿ ਪ੍ਰਿਥਮ ਧਿਆਇ ਸੰਪੂਰਨ ਸੁਭ ਮਸਤ।।੧।। ਅਫਜੂ।।*
**ਸ਼ਬਦਾਰਥ** : *ਇਤਿ - ਹੁਣ। ਸ੍ਰੀ - ਸੁਹਣੇ ਬਚਿਤ੍ਰ ਨਾਟਕ ਦੀ। ਸ੍ਰੀ ਕਾਲ - ਭਗਵਾਨ ਦੀ ਉਸਤਤਿ। ਸੰਪੂਰਨ ਸੁਭਮਸਤੁ - ਪੂਰਨ ਹੋ ਗਿਆ ਜੋ ਅਤਿ ਉੱਤਮ ਹੈ। ਅਫਜੂ - ਚਲਦੇ ਪ੍ਰਸੰਗ ਨੂੰ।*
**ਭਾਵਾਰਥ** : *ਇਥੇ ਹੀ ਸੁਹਣੇ ਬਚਿਤ੍ਰ ਨਾਟਕ ਗ੍ਰੰਥ ਦਾ ਸ੍ਰਭ ਕਾਲ ਜੀ ਦੀ ਉਸਤਤਿ ਦਾ ਪ੍ਰਿਥਮ ਅਧਿਆਇ ਸਮਾਪਤ ਹੈ, ਸ਼ੁਭ ਹੈ।*

२

# ਬੰਸ ਬਰਨਨ

ਇਸ ਅਧਿਆਏ ਵਿੱਚ ਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ, ਦੀਨ ਦਿਆਲ ਦੀ ਮਹਿਮਾ ਦਾ ਗੁਣਗਾਣ ਕਰਦਿਆਂ ਹੋਇਆਂ, ਸ੍ਰਿਸ਼ਟੀ ਦੀ ਰਚਨਾ, ਬੇਦੀ ਅਤੇ ਸੋਢੀ ਵੰਸ਼ ਦੀ ਉਤਪੱਤੀ ਬਾਰੇ ਚਾਨਣਾ ਪਾਉਂਦੇ ਹਨ। ਸਭ ਤੋਂ ਪਹਿਲਾਂ ਸ਼ੇਖ ਸਾਂਈ (ਵਿਸ਼ਨੂੰ ਜੀ) ਹੋਏ ਹਨ। ਉਹ ਸ਼ੇਸ਼ਨਾਗ਼ ਦੀ ਸੇਜਾ ਉੱਤੇ ਬਿਰਾਜਦੇ ਹਨ। ਸ਼ੇਖ ਸਾਂਈ ਜੀ ਨੇ ਆਪਣੇ ਇਕ ਕੰਨ ਵਿੱਚੋਂ ਮੈਲ ਕਢੀ, ਜਿਸ ਤੋਂ ਮਧੁ ਅਤੇ ਕੈਟਭ ਨਾਮ ਦੇ ਦੈਂਤ ਪੈਦਾ ਹੋਏ। ਦੂਸਰੇ ਕੰਨ ਦੀ ਮੈਲ ਤੋਂ ਸ੍ਰਿਸ਼ਟੀ ਦੀ ਉਤਪੱਤੀ ਹੋਈ। ਦਖਸ਼ ਪ੍ਰਜਾਪਤਿ ਦੀਆਂ ਦਸ ਹਜ਼ਾਰ ਲੜਕੀਆਂ ਹੋਈਆਂ। ਉਹਨਾਂ ਲੜਕੀਆਂ ਦਾ ਵਿਆਹ ਰਾਜਿਆਂ ਅਤੇ ਰਿਸ਼ੀਆਂ ਨਾਲ ਹੋ ਗਿਆ। ਉਹਨਾ ਵਿੱਚੋਂ ਦਿੱਤੀ, ਅਦਿੱਤੀ, ਬਨਤਾ ਅਤੇ ਕਦਰੂ ਦਾ ਵਿਆਹ ਕਸ਼ਯਪ ਰਿਸ਼ੀ ਨਾਲ ਹੋਇਆ, ਜਿਨ੍ਹਾਂ ਵਿੱਚੋਂ ਦੇਵਤੇ, ਦੈਂਤ, ਸੱਪ, ਅਤੇ ਗਰੁੜ ਆਦਿਕ ਉਤਪੰਨ ਹੋਏ। ਅਦਿੱਤੀ ਦਾ ਪੁੱਤਰ ਸੂਰਜ ਪੈਦਾ ਹੋਇਆ, ਉਸ ਤੋਂ ਸੂਰਜ ਵੰਸ਼ ਚਲ ਪਿਆ। ਉਸ ਸੂਰਜ ਵੰਸ਼ ਵਿੱਚੋਂ ਰਘੂ ਰਾਜਾ ਹੋਇਆ। ਉਸ ਤੋਂ ਅੱਜ ਤੇ ਫਿਰ ਦਸ਼ਰਥ ਰਾਜਾ ਉਤਪੰਨ ਹੋਏ। ਦਸ਼ਰਥ ਦੀਆਂ ਤਿੰਨ ਰਾਣੀਆਂ ਤੋਂ ਚਾਰ ਪੁੱਤਰ ਰਾਮ ਚੰਦਰ ਜੀ, ਭਰਤ, ਲਕਸ਼ਮਨ ਅਤੇ ਸ਼ਤਰੂਗਨ ਪੈਦਾ ਹੋਏ। ਰਾਮ ਚੰਦਰ ਜੀ ਦੇ ਦੋ ਸਪੁੱਤ੍ਰ ਲਵ ਅਤੇ ਕੁਸ਼ ਹੋਏ। ਲਵ ਨੇ ਲਾਹੌਰ ਅਤੇ ਕੁਸ਼ ਨੇ ਕਸੂਰ ਸ਼ਹਿਰ ਵਸਾਇਆ। ਉਹਨਾਂ ਦੀਆਂ ਕਈ ਪੀੜ੍ਹੀਆਂ ਬੀਤਣ ਤੋਂ ਉਪਰੰਤ ਲਊ ਦੇ ਤਖਤ ਤੇ ਕਾਲਰਾਇ ਅਤੇ ਕੁਸ਼ੂ ਦੀ ਗੱਦੀ ਉੱਤੇ ਕਾਲਕੇਤ ਰਾਜਾ ਹੋਇਆ। ਉਹਨਾ ਦੋਹਾਂ ਦੀ ਬਹੁਤ ਦੇਰ ਲੜਾਈ ਹੋਈ। ਅੰਤ ਵਿੱਚ ਕਾਲਰਾਇ ਨੇ ਕਾਲਕੇਤੂ ਨੂੰ ਜਿੱਤ ਲਿਆ ਅਤੇ ਪੰਜਾਬ ਵਿੱਚੋਂ ਕੱਢ ਦਿੱਤਾ। ਉਹ ਸਨੌਢ ਚਲਾ ਗਿਆ ਤੇ ਉੱਥੋਂ ਦੇ ਰਾਜੇ ਦੀ ਕੁੜੀ ਨਾਲ ਵਿਆਹ ਕਰ ਲਿਆ। ਉਹਨਾ ਦੇ ਘਰ ਇਕ ਪੁੱਤਰ ਉਤਪੰਨ ਹੋਇਆ, ਜਿਸ ਦਾ ਨਾਮ ਸੋਢੀ ਰਾਇ ਰੱਖਿਆ, ਅਤੇ ਸੋਢੀ ਵੰਸ਼ ਦਾ ਆਰੰਭ ਹੋ ਗਿਆ। ਇਸ ਅਧਿਆਇ ਵਿੱਚ ੩੨ ਚਉਪਈਆਂ ਅਤੇ ੪ ਦੋਹਰੇ ਮਿਲਾ ਕੇ ਕੁਲ ੩੬ ਛੰਦ ਹਨ।

ਚੌਪਈ।।

ਤੁਮਰੀ ਮਹਿਮਾ ਅਪਰ ਅਪਾਰਾ।।
ਜਾਕਾ ਲਹਿਓ ਨ ਕਿਨਹੂ ਪਾਰਾ।।
ਦੇਵ ਦੇਵ ਰਾਜਨ ਕੇ ਰਾਜਾ।।
ਦੀਨ ਦਿਆਲ ਗਰੀਬ ਨਿਵਾਜਾ।।੧।।

**ਸ਼ਬਦਾਰਥ** : ਤੁਮਰੀ - ਤੇਰੀ। ਦੇਵ - ਦੇਵਤਿਆਂ ਦਾ ਪੂਜਯ।

**ਭਾਵਾਰਥ** : ਹੇ ਮੇਰੇ ਅਕਾਲ ਪੁਰਖ ਪ੍ਰਭੂ ਤੇਰੀ ਮਹਿਮਾ ਦਾ ਕੋਈ ਪਾਰ ਪਾ ਨਹੀਂ ਸਕਦਾ, ਉਹ ਪਰ੍ਹੇ ਤੋਂ ਪਰ੍ਹੇ ਹੈ। ਕੋਈ ਵੀ ਉਸਦਾ ਅੰਤ ਨਹੀਂ ਪਾ ਸਕਦਾ। ਆਪ ਦੇਵਤਿਆਂ ਦੇ ਦੇਵ ਅਤੇ ਰਾਜਿਆਂ ਦੇ ਰਾਜਾ ਹੋ। ਆਪ ਦੀਨ ਦਇਆਲ ਹੋ ਭਾਵ ਗਰੀਬਾਂ ਉੱਤੇ ਕ੍ਰਿਪਾ ਕਰਨ ਵਾਲੇ ਹੋ ਅਤੇ ਉਹਨਾਂ ਨੂੰ ਨਿਵਾਜਦੇ ਹੋ।

ਦੋਹਿਰਾ।।

ਮੂਕ ਊਚਰੈ ਸਾਸਤ੍ਰ ਖਟਿ ਪਿੰਗ ਗਿਰਨ ਚੜਿ ਜਾਇ।।
ਅੰਧ ਲਖੈ ਬਧਰੋ ਸੁਨੈ ਜੌ ਕਾਲ ਕ੍ਰਿਪਾ ਕਰਾਇ।।੨।।

**ਸ਼ਬਦਾਰਥ** : ਮੂਕ - ਗੂੰਗਾ। ਖਟ - ਛੇ। ਪਿੰਗੁ - ਪਿੰਗਲਾ। ਗਿਰਨ - ਪਹਾੜ। ਅੰਧ - ਅੰਨ੍ਹਾਂ। ਬਧਰੋ - ਬੋਲਾ। ਲਖੈ - ਵੇਖ ਸਕਦਾ ਹੈ।

**ਭਾਵਾਰਥ** : ਗੂੰਗਾ ਆਦਮੀ ਛੇ ਸ਼ਾਸਤ੍ਰਾਂ ਨੂੰ ਉਚਾਰ ਸਕਦਾ ਹੈ, ਪਿੰਗਲਾ ਪਹਾੜਾਂ ਉੱਤੇ ਚੜ੍ਹ ਜਾਂਦਾ ਹੈ, ਅੰਨ੍ਹਾ ਵੇਖਣ ਲਗ ਜਾਂਦਾ ਹੈ, ਬੋਲਾ ਸੁਣਨ ਲੱਗ ਪੈਂਦਾ ਹੈ, ਜੇਕਰ ਉਹਨਾਂ ਸਾਰਿਆਂ ਉੱਤੇ ਕਾਲ ਪੁਰਖ ਪ੍ਰਭੂ ਦੀ ਕ੍ਰਿਪਾ ਹੋ ਜਾਏ।

ਚੌਪਈ।।

ਕਹਾ ਬੁੱਧ ਪ੍ਰਭ ਤੁੱਛ ਹਮਾਰੀ।।
ਬਰਨਿ ਸਕੈ ਮਹਿਮਾ ਜੁ ਤਿਹਾਰੀ।।
ਹਮ ਨ ਸਕਤ ਕਰਿ ਸਿਫਤ ਤੁਮਾਰੀ।।
ਆਪ ਲੇਹੁ ਤੁਮ ਕਥਾ ਸੁਧਾਰੀ।।੩।।

**ਸ਼ਬਦਾਰਥ** : ਬਰਨ - ਵਰਨਨ।

**ਭਾਵਾਰਥ** : ਹੇ ਮੇਰੇ ਪ੍ਰਭੂ ਮੇਰੀ ਬਹੁਤ ਹੀ ਤੁੱਛ ਬੁੱਧੀ ਹੈ ਇਸ ਲਈ ਮੈਂ ਆਪ ਜੀ ਦੀ ਮਹਿਮਾ ਦਾ ਵਰਣਨ ਨਹੀਂ ਕਰ ਸਕਦਾ। ਮੈਂ ਤਾਂ ਆਪ ਦੀ ਸਿਫ਼ਤ

ਕਰਨ ਤੋਂ ਅਸਮਰੱਥ ਹਾਂ। ਇਸ ਲਈ ਆਪ ਜੀ ਆਪ ਹੀ ਆਪਣੀ ਕਥਾ ਨੂੰ ਸ਼ੁੱਧ ਬਣਾ ਲਵੋ।

ਕਹਾ ਲਗੈ ਇਹੁ ਕੀਟ ਬਖਾਨੈ।।
ਮਹਿਮਾ ਤੋਰਿ ਤੁਹੀ ਪ੍ਰਭ ਜਾਨੈ।।
ਪਿਤਾ ਜਨਮ ਜਿਮ ਪੂਤ ਨ ਪਾਵੈ।।
ਕਹਾ ਤਵਨ ਕਾ ਭੇਦ ਬਤਾਵੈ।।੪।।

**ਸ਼ਬਦਾਰਥ** : ਕੀਟ - ਕੀੜਾ, ਤੁੱਛ ਜੀਵ।

**ਭਾਵਾਰਥ** : ਮੈਂ ਇੱਕ ਤੁੱਛ ਜਿਹਾ ਕੀੜਾ ਆਪ ਦਾ ਦਾਸ ਆਪਜੀ ਦੀ ਮਹਿਮਾ ਦਾ ਵਰਣਨ ਕਿਥੋਂ ਤਕ ਕਰਾਂ ? ਆਪ ਜੀ ਆਪਣੀ ਮਹਿਮਾ ਨੂੰ ਆਪ ਹੀ ਜਾਣਦੇ ਹੋ, ਜਿਵੇਂ ਪਿਤਾ ਦੇ ਜਨਮ ਬਾਰੇ ਪੁੱਤਾਂ ਨੂੰ ਕੁਝ ਵੀ ਗਿਆਨ ਨਹੀਂ ਹੁੰਦਾ, ਉਸਦਾ ਭੇਦ ਉਹ ਕੀ ਦੱਸ ਸਕਦਾ ਹੈ ?

ਤੁਮਰੀ ਪ੍ਰਭਾ ਤੁਮੈ ਬਨਿ ਆਈ।।
ਅਉਰਨ ਤੇ ਨਹੀ ਜਾਤ ਬਤਾਈ।।
ਤੁਮਰੀ ਕ੍ਰਿਆ ਤੁਮਹੀ ਪ੍ਰਭ ਜਾਨੋ।।
ਊਚ ਨੀਚ ਕਸ ਸਕਤ ਬਖਾਨੋ।।੫।।

**ਸ਼ਬਦਾਰਥ** : ਕ੍ਰਿਆ - ਕੌਤਕ। ਕਸ - ਕਿਸ ਤਰ੍ਹਾਂ।

**ਭਾਵਾਰਥ** : ਆਪ ਜੀ ਆਪਣੀ ਮਹਿਮਾ ਤਾਂ ਆਪ ਹੀ ਜਾਣਦੇ ਹੋ, ਹੋਰ ਦੂਸਰੇ ਉਸ ਮਹਿਮਾ ਬਾਰੇ ਦੱਸ ਹੀ ਨਹੀਂ ਸਕਦੇ। ਆਪ ਜੀ ਆਪਣੇ ਕੌਤਕਾਂ ਬਾਰੇ ਆਪ ਹੀ ਜਾਣਦੇ ਹੋ; ਇੱਕ ਉੱਚੇ ਦੀ ਮਹਿਮਾ ਦਾ ਵਰਣਨ ਇੱਕ ਨੀਚ ਕਿਵੇਂ ਕਰ ਸਕਦਾ ਹੈ।

ਸੇਸਨਾਗ ਸਿਰ ਸਹਸ ਬਨਾਈ।।
ਦ੍ਵੈ ਸਹੰਸ ਰਸਨਾਹ ਸੁਹਾਈ।।
ਰਟਤ ਅਬ ਲਗੇ ਨਾਮ ਅਪਾਰਾ।।
ਤੁਮਰੋ ਤਊ ਨ ਪਾਵਤ ਪਾਰਾ।।੬।।

**ਸ਼ਬਦਾਰਥ** : ਸਹਸ - ਹਜ਼ਾਰ। ਦ੍ਵੈ ਸਹੰਸ - ਦੋ ਹਜ਼ਾਰ। ਰਸਨਾਹ - ਜੀਭਾਂ।

**ਭਾਵਾਰਥ** : ਆਪ ਨੇ ਸ਼ੇਸ਼ਨਾਗ ਦੇ ਹਜ਼ਾਰ ਸਿਰ ਬਣਾਏ ਹੋਏ ਹਨ, ਜਿਸ ਵਿੱਚ

ਦੋ ਹਜ਼ਾਰ ਜੀਭਾਂ ਸੋਭ ਰਹੀਆਂ ਹਨ। ਹੁਣ ਤਕ ਉਹ ਆਪ ਜੀ ਦੇ ਬੇਅੰਤ ਨਾਵਾਂ ਦਾ ਉਚਾਰਨ ਕਰਦਾ ਰਹਿੰਦਾ ਹੈ, ਪਰ ਫਿਰ ਵੀ ਆਪ ਜੀ ਦਾ ਭੇਦ ਨਹੀਂ ਪਾ ਸਕਿਆ।

ਤੁਮਰੀ ਕ੍ਰਿਆ ਕਹਾ ਕੋਊ ਕਹੈ।।
ਸਮਝਤ ਬਾਤ ਉਰਝ ਮਤਿ ਰਹੈ।।
ਸੂਛਮ ਰੂਪ ਨ ਬਰਨਾ ਜਾਈ।।
ਬਿਰਧ ਸਰੂਪਹਿ ਕਹੋ ਬਨਾਈ।।੭।।

**ਸ਼ਬਦਾਰਥ** : ਉਰਝਿ - ਉਲਝ ਕੇ। ਸੂਛਮ - ਛੋਟੇ ਤੋਂ ਛੋਟਾ। ਬਿਰਧ - ਵੱਡੇ ਤੋਂ ਵੱਡਾ।

**ਭਾਵਾਰਥ** : ਆਪ ਜੀ ਦੀ ਕਰਨੀ ਦਾ ਕੋਈ ਕਿਥੋਂ ਤਕ ਕਹਿ ਸਕਦਾ ਹੈ ? ਆਪ ਦੀ ਗਤਿ ਨੂੰ ਸਮਝਣ ਲਗਿਆਂ ਬੁੱਧੀ ਉਲਝ ਕੇ ਰਹਿ ਜਾਂਦੀ ਹੈ। ਆਪਦੇ ਛੋਟੇ ਤੋਂ ਛੋਟੇ ਸੂਖਮ ਰੂਪ ਦਾ ਤਾਂ ਵਰਣਨ ਹੀ ਨਹੀਂ ਕੀਤਾ ਜਾ ਸਕਦਾ, ਇਸ ਲਈ ਮੈਂ ਆਪਦੇ ਵਿਰਾਟ ਸਰੂਪ ਦਾ ਹੀ ਵਰਣਨ ਕਰਦਾ ਹਾਂ।

ਤੁਮਰੀ ਪ੍ਰੇਮ ਭਗਤਿ ਜਬ ਗਹਿ ਹੌ।।
ਛੋਰ ਕਥਾ ਸਭ ਹੀ ਤਬ ਕਹਿ ਹੌ।।
ਅਬ ਮੈ ਕਹੋ ਸੁ ਅਪਨੀ ਕਥਾ।।
ਸੋਢੀ ਬੰਸ ਉਪਜਿਆ ਜਥਾ।।੮।।

**ਸ਼ਬਦਾਰਥ** : ਗਹਿ ਹੌ - ਪ੍ਰਾਪਤ ਕਰਾਂਗਾ। ਛੋਰ - ਖੋਲ੍ਹ ਕੇ ਵਿਸਥਾਰ ਸਹਿਤ। ਜਥਾ - ਜਿਸ ਤਰ੍ਹਾਂ।

**ਭਾਵਾਰਥ** : ਹੇ ਮੇਰੇ ਅਕਾਲ ਪੁਰਖ ਪ੍ਰਭੂ ਜਦੋਂ ਮੈਂ ਆਪਜੀ ਦੀ ਪ੍ਰੇਮਾ ਭਗਤੀ ਨੂੰ ਗ੍ਰਹਿਣ ਕਰਾਂਗਾ, ਉਦੋਂ ਹੀ ਸਾਰੀ ਕਥਾ ਭਾਵ ਆਦਿਕਾਲ ਦੀ ਕਥਾ ਵਿਸਥਾਰ ਨਾਲ ਖੋਹਲ ਕੇ ਕਹਿ ਸਕਾਂਗਾ, ਹੁਣ ਮੈਂ ਆਪਣੀ ਕਥਾ ਕਹਿੰਦਾ ਹਾਂ ਜਿਸ ਤਰ੍ਹਾਂ ਸੋਢੀ ਬੰਸ ਪੈਦਾ ਹੋਇਆ ਹੈ।

ਦੋਹਰਾ।।

ਪ੍ਰਿਥਮ ਕਥਾ ਸੰਛੇਪਤੇ ਕਹੋ ਸੁ ਹਿਤ ਚਿਤੁ ਲਾਇ।।
ਬਹੁਰਿ ਬਡੋ ਬਿਸਥਾਰ ਕੈ ਕਹਿਹੌ ਸਭੇ ਸੁਨਾਇ।।੯।।

**ਸ਼ਬਦਾਰਥ** : ਪ੍ਰਥਮ – ਪਹਿਲਾਂ। ਸੰਛੇਪ – ਥੋੜੇ ਵਿੱਚ। ਬਹੁਰਿ – ਫ਼ਿਰ।
**ਭਾਵਾਰਥ** : ਪਹਿਲਾਂ ਮੈਂ ਆਪਣੇ ਚਿੱਤ ਵਿੱਚ ਪ੍ਰੇਮ ਪਿਆਰ ਨਾਲ ਸੰਖੇਪ ਰੂਪ ਵਿੱਚ ਕਥਾ ਕਹਿੰਦਾ ਹਾਂ, ਫ਼ਿਰ ਇਸ ਕਥਾ ਨੂੰ ਵਿਸਥਾਰ ਕਰਕੇ ਸਾਰਿਆਂ ਨੂੰ ਸੁਣਾਵਾਂਗਾ।

ਚੌਪਈ।।

ਪ੍ਰਿਥਮ ਕਾਲ ਜਬ ਕਰਾ ਪਸਾਰਾ।।
ਓਅੰਕਾਰ ਤੇ ਸ੍ਰਿਸਟਿ ਉਪਾਰਾ।।
ਕਾਲਸੈਣ ਪ੍ਰਥਮੈ ਭਇਓ ਭੂਪਾ।।
ਅਧਿਕ ਅਤੁਲ ਬਲਿ ਰੂਪ ਅਨੂਪਾ।।੧੦।।

**ਸ਼ਬਦਾਰਥ** : ਸ੍ਰਿਸ਼ਟੀ – ਸੰਸਾਰ। ਉਪਾਰਾ – ਉਪਜਾਇਆ। ਅਤੁੱਲ – ਜਿਸਦੇ ਬਰਾਬਰ ਕੋਈ ਨਾ ਹੋਵੇ।
**ਭਾਵਾਰਥ** : ਅਕਾਲ ਪੁਰਖ ਨੇ ਜਦੋਂ ਸਭ ਤੋਂ ਪਹਿਲਾਂ ਇਸ ਸ੍ਰਿਸ਼ਟੀ ਦਾ ਪਸਾਰਾ ਕੀਤਾ, ਤਾਂ ਓਅੰ ਸ਼ਬਦ ਤੋਂ ਹੀ ਸ੍ਰਿਸਟਿ ਦੀ ਰਚਨਾ ਕੀਤੀ। ਸਾਰਿਆਂ ਤੋਂ ਪਹਿਲਾਂ ਰਾਜਾ ਕਾਲ ਸੈਨ ਹੋਇਆ, ਜੋ ਵੱਡੇ ਰੂਪ ਵਾਲਾ, ਅਤੁੱਲ ਬਲ ਵਾਲਾ ਅਤੇ ਅਤਿ ਸੁੰਦਰ ਸੀ।

ਕਾਲਕੇਤ ਦੂਸਰ ਭੂਅ ਭਇਓ।।
ਕੂਰ ਬਰਸ ਤੀਸਰ ਜਗ ਠਯੋ।।
ਕਾਲਧੁਜ ਚਤੁਰਥ ਨ੍ਰਿਪ ਸੋਹੈ।।
ਜਿਹਤੇ ਭਯੋ ਜਗਤ ਸਭ ਕੋ ਹੈ।।੧੧।।

**ਸ਼ਬਦਾਰਥ** : ਭੂਅ – ਰਾਜਾ। ਭਇਓ – ਹੋਇਆ। ਭਯੋ – ਸਾਜਿਆ ਗਿਆ।
**ਭਾਵਾਰਥ** : ਕਾਲਕੇਤ ਨਾਮ ਦਾ ਦੂਸਰਾ ਰਾਜਾ ਜਗਤ ਵਿੱਚ ਹੋਇਆ, ਇਸ ਸੰਸਾਰ ਵਿੱਚ ਤੀਸਰਾ ਰਾਜਾ ਕੂਰਬਰਸ ਹੋਇਆ ਅਤੇ ਚੌਥਾ ਰਾਜਾ ਕਾਲਧੁਜ ਦੇ ਰੂਪ ਵਿੱਚ ਸੁਸ਼ੋਭਿਤ ਹੋਇਆ ਅਤੇ ਉਸਤੋਂ ਹੀ ਸਾਰੀ ਸ੍ਰਿਸ਼ਟੀ ਦੀ ਰਚਨਾ ਹੋਈ।

ਸਹਸਰਾਛ ਜਾ ਕੋ ਸੁਭ ਸੋਹੈ।।
ਸਹਸ ਪਾਦ ਜਾ ਕੇ ਤਨ ਮੋ ਹੈ।।
ਸੇਖਨਾਗ ਪਰ ਸੋਇਬੋ ਕਰੈ।।

ਜਗ ਤਿਹ ਸੇਖਸਾਇ ਉਚਰੈ।।੧੨।।

**ਸ਼ਬਦਾਰਥ** : ਸਹਸਰਾਛ - ਹਜ਼ਾਰ ਅੱਖਾਂ। ਪਾਦ - ਪੈਰ। ਸੇਖ - ਨਾਗ ਹਜ਼ਾਰ ਮੂੰਹ ਵਾਲਾ, ਇਕ ਸੱਪ। ਸੇਖ ਸਾਇ - ਸ਼ੇਸ਼ਨਾਗ ਉੱਤੇ ਸੌਣ ਵਾਲਾ।

**ਭਾਵਾਰਥ** : ਜਿਸਦੇ ਸਰੀਰ ਉੱਤੇ ਹਜ਼ਾਰ ਸੁਹਣੀਆਂ ਅੱਖਾਂ ਸੋਭਦੀਆਂ ਹਨ, ਜਿਸਦੇ ਸਰੀਰ ਵਿੱਚ ਹਜ਼ਾਰ ਪੈਰ ਹਨ, ਜੋ ਸ਼ੇਸ਼ਨਾਗ ਉੱਤੇ ਸੌਂਦਾ ਹੈ, ਉਸਨੂੰ ਸੰਸਾਰ ਸੇਖ ਸਾਂਈ ਕਹਿੰਦਾ ਹੈ।

ਏਕ ਸ੍ਰਵਣ ਤੇ ਮੈਲੁ ਨਿਕਾਰਾ।।
ਤਾਤੇ ਮਧੁਕੀਟਭ ਤਨ ਧਾਰਾ।।
ਦੁਤੀਅ ਕਾਨ ਤੇ ਮੈਲੁ ਨਿਕਾਰੀ।।
ਤਾਤੇ ਭਈ ਸ੍ਰਿਸਟਿ ਇਹ ਸਾਰੀ।।੧੩।।

**ਸ਼ਬਦਾਰਥ** : ਸ੍ਰਵਣ - ਕੰਨ। ਦੁਤੀਜ - ਦੂਸਰਾ।

**ਭਾਵਾਰਥ** : ਉਸ ਸੇਖਸਾਈ ਨੇ ਆਪਣੇ ਇੱਕ ਕੰਨ ਵਿੱਚੋਂ ਮੈਲ ਕੱਢੀ, ਉਸਤੋਂ ਮਧੁ ਅਤੇ ਕੈਟਭ ਦੈਂਤ ਪੈਦਾ ਹੋ ਗਏ। ਦੂਸਰੇ ਕੰਨ ਵਿੱਚੋਂ ਮੈਲ ਕੱਢੀ ਅਤੇ ਉਸਤੋਂ ਇਸ ਸਾਰੀ ਸ੍ਰਿਸ਼ਟੀ ਦੀ ਰਚਨਾ ਹੋਈ।

ਤਿਨ ਕੋ ਕਾਲ ਬਹੁਰ ਬਧ ਕਰਾ।।
ਤਿਨ ਕੋ ਮੇਦ ਸਮੁੰਦ ਮੋ ਪਰਾ।।
ਚਿਕਨ ਤਾਸ ਜਲ ਪਰ ਤਿਰ ਰਹੀ।।
ਮੇਧਾ ਨਾਮ ਤਬਹਿ ਤੇ ਕਹੀ।।੧੪।।

**ਸ਼ਬਦਾਰਥ** : ਬਧ - ਮਾਰ ਦਿੱਤਾ। ਮੇਦ - ਮਿੰਜ, ਚਰਬੀ ਅਤੇ ਖ਼ੂਨ ਦਾ ਘੋਲ। ਚਿਕਨਤਾਸ - ਚਿਕਨਾਹਟ, ਥੰਧਿਆਈ। ਮੇਧਾ - ਧਰਤੀ।

**ਭਾਵਾਰਥ** : ਉਸ ਮਧੁ ਅਤੇ ਕੈਟਭ ਨੂੰ ਕਾਲ ਪੁਰਖ ਨੇ ਫ਼ਿਰ ਮਾਰ ਦਿੱਤਾ, ਉਹਨਾਂ ਦੀ ਚਰਬੀ ਸਮੁੰਦਰ ਵਿੱਚ ਪੈ ਗਈ, ਉਹ ਚਿਕਨਾਈ ਪਾਣੀ ਉੱਤੇ ਤਰਕੇ ਟਿਕ ਗਈ, ਅਤੇ ਸਹਿਜੇ ਸਹਿਜੇ ਉਹ ਧਰਤੀ ਬਣ ਗਈ। ਇਸ ਕਰਕੇ ਧਰਤੀ ਨੂੰ ਮੇਧਾ ਯਾ ਮੇਧਨੀ ਕਿਹਾ ਜਾਂਦਾ ਹੈ।

ਸਾਧ ਕਰਮ ਜੋ ਪੁਰਖ ਕਮਾਵੈ।।
ਨਾਮ ਦੇਵਤਾ ਜਗਤ ਕਹਾਵੈ।।

ਕੁਕ੍ਰਿਤ ਕਰਮ ਜੇ ਜਗ ਮੈ ਕਰਹੀ।।
ਨਾਮ ਅਸੁਰ ਤਿਨ ਕੋ ਸਭ ਧਰਹੀ।।੧੫।।

**ਸ਼ਬਦਾਰਥ** : ਸਾਧ - ਭਲੇ, ਸਰੇਸ਼ਟ। ਕੁਕਿਤ੍ - ਮੰਦੇ, ਬੁਰੇ।

**ਭਾਵਾਰਥ** : ਜਿਹੜਾ ਮਨੁੱਖ ਭਲੇ ਕੰਮ ਕਰਦਾ ਹੈ, ਉਸਨੂੰ ਇਸ ਸੰਸਾਰ ਵਿੱਚ ਦੇਵਤਾ ਕਿਹਾ ਜਾਂਦਾ ਹੈ। ਜੇਕਰ ਉਹ ਮੰਦੇ ਕੰਮ ਕਰਦਾ ਹੈ, ਤਾਂ ਸੰਸਾਰ ਵਿੱਚ ਉਹਨਾਂ ਨੂੰ ਦੈਂਤ ਕਰਕੇ ਆਖਿਆ ਜਾਂਦਾ ਹੈ।

ਬਹੁ ਬਿਥਾਰ ਕਹ ਲਗੈ ਬਖਾਨੀਅਤ।।
ਗ੍ਰੰਥ ਬਢਨ ਤੇ ਅਤਿ ਡਰੁ ਮਾਨੀਅਤ।।
ਤਿਨ ਤੇ ਹੋਤ ਬਹੁਤ ਨ੍ਰਿਪ ਆਏ।।
ਦੱਛ ਪ੍ਰਜਾਪਤਿ ਜਿਨ ਉਪਜਾਏ।।੧੬।।

**ਸ਼ਬਦਾਰਥ** : ਪ੍ਰਜਾਪਤਿ - ਰਾਜੇ।

**ਭਾਵਾਰਥ** : ਮੈਂ ਕਿਥੋਂ ਤਕ ਇਹਨਾਂ ਕਥਾਵਾਂ ਦਾ ਵਰਣਨ ਕਰਾਂ, ਕਿਉਂਕਿ ਇਹਨਾਂ ਦਾ ਬਹੁਤ ਵਿਸਥਾਰ ਹੈ, ਜੇਕਰ ਮੈਂ ਇਹਨਾਂ ਕਥਾਵਾਂ ਦਾ ਵਿਸਥਾਰ ਪੂਰਵਕ ਵਰਣਨ ਕਰਨ ਲੱਗਾਂ ਤਾਂ ਮੈਨੂੰ ਡਰ ਹੈ, ਕਿ ਇਹ ਇੱਕ ਬਹੁਤ ਵੱਡਾ ਗ੍ਰੰਥ ਬਣ ਜਾਵੇਗਾ। ਉਹਨਾਂ ਰਾਜਿਆਂ ਤੋਂ ਬਹੁਤ ਸਾਰੇ ਰਾਜੇ ਹੁੰਦੇ ਆਏ ਅਤੇ ਜਿਨ੍ਹਾਂ ਦੱਛ ਰਾਜੇ ਨੂੰ ਪੈਦਾ ਕੀਤਾ।

ਦਸ ਸਹੰਸ੍ਰ ਤਿਹਿ ਗ੍ਰਿਹ ਭਈ ਕੰਨਿਆ।।
ਜਿਹ ਸਮਾਨ ਕਹ ਲਗੈ ਨ ਅੰਨਿਆ।।
ਕਾਲ ਕ੍ਰਿਆ ਐਸੀ ਤਹ ਭਈ।।
ਤੇ ਸਭ ਬਿਆਹ ਨਰੇਸਨ ਦਈ।।੧੭।।

**ਸ਼ਬਦਾਰਥ** : ਸਹੰਸ੍ਰ - ਹਜ਼ਾਰ। ਅੰਨਿਆਂ - ਹੋਰ ਦੂਜੀਆਂ। ਕ੍ਰਿਆ - ਭਾਣਾ, ਭਾਵੀ। ਨਰੇਸਨ - ਰਾਜਿਆਂ ਨੂੰ।

**ਭਾਵਾਰਥ** : ਦੱਛ ਪ੍ਰਜਾਪਤਿ ਦੇ ਘਰ ਦਸ ਹਜ਼ਾਰ ਕੰਨਿਆਂ ਹੋਈਆਂ, ਜਿਹਨਾਂ ਵਰਗੀਆਂ ਹੋਰ ਕਿਧਰੇ ਵੀ ਨਹੀਂ ਹੋਈਆਂ। ਉਹਨਾਂ ਸਾਰੀਆਂ ਉੱਤੇ ਕਾਲ ਦੀ ਭਾਵੀ ਐਸੀ ਵਰਤੀ ਕਿ ਸਾਰੀਆਂ ਦੀਆਂ ਸਾਰੀਆਂ ਰਾਜਿਆਂ ਨਾਲ ਵਿਆਹੀਆਂ ਗਈਆਂ।

ਦੋਹਰਾ।।

ਬਨਤਾ ਕਦ੍ਰ ਦਿਤਿ ਅਦਿਤਿ ਏ ਰਿਖ ਬਰੀ ਬਨਾਇ।।
ਨਾਗ ਨਾਗਰਿਪ ਦੇਵ ਸਭ ਦਈਤ ਲਏ ਉਪਜਾਇ।।੧੮।।

**ਸ਼ਬਦਾਰਥ** : ਨਾਗ - ਸੱਪ। ਰਿਪੁ - ਦੁਸ਼ਮਨ, ਗਰੜ। ਦਈਤ - ਦੈਂਤ।

**ਭਾਵਾਰਥ** : ਬਨਤਾ, ਕਦਰੂ, ਦਿਤਿ ਅਤੇ ਅਦਿਤਿ ਇਹ ਚਾਰੇ ਕਸ਼ਯਪ ਰਿਸ਼ੀ ਨੇ ਵਿਆਹ ਲਈਆਂ। ਕਦਰੂ ਤੋਂ ਸੱਪ, ਬਨਤਾ ਤੋਂ ਗਰੜ, ਅਦਿਤਿ ਤੋਂ ਸਾਰੇ ਦੇਵਤੇ ਅਤੇ ਦਿਤੀ ਤੋਂ ਸਾਰੇ ਦੈਂਤ ਪੈਦਾ ਕਰ ਲਏ।

ਚੌਪਈ।।

ਤਾਤੇ ਸੂਰਜ ਰੂਪ ਕੋ ਧਰਾ।।
ਜਾਤੇ ਬੰਸ ਪ੍ਰਚੁਰ ਰਵਿ ਕਰਾ।।
ਜੋ ਤਿਨ ਕੇ ਕਹਿ ਨਾਮ ਸੁਨਾਊਂ।।
ਕਥਾ ਬਢਨ ਤੇ ਅਧਿਕ ਡਰਾਊਂ।।੧੯।।

**ਸ਼ਬਦਾਰਥ** : ਰਵਿ - ਸੂਰਜ।

**ਭਾਵਾਰਥ** : ਅਦਿਤੀ ਤੋਂ ਸੂਰਜ ਨੇ ਜਨਮ ਲਿਆ, ਜਿਸਤੋਂ ਸੂਰਜ ਵੰਸ਼ ਦਾ ਵਿਸਥਾਰ ਹੋਇਆ। ਜੇ ਮੈਂ ਉਹਨਾਂ ਸੂਰਜਵੰਸ਼ੀ ਰਾਜਿਆਂ ਦੇ ਨਾਮ ਸੁਨਾਵਾਂ ਤਾਂ ਗ੍ਰੰਥ ਦੇ ਬਹੁਤ ਵੱਡਾ ਹੋ ਜਾਣ ਦਾ ਡਰ ਹੈ।

ਤਿਨ ਕੇ ਬੰਸ ਬਿਖੈ ਰਘੁ ਭਯੋ।।
ਰਘਬੰਸਹਿ ਜਿਹ ਜਗਹਿ ਚਲਯੋ।।
ਤਾਤੇ ਪੁਤ੍ਰ ਹੋਤ ਭਯੋ ਅਜ ਬਰ।।
ਮਹਾਰਥੀ ਅਰੁ ਮਹਾ ਧਨੁਰਧਰ।।੨੦।।

**ਸ਼ਬਦਾਰਥ** : ਬਰ - ਸ੍ਰੇਸ਼ਟ, ਉੱਤਮ। ਧਨੁਰ ਧਰ - ਧਨੁੱਖਧਾਰੀ। ਮਹਾਰਥੀ - ਜੋ ਇਕੱਲਾ ਹੀ ਦਸ ਹਜ਼ਾਰ ਧਨੁੱਖ ਧਾਰੀਆਂ ਦਾ ਮੁਕਾਬਲਾ ਕਰੇ।

**ਭਾਵਾਰਥ** : ਉਸ ਸੂਰਜ ਬੰਸ ਵਿੱਚ ਇੱਕ ਰਾਜਾ ਹੋਇਆ, ਜਿਸਦਾ ਨਾਮ ਰਘੁ ਸੀ। ਉਸਤੋਂ ਹੀ ਰਘੁਵੰਸ਼ ਚੱਲਿਆ। ਉਸਦਾ ਪੁੱਤਰ ਰਾਜਾ ਅਜ ਹੋਇਆ, ਜੋ ਬਹੁਤ ਸ੍ਰੇਸ਼ਟ ਸੀ, ਉਹ ਬਹੁਤ ਵੱਡਾ ਯੋਧਾ ਅਤੇ ਧਨੁਰਧਾਰੀ ਸੀ।

ਜਬ ਤਿਨ ਭੇਸ ਜੋਗ ਕੋ ਲਯੋ।।

ਰਾਜਪਾਟ ਦਸਰਥ ਕੋ ਦਯੋ।।
ਹੋਤ ਭਯੋ ਵਹਿ ਮਹਾ ਧਨੁਰਧਰ।।
ਤੀਨ ਤ੍ਰਿਆਨ ਬਰਾ ਜਿਹ ਰੁਚਿ ਕਰ।।੨੧।।

**ਸ਼ਬਦਾਰਥ** : ਧਨੁਰਧਰ - ਧਨੁੱਖਧਾਰੀ। ਤ੍ਰਿਯਨ - ਇਸਤ੍ਰੀਆਂ। ਬਰ - ਵਰਿਆ। ਰੁਚਿ - ਇੱਛਾ, ਖ਼ਾਹਿਸ਼।

**ਭਾਵਾਰਥ** : ਜਦੋਂ ਅੱਜ ਰਾਜੇ ਨੇ ਜੋਗੀ ਦਾ ਭੇਸ ਧਾਰਨ ਕਰ ਲਿਆ ਤਾਂ ਉਸਨੇ ਆਪਣਾ ਸਾਰਾ ਰਾਜ ਪਾਟ, ਆਪਣੇ ਪੁੱਤਰ ਦਸਰਥ ਨੂੰ ਸੌਂਪ ਦਿੱਤਾ। ਦਸ਼ਰਥ ਵੀ ਬਹੁਤ ਸੂਰਮਾ ਅਤੇ ਧਨੁੱਖਧਾਰੀ ਸੀ। ਉਸਨੇ ਆਪਣੀ ਇੱਛਾ ਅਨੁਸਾਰ ਤਿੰਨ ਇਸਤ੍ਰੀਆਂ ਨਾਲ ਪ੍ਰਸੰਨਤਾ ਪੂਰਵਕ ਵਿਆਹ ਕਰ ਲਿਆ।

ਪ੍ਰਿਥਮ ਜਯੋ ਤਿਹ ਰਾਮਕੁਮਾਰਾ।।
ਭਰਥ ਲੱਛਮਨ ਸਤ੍ਰ ਬਿਦਾਰਾ।।
ਬਹੁਤ ਕਾਲ ਤਿਨ ਰਾਜ ਕਮਾਯੋ।।
ਕਾਲ ਪਾਇ ਸੁਰਪੁਰਹਿ ਸਿਧਾਯੋ।।੨੨।।

**ਸ਼ਬਦਾਰਥ** : ਜਯੋ - ਜਨਮੇ। ਸਤ੍ਰਬਿਦਾਰਾ - ਸ਼ਤਰੁਘਨ। ਬਹੁਤ ਕਾਲ - ਬਹੁਤ ਚਿਰ ਤਕ। ਕਾਲ ਪਾਇ - ਸਮਾਂ ਪਾ ਕੇ।

**ਭਾਵਾਰਥ** : ਉਸ ਮਹਾਰਾਜ ਦਸ਼ਰਥ ਦੇ ਘਰ ਪਹਿਲਾ ਪੁੱਤਰ ਰਾਮ ਕੁਮਾਰ ਜਨਮਿਆ। ਫ਼ਿਰ ਭਰਤ, ਲਛਮਣ ਅਤੇ ਸ਼ਤਰੁਘਨ ਪੈਦਾ ਹੋਏ। ਉਹਨਾਂ ਨੇ ਬਹੁਤ ਚਿਰ ਤਕ ਰਾਜ ਕੀਤਾ, ਅਤੇ ਫ਼ਿਰ ਸਮਾ ਪਾ ਕੇ ਸੁਰਗਪੁਰੀ ਸਿਧਾਰ ਗਏ।

ਸੀਅ ਸੁਤ ਬਹੁਰਿ ਭਏ ਦੁਇ ਰਾਜਾ।।
ਰਾਜ ਪਾਟ ਉਨਹੀ ਕਉ ਛਾਜਾ।।
ਮੱਦ੍ਰ ਦੇਸ ਏਸ੍ਰਰਜ ਬ਼ਰੀ ਜਬ।।
ਭਾਂਤਿ ਭਾਂਤਿ ਕੇ ਜੱਗ ਕੀਏ ਤਬ।।੨੩।।

**ਸ਼ਬਦਾਰਥ** : ਸੀਅਸੁਤ - ਸੀਤਾ ਜੀ ਦੇ ਪੁੱਤਰ, ਲਵ ਅਤੇ ਕੁਸ਼। ਪਾਟ - ਰਾਜ ਸਿੰਘਾਸਨ, ਤੇ ਤਖ਼ਤ ਤਾਜ। ਛਾਜਾ - ਸਜਦਾ। ਮੱਦ੍ਰ - ਪੰਜਾਬ। ਏਸ੍ਰਰਜਾ - ਰਾਜ ਪੁੱਤਰੀਆਂ।

**ਭਾਵਾਰਥ** : ਸੀਤਾ ਜੀ ਦੇ ਦੋ ਸੁਪੁੱਤਰ ਲਵ ਅਤੇ ਕੁਸ਼ ਫਿਰ ਰਾਜੇ ਬਣੇ। ਰਾਜ ਸਿੰਘਾਸਣ ਉਹਨਾਂ ਨੂੰ ਹੀ ਸਜਦਾ ਰਿਹਾ। ਜਦੋਂ ਉਹਨਾਂ ਨੇ ਪੰਜਾਬ ਦੇਸ਼ ਦੇ ਰਾਜੇ

ਦੀਆਂ ਲੜਕੀਆਂ ਵਿਆਹੀਆਂ, ਉਦੋਂ ਤਰ੍ਹਾਂ ਤਰ੍ਹਾਂ ਦੇ ਹਵਨ ਯੱਗ ਕੀਤੇ, ਅਤੇ ਬਹੁਤ ਖ਼ੁਸ਼ੀਆਂ ਮਨਾਈਆਂ।

ਤਹੀ ਤਿਨੈ ਬਾਂਧੇ ਦੁਇ ਪੁਰਵਾ।।
ਏਕ ਕਸੂਰ ਦੁਤੀਯ ਲਹੁਰਵਾ।।
ਅਧਕ ਪੁਰੀ ਤੇ ਦੋਊ ਬਿਰਾਜੀ।।
ਨਿਰਖ ਲੰਕ ਅਮਰਾਵਤ ਲਾਜੀ।।੨੪।।

**ਸ਼ਬਦਾਰਥ** : ਪੁਰਵਾ - ਸ਼ਹਿਰ। ਅਮਰਾਵਤਿ - ਇੰਦ੍ਰਪੁਰੀ। ਲਾਜੀ - ਸ਼ਰਮਸਾਰ ਹੋਈ।

**ਭਾਵਾਰਥ** : ਉੱਥੇ ਪੰਜਾਬ ਵਿੱਚ ਹੀ ਉਹਨਾਂ ਦੋਹਾਂ ਭਰਾਵਾਂ ਨੇ ਦੋ ਸ਼ਹਿਰ ਵਸਾਏ। ਇੱਕ ਦਾ ਨਾਮ ਕਸੂਰ ਅਤੇ ਦੂਸਰੇ ਦਾ ਨਾਮ ਲਹੌਰ ਸੀ। ਉਹ ਦੋਵੇ ਸ਼ਹਿਰ ਬੜੀ ਸ਼ੋਭਾ ਵਾਲੇ ਹੋਏ, ਅਤਿ ਪ੍ਰਸਿੱਧ ਹੋਏ। ਉਹਨਾਂ ਦੀ ਸੁੰਦਰਤਾ ਅਤੇ ਪ੍ਰਸਿੱਧਤਾ ਵੇਖਕੇ ਲੰਕਾ ਅਤੇ ਇੰਦ੍ਰਪੁਰੀ ਵੀ ਸ਼ਰਮਸਾਰ ਹੁੰਦੀਆਂ ਸਨ।

ਬਹੁਤ ਕਾਲ ਤਿਨ ਰਾਜ ਕਮਾਯੋ।।
ਜਾਲ ਕਾਲ ਤੇ ਅੰਤ ਫਸਾਯੋ।।
ਤਿਨ ਤੇ ਪੁਤ੍ਰ ਪੌਤ੍ਰ ਜੇ ਵਏ।।
ਰਾਜ ਕਰਤ ਇਹ ਜਗ ਕੋ ਭਏ।।੨੫।।

**ਸ਼ਬਦਾਰਥ** : ਵਏ - ਹੋਏ।

**ਭਾਵਾਰਥ** : ਲਵ ਅਤੇ ਕੁਸ਼ ਨੇ ਬਹੁਤ ਸਮੇਂ ਤਕ ਰਾਜ ਕੀਤਾ। ਅੰਤ ਨੂੰ ਉਹ ਵੀ ਕਾਲ ਦੇ ਜਾਲ ਵਿੱਚ ਫਸ ਗਏ। ਉਹਨਾਂ ਦੇ ਪੁੱਤਰ ਅਤੇ ਪੋਤਰਿਆਂ ਨੇ ਵੀ ਇਸ ਸੰਸਾਰ ਵਿੱਚ ਬਹੁਤ ਦੇਰ ਤਕ ਰਾਜ ਕੀਤਾ।

ਕਹਾਂ ਲਗੇ ਤੇ ਬਰਨ ਸੁਨਾਊਂ।।
ਤਿਨ ਕੇ ਨਾਮ ਨ ਸੰਖਿਆ ਪਾਊਂ।।
ਹੋਤ ਚਹੂੰ ਜੁਗ ਮੈ ਜੇ ਆਏ।।
ਤਿਨਕੇ ਨਾਮ ਨ ਜਾਤ ਗਨਾਏ।।੨੬।।

**ਸ਼ਬਦਾਰਥ** : ਸੰਖਯਾ - ਗਿਣਤੀ। ਜੇ - ਜਿਹੜੇ-ਜਿਹੜੇ। ਗਨਾਏ - ਗਿਣੇ ਨਹੀਂ ਜਾ ਸਕਦੇ।

**ਭਾਵਾਰਥ** : ਉਹਨਾਂ ਦੇ ਹਾਲ ਦਾ ਵਰਣਨ ਮੈਂ ਕਿਥੋਂ ਤਕ ਕਰਾਂ, ਉਹਨਾਂ ਦੇ ਨਾਵਾਂ ਦੀ ਗਿਣਤੀ ਵੀ ਮੈਂ ਕਿਥੋਂ ਤਕ ਕਰਾਂ। ਚਾਰਾਂ ਜੁੱਗਾਂ ਵਿੱਚ ਜਿਹੜੇ ਜਿਹੜੇ ਰਾਜੇ ਹੋਏ ਹਨ, ਉਹਨਾਂ ਦੇ ਨਾਮ ਵੀ ਨਹੀਂ ਗਿਣਾਏ ਜਾ ਸਕਦੇ।

ਜੋ ਅਬ ਤੌ ਕਿਰਪਾ ਬਲ ਪਾਊਂ।।
ਨਾਮ ਜਥਾ ਮਤ ਭਾਖ ਸੁਨਾਊਂ।।
ਕਾਲ ਕੇਤ ਅਰੁ ਕਾਲਰਾਇ ਭਨ।।
ਜਿਨ ਤੇ ਭਏ ਪੁਤ੍ਰ ਘਰ ਅਨਗਨ।।੨੭।।

**ਸ਼ਬਦਾਰਥ** : ਤਉ - ਤੇਰੀ। ਮਤਿ - ਬੁੱਧੀ। ਸੁਨਾਊਂ - ਸੁਣਾਉਂਦਾ ਹਾਂ। ਭਨਿ - ਉਹ ਕਾਲ ਰਾਇ ਸਾਰੇ ਹੀ। ਅਨਗਨ - ਅਨਗਿਣਤ।

**ਭਾਵਾਰਥ** : ਹੇ ਮੇਰੇ ਅਕਾਲ ਪੁਰਖ ਜੇ ਮੈਨੂੰ ਤੇਰੀ ਕ੍ਰਿਪਾ ਦਾ ਬਲ ਪ੍ਰਾਪਤ ਹੋ ਜਾਵੇ, ਤਾਂ ਮੈਂ ਆਪਣੀ ਬੁੱਧੀ ਅਨੁਸਾਰ ਰਾਜਿਆਂ ਦੇ ਨਾਵਾਂ ਬਾਰੇ ਕੁਝ ਕਹਿ ਸੁਣਾਵਾਂ। ਕੁਸ਼ ਦੇ ਤਖ਼ਤ ਤੇ ਕਾਲਕੇਤੁ, ਅਤੇ ਲਵ ਦੇ ਸਿੰਘਾਸਨ ਤੇ ਕਾਲ ਰਾਇ ਬੈਠਾ। ਉਹਨਾਂ ਦੇ ਘਰ ਅਨੇਕਾਂ ਹੀ ਪੁੱਤ੍ਰ ਪੈਦਾ ਹੋਏ।

ਕਾਲ ਕੇਤ ਭਯੋ ਬਲੀ ਅਪਾਰਾ।।
ਕਾਲਰਾਇ ਜਿਨਿ ਨਗਰ ਨਿਕਾਰਾ।।
ਭਾਜ ਸਨੌਢ ਦੇਸ ਤੇ ਗਏ।।
ਤਹੀ ਭੂਪ ਜਾ ਬਿਆਹਤ ਭਏ।।੨੮।।

**ਸ਼ਬਦਾਰਥ** : ਸਨੌਢ - ਮਥਰਾ ਭਰਤਪੁਰ ਤੋਂ ਲੈ ਕੇ ਅਮਰਕੋਟ ਤਕ ਦਾ ਦੇਸ। ਭੂਪਜਾ - ਰਾਜ ਕੁਮਾਰੀ।

**ਭਾਵਾਰਥ** : ਕਾਲਕੇਤੂ ਬਹੁਤ ਬਲਵਾਨ ਯੋਧਾ ਹੋਇਆ ਜਿਸਨੇ ਕਾਲਰਾਇ ਨੂੰ ਆਪਣੇ ਸ਼ਹਿਰ ਤੋਂ ਬਾਹਰ ਕੱਢ ਦਿੱਤਾ। ਉਹ ਉਥੋਂ ਭੱਜ ਕੇ ਸਨੌਢ ਦੇਸ ਵਿੱਚ ਚਲੇ ਗਏ, ਅਤੇ ਉਥੋਂ ਦੇ ਰਾਜੇ ਦੀ ਧੀ ਨਾਲ ਉਸਦਾ ਵਿਆਹ ਹੋ ਗਿਆ।

ਤਿਹਤੇ ਪੁਤ੍ਰ ਭਯੋ ਜੋ ਧਾਮਾ।
ਸੋਢੀਰਾਇ ਧਰਾ ਤਿਹਿ ਨਾਮਾ।।
ਬੰਸ ਸਨੌਢ ਤਦਿਨ ਤੇ ਥੀਆ।।
ਪਰਮ ਪਵਿਤ੍ਰ ਪੁਰਖ ਜੂ ਕੀਆ।।੨੯।।

**ਸ਼ਬਦਾਰਥ** : ਧਾਮਾ - ਘਰ ਵਿੱਚ। ਸਨੌਢ - ਸੌਢ ਬੰਸ। ਤਦਿਨ - ਤਿਸ ਦਿਨ ਤੋਂ। ਥੀਆ - ਹੋਇਆ।

**ਭਾਵਾਰਥ** : ਉਸ ਰਾਜ ਕੰਨਿਆਂ ਤੋਂ ਜੋ ਪੁਤ੍ਰ ਉਤਪੰਨ ਹੋਇਆ, ਉਸਦਾ ਨਾਮ ਸੋਢੀ ਰਾਇ ਰੱਖਿਆ। ਉਸੇ ਦਿਨ ਤੋਂ ਸੋਢੀ ਵੰਸ ਹੋਂਦ ਵਿੱਚ ਆ ਗਿਆ, ਜਿਸਨੂੰ ਪਰਮ ਪਵਿਤਰ ਅਕਾਲ ਪੁਰਖ ਨੇ ਆਪ ਸਾਜਿਆ ਸੀ।

ਤਾਤੇ ਪੁਤ੍ਰ ਪੌਤ੍ਰ ਹੁਇ ਆਏ।।
ਤੇ ਸੋਢੀ ਸਭ ਜਗਤ ਕਹਾਏ।।
ਜਗ ਮੈ ਅਧਿਕ ਸੁ ਭਏ ਪ੍ਰਸਿੱਧਾ।।
ਦਿਨ ਦਿਨ ਤਿਨ ਕੇ ਧਨ ਕੀ ਬ੍ਰਿੱਧਾ।।੩੦।।

**ਸ਼ਬਦਾਰਥ** : ਪ੍ਰਸਿਧਾ - ਮਸ਼ਹੂਰ। ਬ੍ਰਿਧਾ - ਵਾਧਾ।

**ਭਾਵਾਰਥ** : ਉਸ ਸੋਢੀ ਰਾਇ ਤੋਂ ਜੋ ਪੁੱਤਰ ਪੋਤਰੇ ਹੋਏ, ਉਹ ਸਾਰੇ ਦੇ ਸਾਰੇ ਸੋਢੀ ਕਹਾਏ। ਉਹ ਸੰਸਾਰ ਵਿੱਚ ਬਹੁਤ ਹੀ ਪ੍ਰਸਿਧ ਹੋਏ, ਅਤੇ ਉਹਨਾਂ ਦੇ ਘਰ ਲਗਾਤਾਰ ਧਨ ਦਾ ਵਾਧਾ ਹੁੰਦਾ ਰਿਹਾ।

ਰਾਜ ਕਰਤ ਭਏ ਬਿਬਿਧ ਪ੍ਰਕਾਰਾ।।
ਦੇਸ ਦੇਸ ਕੇ ਜੀਤ ਨ੍ਰਿਪਾਰਾ।।
ਜਹਾਂ ਤਹਾਂ ਤਿਹ ਧਰਮ ਚਲਾਯੋ।।
ਅਤ੍ਰ ਪਤ੍ਰ ਕਹ ਸੀਸ ਢੁਰਾਯੋ।।੩੧।।

**ਸ਼ਬਦਾਰਥ** : ਬਿਬਿਧ - ਭਾਂਤ ਭਾਂਤ ਦੇ ਤਰੀਕਿਆਂ ਰਾਹੀਂ। ਨ੍ਰਿਪਾਰਾ - ਰਾਜੇ ਰਾਣੇ। ਅੱਤ੍ਰ ਪੱਤ੍ਰ - ਚਉਰ ਛਤ੍ਰ।

**ਭਾਵਾਰਥ** : ਉਹ ਅਨੇਕ ਤਰ੍ਹਾਂ ਨਾਲ ਰਾਜ ਕਰਦੇ ਰਹੇ। ਕਈ ਤਰ੍ਹਾਂ ਦੇ ਦੇਸਾਂ ਦੇ ਰਾਜਿਆਂ ਨੂੰ ਜਿੱਤ ਕੇ ਵਿਜਯ ਪ੍ਰਾਪਤ ਕੀਤੀ। ਉਹਨਾਂ ਨੇ ਹਰ ਥਾਂ ਉੱਤੇ ਆਪਣੇ ਧਰਮ ਦਾ ਸਿੱਕਾ ਤੋਰਿਆ, ਅਤੇ ਆਪਣੇ ਸਿਰ ਉੱਤੇ ਚਉਰ ਛੱਤ੍ਰ ਝੁਲਾਏ।

ਰਾਜਸੂਅ ਬਹੁ ਬਾਰਨ ਕੀਏ।।
ਜੀਤ ਜੀਤ ਦੇਸੇਸ੍ਵਰ ਲੀਏ।।
ਬਾਜਮੇਧ ਬਹੁ ਬਾਰਨ ਕਰੇ।।

ਸਕਲ ਕਲੂਖ ਨਿਜੁ ਕੁਲ ਕੇ ਹਰੇ। ।੩੨। ।

**ਸ਼ਬਦਾਰਥ** : ਰਾਜਸੂਅ - ਸਾਰੇ ਰਾਜਿਆਂ ਨੂੰ ਜਿੱਤ ਕੇ ਆਪਣੇ ਆਪ ਨੂੰ ਮਹਾਰਾਜ ਧਿਰਾਜ ਸਿੱਧ ਕਰਨ ਵਾਲਾ ਯੱਗ। ਬਾਰਨ-ਬਹੁਤ ਵਾਰੀ। ਦੇਸੇਸੁਰ - ਦੇਸਾਂ ਦੇ ਮਾਲਕ ਰਾਜੇ। ਬਾਜਮੇਧ - ਅਸ਼ਵਮੇਧ ਯੱਗ। ਕਲੂਖ - ਪਾਪ।
**ਭਾਵਾਰਥ** : ਦੇਸ ਦੇਸਾਂਤਰਾਂ ਨੂੰ ਜਿੱਤ ਕੇ ਉਹਨਾਂ ਨੇ ਬਹੁਤ ਵਾਰੀ ਰਾਜਸੂਅ ਯੱਗ ਕੀਤੇ, ਅਨੇਕਾਂ ਵਾਰੀ ਅਸ਼ਵਮੇਧ ਯੱਗ ਕੀਤੇ। ਇਸ ਤਰ੍ਹਾਂ ਅਣਗਿਣਤ ਯੱਗਾਂ ਰਾਹੀ ਉਹਨਾਂ ਨੇ ਆਪਣੇ ਕੁਲ ਦੇ ਸਾਰੇ ਪਾਪਾਂ ਦਾ ਨਾਸ ਕਰ ਲਿਆ।

ਬਹੁਰ ਬੰਸ ਮੈ ਬਢੋ ਬਿਖਾਧਾ। ।
ਮੇਟ ਨ ਸਕਾ ਕੋਊ ਤਿੰਹ ਸਾਧਾ। ।
ਬਿਚਰੇ ਬੀਰ ਬਨੈਤੁ ਅਖੰਡਲ। ।
ਗਹਿ ਗਹਿ ਚਲੇ ਭਿਰਨ ਰਨ ਮੰਡਲ। ।੩੩। ।

**ਸ਼ਬਦਾਰਥ** : ਬਿਖਾਧਾ - ਝਗੜਾ। ਸਾਧਾ - ਸ੍ਰੇਸ਼ਟ ਪੁਰਖ। ਬਨੇਤੁ - ਬਾਣਾਂ ਵਾਲੇ ਯੋਧੇ। ਅਖੰਡਲ - ਇੰਦ੍ਰ, ਅਮਰ ਰਾਜੇ। ਮੰਡਲ - ਮੈਦਾਨੇ ਜੰਗ ਵਿੱਚ।
**ਭਾਵਾਰਥ** : ਫ਼ਿਰ ਸੋਢੀ ਬੰਸ ਵਿੱਚ ਬਹੁਤ ਝਗੜੇ ਵਧ ਗਏ, ਅਤੇ ਉਹਨਾਂ ਨੂੰ ਕੋਈ ਨਾ ਮਿਟਾ ਸਕਿਆ। ਜਿਹੜੇ ਰਾਜੇ ਆਪਣੇ ਆਪ ਨੂੰ ਬਹਾਦਰ ਅਤੇ ਅਮਰ ਸਮਝਦੇ ਸਨ, ਉਹ ਸ਼ਸਤ੍ਰ ਫੜ ਕੇ ਜੰਗ ਦੇ ਮੈਦਾਨ ਵਿੱਚ ਯੁੱਧ ਕਰਨ ਲਈ ਤੁਰ ਪਏ।

ਧਨ ਅਰੁ ਭੂਮ ਪੁਰਾਤਨ ਬੈਰਾ।
ਜਿਨਕਾ ਮੂਆ ਕਰਤਿ ਜਗ ਘੇਰਾ। ।
ਮੋਹ ਬਾਦ ਅਹੰਕਾਰ ਪਸਾਰਾ। ।
ਕਾਮ ਕ੍ਰੋਧ ਜੀਤਾ ਜਗ ਸਾਰਾ। ।੩੪। ।

**ਸ਼ਬਦਾਰਥ** : ਧਨ - ਦੌਲਤ। ਜਿਨ - ਜਿਨ੍ਹਾਂ ਦਾ। ਬਾਦ - ਝਗੜਾ।
**ਭਾਵਾਰਥ** : ਧਨ ਅਤੇ ਧਰਤੀ ਦਾ ਬਹੁਤ ਹੀ ਪੁਰਾਣਾਂ ਵੈਰ ਹੈ, ਜਿਨ੍ਹਾਂ ਨੂੰ ਪ੍ਰਾਪਤ ਕਰਨ ਵਾਸਤੇ ਸਾਰਾ ਸੰਸਾਰ ਮਰ ਜਾਂਦਾ ਹੈ। ਇਹ ਸਾਰਾ ਝਗੜਾ ਮੋਹ ਅਤੇ ਅਹੰਕਾਰ ਨੇ ਹੀ ਪਸਾਰਿਆ ਹੋਇਆ ਹੈ। ਕਾਮ ਅਤੇ ਕ੍ਰੋਧ ਨੇ ਸਾਰੇ ਸੰਸਾਰ ਤੇ ਵਿਜੈ ਪ੍ਰਾਪਤ ਕਰ ਲਈ ਹੈ।

ਦੋਹਰਾ।।

ਧੰਨਿ ਧੰਨਿ ਧਨ ਕੋ ਭਾਖੀਐ ਜਾਕਾ ਜਗਤੁ ਗੁਲਾਮੁ।।
ਸਭ ਨਿਰਖਤ ਯਾਕੋ ਫਿਰੈ ਸਭ ਚਲ ਕਰਤ ਸਲਾਮ।।੩੫।।

**ਸ਼ਬਦਾਰਥ** : ਧਨ - ਦੌਲਤ। ਨਿਰਖਤ - ਵੇਖਕੇ।

**ਭਾਵਾਰਥ** : ਧਨ ਨੂੰ ਧਨਯ ਧਨਯ ਕਹਿਨਾ ਚਾਹੀਦਾ ਹੈ, ਜਿਸਦਾ ਸਾਰਾ ਜਗਤ ਦਾਸ ਹੈ। ਇਸ ਨੂੰ ਸਾਰੇ ਵੇਖਦੇ ਲੱਭਦੇ ਫ਼ਿਰਦੇ ਹਨ, ਅਤੇ ਸਾਰੇ ਹੀ ਨਮਸਕਾਰ ਕਰਦੇ ਹਨ।

ਚੌਪਈ।।

ਕਾਲ ਨ ਕੋਊ ਕਰਨ ਸੁਮਾਰਾ।।
ਬੈਰ ਬਾਦ ਅਹੰਕਾਰ ਪਸਾਰਾ।।
ਲੋਭ ਮੂਲ ਇਹ ਜਗ ਕੋ ਹੂਆ।।
ਜਾਸੋ ਚਾਹਤ ਸਭੈ ਕੋ ਮੂਆ।।੩੬।।

**ਸ਼ਬਦਾਰਥ** : ਕਾਲ - ਮੌਤ, ਜੀਵਨ ਦਾ ਸਮਾਂ। ਸੁਮਾਰਾ - ਗਿਣਨਾ। ਲੋਭ - ਲਾਲਚ। ਜਾ - ਜਿਸਨੇ।

**ਭਾਵਾਰਥ** : ਕੋਈ ਵੀ ਕਾਲ ਦੀ ਗਿਣਤੀ ਨਹੀਂ ਕਰ ਸਕਦਾ। ਵੈਰ ਵਿਰੋਧ ਅਤੇ ਅਹੰਕਾਰ ਦਾ ਸਾਰੇ ਜਗਤ ਵਿੱਚ ਪਸਾਰਾ ਹੈ, ਇਸ ਸੰਸਾਰ ਦਾ ਮੂਲ ਲੋਭ ਹੀ ਬਣਿਆ ਹੋਇਆ ਹੈ, ਜਿਸ ਦੀ ਇੱਛਾ ਕਰਦੇ ਹੀ ਸਾਰੇ ਮਰ ਗਏ ਹਨ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸੁਭਿ ਬੰਸ ਬਰਨਨੰ ਦੁਤੀਆ ਧਿਆਇ।।੨।। ਅਫਜੂ।।੧੩੭।।*

*ਇਥੇ ਹੀ ਸੁਹਣੇ ਬਚਿਤ੍ਰ ਨਾਟਕ ਗ੍ਰੰਥ ਦਾ ਸ਼ੁਭ (ਸੋਢੀ ਵੰਸ਼) ਕਹਿਣ ਵਾਲਾ ਪ੍ਰਸਿਧ ਦੂਜਾ ਅਧਿਆਇ ਖ਼ਤਮ ਹੈ, ਠੀਕ ਹੈ।*

# ਲਵ ਕੁਸ਼ ਜੁੱਧ

ਇਸ ਅਧਿਆਇ ਦਾ ਆਰੰਭ ਯੁੱਧ ਨਾਲ ਹੁੰਦਾ ਹੈ। ਇਹ ਯੁੱਧ ਸੋਢੀ ਰਾਇ ਦੇ ਪੁੱਤਰਾਂ ਅਤੇ ਕਾਲ ਰਾਇ ਦੇ ਪੁੱਤਰਾਂ ਵਿੱਚ ਹੋਇਆ। ਉਹਨਾ ਨੇ ਕਾਲ ਰਾਇ ਦੇ ਪੁੱਤਰ ਪੋਤਰੇ ਭਜਾ ਦਿੱਤੇ ਅਤੇ ਪੰਜਾਬ ਦਾ ਰਾਜ ਪਾਟ ਸੰਭਾਲ ਲਿਆ। ਲਵ ਦੇ ਵੰਸ਼ਜ ਹਾਰ ਕੇ ਕਾਸ਼ੀ ਜਾ ਕੇ ਵਸ ਗਏ ਅਤੇ ਉੱਥੇ ਪਹੁੰਚ ਕੇ ਵਿਦਿਆ ਪੜ੍ਹਨ ਲਗ ਪਏ। ਵੇਦਾਂ ਦਾ ਗਿਆਨ ਪ੍ਰਾਪਤ ਕਰਕੇ ਉਹ ਵੇਦੀ ਬਣ ਗਏ। ਕੁਸ਼ ਦੀ ਸੰਤਾਨ ਪੰਜਾਬ ਉੱਤੇ ਰਾਜ ਪਾਟ ਕਰਦੀ ਹੋਈ ਆਪਣਾ ਸਮਾਂ ਬਿਤਾਣ ਲਗੀ। ਇਸ ਵਿੱਚ ੧ ਚਉਪਈ, ੧ ਛਪਾ, ੯ ਨਰਾਜ, ੧ ਭੁਜੰਗ, ੧੩ ਭੁਜੰਗ ਪ੍ਰਯਾਤ, ੨੭ ਰਸਾਵਲ ਛੰਦ ਮਿਲਾ ਕੇ ਕੁਲ ਪ੨ ਛੰਦ ਹਨ।

ਭੁਜੰਗ ਪ੍ਰਯਾਤ ਛੰਦ॥

ਰਚਾ ਬੈਰ ਬਾਦੰ ਬਿਧਾਤੇ ਅਪਾਰੰ॥
ਜਿਸੈ ਸਾਧਿ ਸਾਕਿਓ ਨ ਕੋਊ ਸੁਧਾਰੰ॥
ਬਲੀ ਕਾਮਰਾਯੰ ਮਹਾ ਲੋਭ ਮੋਹੰ॥
ਗਯੋ ਕਉਨ ਬੀਰੰ ਸੁ ਯਾਤੇ ਅਲੋਹੰ॥੧॥

**ਸ਼ਬਦਾਰਥ** : ਬਿਧਾਤੇ - ਸਿਰਜਨਹਾਰ। ਸੁਧਾਰੰ - ਚੰਗੀ ਤਰ੍ਹਾਂ ਸੋਧ ਬਣਾ ਕੇ। ਬਲੀ - ਸੂਰਬੀਰ। ਅਲੋਹੰ - ਇਹਨਾਂ ਦੇ ਹਥਿਆਰਾਂ ਤੋਂ ਬਚਕੇ।

**ਭਾਵਾਰਥ** : ਅਕਾਲ ਪੁਰਖ ਨੇ ਅਨੇਕ ਤਰ੍ਹਾਂ ਦੇ ਵੈਰ ਵਿਰੋਧ ਅਤੇ ਝਗੜੇ ਰਚ ਦਿੱਤੇ ਹਨ। ਜਿਨ੍ਹਾਂ ਨੂੰ ਅਜੇ ਤਕ ਕੋਈ ਵੀ ਸਾਧ ਪੁਰਖ ਸੁਧਾਰ ਨਹੀਂ ਸਕਿਆ। ਕਾਮ, ਲੋਭ, ਮੋਹ ਅਤਿ ਬਲਵਾਨ ਰਾਜੇ ਹਨ, ਇਹਨਾਂ ਦੇ ਵਾਹੇ ਹਥਿਆਰਾਂ ਤੋਂ ਬਚਕੇ ਕੌਣ ਬਹਾਦਰ ਜਾ ਸਕਦਾ ਹੈ ?

ਤਹਾ ਬੀਰ ਬੰਕੇ ਬਕੈ ਆਪ ਮੱਧੰ॥
ਉਠੈ ਸਸਤ੍ਰ ਲੈ ਲੈ ਮਚਾ ਜੁੱਧ ਸੁੱਧੰ॥

ਕਹੂੰ ਖੱਪਰੀ ਖੋਲ ਖੰਡੇ ਅਪਾਰੰ।।
ਮਚੈ ਬੀਰ ਬੈਤਾਲ ਡਉਰੂ ਡਕਾਰੰ।।੨।।

**ਸ਼ਬਦਾਰਥ :** ਬਕੈ - ਬੋਲਦੇ, ਲਲਕਾਰਦੇ ਹਨ। ਮੱਧੰ - ਆਪੋ ਵਿੱਚ। ਖੱਪਰੀ - ਢਾਲ। ਖੋਲ - ਸਿਰ ਤੇ ਪਹਿਨਣ ਵਾਲੇ ਫੌਲਾਦੀ ਟੋਪ। ਮਚੈ - ਖ਼ੁਸ਼ ਹੁੰਦੇ ਹਨ। ਡਕਾਰੰ - ਡੁਗ ਡੁਗ ਕਰਕੇ ਵਜਦੀ ਹੈ।

**ਭਾਵਾਰਥ :** ਉਥੇ ਸੁਹਣੇ ਬਾਂਕੇ ਯੋਧੇ ਇੱਕ ਦੂਸਰੇ ਨੂੰ ਜੰਗ ਲਈ ਲਲਕਾਰਨ ਲੱਗ ਪਏ। ਸ਼ਸਤ੍ਰਾਂ ਨੂੰ ਫੜ ਫੜ ਕੇ ਉਠ ਖਲੋਤੇ ਅਤੇ ਪੂਰਨ ਰੂਪ ਵਿੱਚ ਜੰਗ ਮੱਚ ਪਿਆ। ਕਿਧਰੇ ਬੇਅੰਤ ਢਾਲਾਂ, ਸਿਰਾਂ ਤੇ ਪਹਿਨਣ ਵਾਲੇ ਟੋਪ, ਖੰਡੇ ਟੁੱਟੇ ਪਏ ਹਨ, ਅਤੇ ਬੀਰ ਬੇਤਾਲ ਅਤੇ ਭੂਤਨੇ ਨੱਚ ਰਹੇ ਹਨ, ਅਤੇ ਡਉਰੂ ਵਜਾ ਕੇ ਭਿਆਨਕ ਆਵਾਜ਼ਾਂ ਕੱਢ ਰਹੇ ਹਨ।

ਕਹੂੰ ਈਸ ਸੀਸੰ ਪੁਐ ਰੁੰਡ ਮਾਲੰ।।
ਕਹੂੰ ਡਾਕ ਡਉਰੂ ਕਹੂੰਕੰ ਬਿਤਾਲੰ।।
ਚਵੀ ਚਾਵਡੀਐ ਕਿਲੰਕਾਰ ਕੰਕੰ।।
ਗੁਥੀ ਲੁੱਥ ਜੁੱਥੰ ਬਹੇ ਬੀਰ ਬੰਕੰ।।੩।।

**ਸ਼ਬਦਾਰਥ :** ਈਸ - ਸ਼ਿਵ ਜੀ। ਪੁਐ - ਪਰੋਂਦਾ ਹੈ। ਰੁੰਡ ਮਾਲਾ - ਸਿਰਾਂ ਦੀ ਮਾਲਾ। ਡਾਕ - ਚੁੜੇਲਾਂ। ਕਹੂਕੰ - ਬੋਲਦੇ ਹਨ। ਚਵੀ - ਬੋਲੀਆਂ। ਚਾਵਡੀਐਂ - ਇੱਲਾਂ। ਕਿਲੰਕਾਰ - ਕਿਲਕਾਰੇ। ਕੰਕੰ - ਗਿੱਧ ਜਾਤੀ ਦਾ ਇਕ ਮਾਸ ਖਾਣ ਵਾਲਾ ਪੰਛੀ। ਗੁੱਥੀ - ਗੁੰਦੀਆਂ ਹੋਈਆਂ। ਲੁੱਥ ਜੁੱਥੰ - ਝੁੰਡ। ਬਹੈ - ਵਰਗੇ ਫਿਰਦੇ ਹਨ। ਬੀਰ ਬੰਕੰ - ਸੁੰਦਰ ਸੂਰਮੇ।

**ਭਾਵਾਰਥ :** ਕਿਧਰੇ ਸ਼ਿਵਜੀ ਮਹਾਰਾਜ ਵੱਢਿਆਂ ਹੋਇਆਂ ਸਿਰਾਂ ਦੀ ਮਾਲਾ ਪਰੋ ਰਹੇ ਹਨ। ਕਿਧਰੇ ਡੈਣਾਂ ਡਮਰੂ ਵਜਾ ਰਹੀਆਂ ਹਨ, ਕਿਧਰੇ ਭੂਤ ਪ੍ਰੇਤਾਂ ਦੀਆਂ ਆਵਾਜ਼ਾਂ ਸੁਣਾਈ ਦੇ ਰਹੀਆਂ ਹਨ। ਕਿਧਰੇ ਇੱਲਾਂ ਬੋਲਦੀਆਂ ਹਨ ਅਤੇ ਕਿਧਰੇ ਗਿਰਝਾਂ ਕਿਲਕਾਰੀਆਂ ਮਾਰਦੀਆਂ ਹਨ। ਕਿਧਰੇ ਸੂਰਮਿਆਂ ਦੀਆਂ ਲੋਥਾਂ ਆਪਸ ਵਿੱਚ ਗੁੱਥ - ਮਗੁੱਥਾ ਹੋਈਆਂ ਪਈਆਂ ਹਨ।

ਪਰੀ ਕੁੱਟ ਕੁੱਟੰ ਰੁਲੇ ਤੱਛ ਮੁੱਛੰ।।
ਰਹੇ ਹਾਥ ਡਾਰੇ ਉਭੈ ਉਰਧ ਮੁੱਛੰ।।

ਕਹੂੰ ਖੋਪਰੀ ਖੋਲ ਖਿੰਗੀ ਖਤੰਗੀ।।
ਕਹੂੰ ਖਤ੍ਰੀਐਂ ਖੱਗ ਖੇਤੰ ਨਿਖੰਗੀ।।੪।।

**ਸ਼ਬਦਾਰਥ** : ਕੁਟ ਕੁਟੰ - ਸਖ਼ਤ ਮਾਰ। ਉਭੈ - ਦੋਵੇਂ ਹੱਥ। ਉਰਧ ਮੁੱਛੰ - ਉੱਚੀਆਂ ਮੁੱਛਾਂ। ਖੋਲ - ਟੋਪ। ਖਿੰਗੰ - ਨੁਕਰਾ ਘੋੜਾ, ਜਿਸ ਘੋੜੇ ਦਾ ਮੂੰਹ ਅਤੇ ਸੁੰਮ ਗੁਲਾਬੀ ਭਾਅ ਮਾਰਵੇਂ ਚਿੱਟੇ ਹੋਣ। ਖਤੰਗੰ - ਤੀਰ। ਖਤ੍ਰੀਐਂ - ਛੱਤਰੀ। ਖੇਤੰ - ਮੈਦਾਨੇ ਜੰਗ। ਨਿਖੰਗੰ - ਭੱਥੇ, ਤਰਕਸ।

**ਭਾਵਾਰਥ** : ਦੋਹਾਂ ਪਾਸਿਆਂ ਦੇ ਸੂਰਮਿਆਂ ਵਿੱਚ ਬੜੀ ਮਾਰੋ ਮਾਰੀ ਹੋਈ ਅਤੇ ਕੱਟੇ ਵੱਢੇ ਮੁਰਦੇ ਰੁਲਦੇ ਫਿਰਦੇ ਹਨ। ਕਈ ਸੂਰਮਿਆਂ ਦੇ ਦੋਵੇਂ ਹੱਥ ਉੱਚੀਆਂ ਮੁੱਛਾਂ ਕਰਦੇ ਹੋਏ ਹੀ ਰਹਿ ਗਏ, ਕਿਧਰੇ ਖੋਪਰੀਆਂ, ਟੋਪ, ਧਨੁੱਖ ਬਾਣ ਰੁਲ ਰਹੇ ਹਨ ਅਤੇ ਕਿਧਰੇ ਰਣ ਭੂਮੀ ਵਿੱਚ ਸੂਰਮਿਆਂ ਦੀਆਂ ਤਲਵਾਰਾਂ ਅਤੇ ਭਥੇ ਰੁਲ ਰਹੇ ਹਨ।

ਚਵੀ ਚਾਂਵਡੀ ਡਾਕਨੀ ਡਾਕ ਮਾਰੈ।।
ਕਹੂੰ ਭੈਰਵੀ ਭੂਤ ਭੈਰੋਂ ਬਕਾਰੈ।।
ਕਹੂੰ. ਬੀਰ ਬੈਤਾਲ ਬੰਕੇ ਬਿਹਾਰੰ।।
ਕਹੂੰ ਭੂਤ ਪ੍ਰੇਤੰ ਹਸੈ ਮਾਸ ਹਾਰੰ।।੫।।

**ਸ਼ਬਦਾਰਥ** : ਡਾਕਨੀ - ਡੈਣਾਂ। ਭੈਰੋਂ - ਰੁਦ੍ਰ ਦਾ ਇਕ ਸੇਵਕ। ਬਕਾਰੇ - ਬੋਲਦੇ ਹਨ। ਬਿਹਾਰੰ - ਫ਼ਿਰ ਰਹੇ ਹਨ। ਮਾਸਾਹਾਰੰ - ਮਾਸ ਖਾਣ ਵਾਲੇ।

**ਭਾਵਾਰਥ** : ਯੁੱਧ ਵਿੱਚ ਕਿਧਰੇ ਇੱਲਾਂ ਬੋਲ ਰਹੀਆਂ ਹਨ ਅਤੇ ਕਿਧਰੇ ਡੈਣਾਂ ਡਕਾਰ ਮਾਰ ਰਹੀਆਂ ਹਨ। ਕਿਧਰੇ ਭੈਰਵੀ, ਭੂਤ ਅਤੇ ਭੈਰੋਂ ਬੋਲਦੇ ਹਨ, ਕਿਧਰੇ ਸੁਹਣੇ ਬੀਰ ਅਤੇ ਬੇਤਾਲ ਤੁਰ ਫਿਰ ਰਹੇ ਹਨ, ਕਿਧਰੇ ਭੂਤ ਅਤੇ ਪ੍ਰੇਤ ਮਾਸ ਦਾ ਅਹਾਰ ਕਰਣ ਵਾਲੇ ਹੱਸ ਰਹੇ ਹਨ।

ਰਸਾਵਲ ਛੰਦ।।

ਮਹਾਬੀਰ ਗੱਜੇ।। ਸੁਣੈ ਮੇਘ ਲੱਜੇ।।
ਝੰਡਾ ਗੱਡ ਗਾਢੇ।। ਮੰਡੇ ਰੋਸ ਬਾਢੇ।।੬।।

**ਸ਼ਬਦਾਰਥ** : ਗਾਢੇ - ਗਡਕੇ। ਰੋਸ - ਗੁੱਸਾ। ਬਾਢੇ - ਵਧਾ ਕੇ।

**ਭਾਵਾਰਥ** : ਰਣ ਵਿੱਚ ਅਤਿ ਬਹਾਦਰ ਸੂਰਮੇ ਗੱਜ ਰਹੇ ਹਨ। ਇਹਨਾਂ ਦੀ

ਭਿਆਨਕ ਗਰਜਨਾ ਸੁਣ ਕੇ ਬੱਦਲ ਵੀ ਸ਼ਰਮਾ ਰਹੇ ਹਨ। ਉਹਨਾਂ ਨੇ ਯੁੱਧ ਦੇ ਮੈਦਾਨ ਵਿੱਚ ਮਜਬੂਤ ਝੰਡੇ ਗੱਡੇ ਹੋਏ ਹਨ। ਉਹ ਗੁੱਸੇ ਨੂੰ ਬਹੁਤ ਵਧਾ ਕੇ, ਡੱਟ ਕੇ ਲੜ ਰਹੇ ਹਨ।

ਕ੍ਰਿਪਾਣੰ ਕਟਾਰੰ।। ਭਿਰੇ ਰੋਸ ਧਾਰੰ।।
ਮਹਾਂਬੀਰ ਬੰਕੰ।। ਭਿਰੇ ਭੂਮ ਹੰਕੰ।।੭।।

**ਸ਼ਬਦਾਰਥ** : ਭਿਰੇ - ਲੜਦਿਆਂ। ਹੰਕੰ - ਧਰਤੀ ਨੂੰ ਧਿਕਦੇ।
**ਭਾਵਾਰਥ** : ਆਪਣੇ ਹੱਥਾਂ ਵਿੱਚ ਕ੍ਰਿਪਾਨਾਂ ਅਤੇ ਕਟਾਰ ਨੂੰ ਫੜਕੇ ਬੜੇ ਗੁੱਸੇ ਨਾਲ ਲੜ ਰਹੇ ਹਨ। ਉਹ ਬਹੁਤ ਬਹਾਦਰ ਸੂਰਮੇ ਲੜਦਿਆਂ ਹੋਇਆਂ ਧਰਤੀ ਨੂੰ ਕੰਬਾ ਰਹੇ ਹਨ।

ਮਚੇ ਸੂਰ ਸਸਤ੍ਰੰ।। ਉਠੀ ਝਾਰ ਅਸਤ੍ਰੰ।।
ਕ੍ਰਿਪਾਣੰ ਕਟਾਰੰ।। ਪਰੀ ਲੋਹ ਮਾਰੰ।।੮।।

**ਸ਼ਬਦਾਰਥ** : ਮਚੇ - ਜੁੱਟ ਗਏ। ਝਾਰ - ਅੱਗ ਦੀ ਲਾਟ। ਮਾਰੰ - ਸ਼ਸਤ੍ਰਾਂ ਦੀ ਮਾਰ।
**ਭਾਵਾਰਥ** : ਉਹ ਵੀਰ ਬਹਾਦਰ ਸੂਰਮੇ ਯੁੱਧ ਵਿੱਚ ਸ਼ਸਤ੍ਰਾਂ ਨਾਲ ਜੁਟੇ ਹੋਏ ਹਨ, ਅਤੇ ਅਸਤ੍ਰਾਂ ਵਿੱਚੋਂ ਚਿਣਗਾਂ ਨਿਕਲ ਰਹੀਆਂ ਹਨ। ਉਥੇ ਕ੍ਰਿਪਾਨਾਂ ਅਤੇ ਕਟਾਰਾਂ ਚਲ ਰਹੀਆਂ ਹਨ, ਅਤੇ ਲੋਹੇ ਦੀ ਲੋਹੇ ਉੱਤੇ ਮਾਰ ਪੈਣ ਕਰਕੇ ਬਹੁਤ ਭਿਆਨਕ ਯੁੱਧ ਹੋ ਰਿਹਾ ਹੈ।

ਭੁਜੰਗ ਪ੍ਰਯਾਤ ਛੰਦ।।
ਹਲੱਬੀ ਜੁਨੱਬੀ ਸਰੋਹੀ ਦੁਧਾਰੀ।।
ਬਹੀ ਕੋਪ ਕਾਤੀ ਕ੍ਰਿਪਾਣੰ ਕਟਾਰੀ।।
ਕਹੂੰ ਸੈਹਥੀਐ ਕਹੂੰ ਸੁੱਧ ਸੇਲੰ।।
ਕਹੂੰ ਸੇਲ ਸਾਂਗੀ ਭਈ ਰੇਲ ਪੇਲੰ।।੯।।

**ਸ਼ਬਦਾਰਥ** : ਹਲੱਬੀ - ਹਲੱਬ ਸ਼ਹਿਰ ਦੀ ਬਣੀ ਹੋਈ ਤਲਵਾਰ। ਜੁਨੱਬੀ - ਜਨਬ (ਆਰਮੀਨੀਆ) ਦੀ ਬਣੀ ਹੋਈ ਤਲਵਾਰ। ਸਰੋਹੀ - ਸਰੋਹੀ ਨਗਰ ਦੀ ਬਣੀ ਹੋਈ ਤਲਵਾਰ। ਕਾਤੀ - ਇਕ ਕਿਸਮ ਦੀ ਤਲਵਾਰ। ਸੈਹਥੀਐਂ -

ਵਧੀਆ ਨੇਜ਼ੇ। ਰੇਲ – ਧੱਕ ਮੁਧੱਕਾ।
**ਭਾਵਾਰਥ** : ਹਲੱਬ, ਜਨਬ ਦੇਸ਼ ਦੀਆਂ ਬਣੀਆਂ ਹੋਈਆਂ ਤਲਵਾਰਾਂ, ਕ੍ਰਿਪਾਨਾਂ ਕਟਾਰਾਂ ਸਰੋਹੀਆਂ ਅਤੇ ਦੋਧਾਰੀਆਂ ਤਲਵਾਰਾਂ ਚਲ ਰਹੀਆਂ ਹਨ। ਕਿਧਰੇ ਸੈਹਥੀਆਂ ਅਤੇ ਸੇਲਿਆਂ ਨਾਲ ਸੂਰਮੇ ਯੁੱਧ ਕਰ ਰਹੇ ਹਨ। ਕਿਧਰੇ ਸੇਲੇ ਅਤੇ ਬਰਛੀਆਂ ਨਾਲ ਧੱਕ-ਮੁਧੱਕਾ ਹੋ ਰਿਹਾ ਹੈ।

ਨਰਾਜ ਛੰਦ।।

ਸਰੋਖ ਸੂਰ ਸਾਜਿਐਂ।। ਬਿਸਾਰਿ ਸੰਕ ਬਾਜਿਐਂ।।
ਨਿਸੰਕ ਸਸਤ੍ਰ ਮਾਰਹੀਂ।। ਉਤਾਰ ਅੰਗ ਡਾਰਹੀਂ।।੧੦।।

**ਸ਼ਬਦਾਰਥ** : ਸਰੋਖ – ਰੋਹ ਸਹਿਤ, ਕ੍ਰੋਧ ਨਾਲ। ਬਾਜਿਐਂ – ਵੱਜ ਰਹੇ ਹਨ।
**ਭਾਵਾਰਥ** : ਯੁੱਧ ਵਿੱਚ ਸੂਰਮੇ ਕ੍ਰੋਧ ਨਾਲ ਸਜ ਰਹੇ ਹਨ, ਉਹ ਨਿਧੜਕ ਹੋ ਕੇ ਲੜ ਰਹੇ ਹਨ। ਉਹ ਬੇਧੜਕ ਹੋ ਕੇ ਵੈਰੀਆਂ ਨੂੰ ਸ਼ਸਤ੍ਰਾਂ ਨਾਲ ਮਾਰ ਰਹੇ ਹਨ ਅਤੇ ਉਹਨਾਂ ਦੇ ਸਰੀਰ ਦੇ ਅੰਗਾਂ ਨੂੰ ਕੱਟ ਕੱਟ ਕੇ ਸੁੱਟ ਰਹੇ ਹਨ।

ਕਛੂ ਨ ਕਾਨ ਰਾਖਹੀਂ।। ਸੁ ਮਾਰਿ ਮਾਰਿ ਭਾਖਹੀਂ।।
ਸੁ ਹਾਂਕ ਹਾਠ ਰੇਲਿਯੰ।। ਅਨੰਤ ਸਸਤ੍ਰ ਝੇਲਿਯੰ।।੧੧।।

**ਸ਼ਬਦਾਰਥ** : ਕਾਨ – ਲਿਹਾਜ਼। ਰੇਲਿਯੰ – ਧਕੇਲਦੇ ਹਨ।
**ਭਾਵਾਰਥ** : ਉਹ ਸੂਰਮੇ ਕਿਸੇ ਦਾ ਵੀ ਲਿਹਾਜ਼ ਨਹੀਂ ਕਰਦੇ ਅਤੇ ਮਾਰ ਮਾਰ ਪੁਕਾਰਦੇ ਹਨ। ਉਹ ਇਕ ਦੂਜੇ ਨੂੰ ਏਧਰ ਓਧਰ ਧੱਕ ਰਹੇ ਹਨ, ਅਤੇ ਬੇਅੰਤ ਸ਼ਸਤ੍ਰਾਂ ਦੇ ਵਾਰ ਸਹਾਰ ਰਹੇ ਹਨ।

ਹਜ਼ਾਰ ਹੂਰ ਅੰਬਰੰ।। ਬਿਰੁੱਧ ਕੈ ਸੁਐਂ ਬਰੰ।।
ਕਰੂਰ ਭਾਂਤ ਡੋਲਹੀ ਸੁ ਮਾਰ ਮਾਰ ਬੋਲਹੀ।।੧੨।।

**ਸ਼ਬਦਾਰਥ** : ਅੰਬਰੰ – ਅਕਾਸ਼ ਵਿੱਚ। ਬਿਰੁੱਧ – ਅੱਗੇ ਹੋ ਕੇ। ਸੁਐਂ ਬਰੰ – ਆਪ ਵਰਦੀਆਂ ਹਨ।
**ਭਾਵਾਰਥ** : ਹਜ਼ਾਰਾਂ ਅਪੱਛਰਾਵਾਂ ਅਕਾਸ਼ ਵਿੱਚ ਫਿਰਦੀਆਂ ਹਨ। ਜਿਸ ਸੂਰਮੇ ਨੂੰ ਅੱਗੇ ਹੋ ਕੇ ਬਹਾਦਰੀ ਨਾਲ ਮਰਦਿਆਂ ਹੋਇਆਂ ਵੇਖਦੀਆਂ ਹਨ, ਉਹ ਉਹਨਾਂ ਨੂੰ ਵਰ ਲੈਂਦੀਆਂ ਹਨ। ਸੂਰਮੇ ਬੜੇ ਭਿਆਨਕ ਰੂਪ ਵਿੱਚ ਮੈਦਾਨ ਵਿੱਚ

ਫਿਰ ਰਹੇ ਹਨ ਅਤੇ ਉਹ ਮਾਰੋ ਮਾਰੋ ਦਾ ਬੋਲ ਬੋਲ ਰਹੇ ਹਨ।

ਕਹੂੰ ਕਿ ਅੰਗਿ ਕਟੀਐ।। ਕਹੂ ਸਰੋਹ ਪੱਟੀਐ।।
ਕਹੂੰ ਸੁ ਮਾਂਸ ਮੱਛੀਐਂ।। ਗਿਰੇ ਸੁ ਤੱਛ ਮੁੱਛੀਐਂ।।੧੩।।

**ਸ਼ਬਦਾਰਥ** : ਕਹੂੰ ਕਿ - ਕਿਸੇ ਦੇ। ਸਰੋਹ - ਕੇਸ।

**ਭਾਵਾਰਥ** : ਰਣ ਦੇ ਮੈਦਾਨ ਵਿੱਚ ਕਿਸੇ ਸੂਰਮੇ ਦੇ ਅੰਗ ਕੱਟੇ ਗਏ ਹਨ, ਕਿਸੇ ਦੇ ਕੇਸ ਪੁੱਟੇ ਗਏ ਹਨ ਕਿਸੇ ਦਾ ਸਰੀਰ ਛਿਲਿਆ ਗਿਆ ਹੈ, ਅਤੇ ਕੋਈ ਵੱਢਿਆ ਟੁੱਕਿਆ ਪਿਆ ਹੈ।

ਢਮੱਕ ਢੋਲ ਢਾਲਯੰ।। ਹਰੋਲ ਹਾਲ ਚਾਲਯੰ।।
ਝਟਾਕ ਝੱਟ ਬਾਹੀਐਂ।। ਸੁ ਬੀਰ ਸੈਨ ਗਾਹੀਐਂ।।੧੪।।

**ਸ਼ਬਦਾਰਥ** : ਢਮੱਕ - ਢਮ ਢਮ ਕਰਦੇ ਹਨ। ਹਰੋਲ - ਫੌਜ ਵਿੱਚ ਸਭ ਤੋਂ ਅਗਲਾ ਟੋਲਾ। ਝਟਾਕ - ਝਟਾਝਟ। ਬਾਹੀਐਂ - ਦਲਦਿਆਂ ਮਲਦਿਆਂ ਹੋਇਆਂ। ਗਾਹੀਐਂ - ਲਤਾੜਨਾ।

**ਭਾਵਾਰਥ** : ਯੁੱਧ ਵਿੱਚ ਢੋਲਾਂ ਅਤੇ ਢਾਲਾਂ ਦੀਆਂ ਢਮ ਢਮ ਕਰਕੇ ਆਵਾਜ਼ਾਂ ਸੁਣਾਈ ਦੇ ਰਹੀਆਂ ਹਨ। ਫ਼ੌਜ ਦਾ ਮੁਹਰਲਾ ਹਿੱਸਾ ਅੱਗੇ ਵਧਨ ਲਈ ਤੁਰ ਪਿਆ। ਸੂਰਮੇ ਬਹੁਤ ਛੇਤੀ ਨਾਲ ਆਪਣੇ ਹਥਿਆਰ ਚਲਾਉਂਦੇ ਹਨ, ਅਤੇ ਸੈਨਾ ਨੂੰ ਲਤਾੜਦੇ ਫ਼ਿਰਦੇ ਹਨ।

ਨਵੇ ਨਿਸਾਣ ਬਾਜਿਐ।। ਸੁ ਬੀਰ ਧੀਰ ਗਾਜਿਐ।।
ਕ੍ਰਿਪਾਣ ਬਾਣ ਬਾਹਹੀ।। ਅਜਾਤ ਅੰਗ ਲਾਹਹੀ।।੧੫।।

**ਸ਼ਬਦਾਰਥ** : ਨਵੇਂ - ਨਵੇਂ। ਅਜਾਤ - ਅਚਾਨਕ।

**ਭਾਵਾਰਥ** : ਨਵੇਂ ਨਗਾਰੇ ਵੱਜਦੇ ਹਨ। ਬੜੇ ਧੀਰਜ ਵਾਲੇ ਸੂਰਮੇ ਗੱਜ ਰਹੇ ਹਨ। ਉਹ ਤਲਵਾਰ ਅਤੇ ਤੀਰ ਚਲਾ ਰਹੇ ਹਨ ਅਤੇ ਅਚਾਨਕ ਹੀ ਵੈਰੀਆਂ ਦੇ ਅੰਗ ਲਾਹ ਕੇ ਸੁੱਟ ਦਿੰਦੇ ਹਨ।

ਬਿਰੁੱਧ ਕ੍ਰੁੱਧ ਰਾਜਿਯੰ।। ਨ ਚਾਰ ਪੈਰ ਭਾਜਿਯੰ।।
ਸੰਭਾਰ ਸਸਤ੍ਰ ਗਾਜਹੀ।। ਸੁ ਨਾਦ ਮੇਘ ਲਾਜਹੀ।।੧੬।।

**ਸ਼ਬਦਾਰਥ** : ਬਿਰੁੱਧ - ਵੈਰ। ਲਾਜ ਹੀ - ਸ਼ਰਮਿੰਦਾ ਕਰਦੇ ਹਨ।
**ਭਾਵਾਰਥ** : ਜੰਗ ਵਿੱਚ ਵੈਰ ਅਤੇ ਕ੍ਰੋਧ ਦਾ ਹੀ ਰਾਜ ਹੈ। ਸੂਰਮੇ ਚਾਰ ਪੈਰ ਵੀ ਪਿਛਾਂਹ ਨੂੰ ਨਹੀ ਭੱਜਦੇ। ਉਹ ਆਪਣੇ ਸ਼ਸਤ੍ਰ ਫੜ ਫੜ ਕੇ ਲਲਕਾਰਦੇ ਹਨ। ਉਹਨਾਂ ਦੀ ਆਵਾਜ਼ ਸੁਣ ਕੇ ਬੱਦਲਾਂ ਦੀ ਆਵਾਜ਼ ਵੀ ਸ਼ਰਮਸਾਰ ਹੁੰਦੀ ਹੈ।

ਹਲੰਕ ਹਾਂਕ ਮਾਰਹੀ।। ਸਰੱਕ ਸਸਤ੍ਰ ਝਾਰਹੀ।।
ਭਿਰੇ ਬਿਸਾਰਿ ਸੋਕਿਯੰ।। ਸਿਧਾਰਿ ਦੇਵ ਲੋਕਿਯੰ।।੧੭।।

**ਸ਼ਬਦਾਰਥ** : ਹਲੰਕ - ਦਿਲ ਹਿਲਾਉਣ ਵਾਲੀ ਲਲਕਾਰ। ਸਰੱਕ - ਝਟ।
**ਭਾਵਾਰਥ** : ਯੁੱਧ ਵਿੱਚ ਸੂਰਮੇ ਦਿਲ ਹਿਲਾ ਦੇਣ ਵਾਲੇ ਲਲਕਾਰੇ ਮਾਰਦੇ ਹਨ, ਅਤੇ ਬੜੀ ਫੁਰਤੀ ਨਾਲ ਇੱਕ ਦੂਸਰੇ ਉੱਤੇ ਸ਼ਸਤ੍ਰ ਚਲਾ ਰਹੇ ਹਨ। ਮੌਤ ਦੇ ਡਰ ਨੂੰ ਵਿਸਾਰ ਕੇ ਲੜ ਰਹੇ ਹਨ। ਉਹ ਮਰਨ ਤੋਂ ਉਪਰੰਤ ਸੁਰਗਾਂ ਨੂੰ ਚਲੇ ਜਾਂਦੇ ਹਨ।

ਰਿਸੇ ਬਿਰੁੱਧ ਬੀਰਿਯੰ।। ਸੁਮਾਰਿ ਝਾਰਿ ਤੀਰਿਯੰ।।
ਸਬਦ ਸੰਖ ਬੱਜਿਯੰ।। ਸੁ ਬੀਰ ਧੀਰ ਸੱਜਿਯੰ।।੧੮।।

**ਸ਼ਬਦਾਰਥ** : ਬੀਰਿਯੰ - ਭਰਾ। ਸਮਾਰਿ - ਫੜਕੇ। ਝਾਰਿ - ਚਲਾਏ।
**ਭਾਵਾਰਥ** : ਭਰਾ ਹੀ ਇਕ ਦੂਸਰੇ ਦੇ ਵਿਰੋਧ ਤੀਰਾਂ ਦੀ ਝੜੀ ਲਗਾ ਰਹੇ ਹਨ। ਉਹ ਸੰਖ ਵਜਾ ਰਹੇ ਹਨ ਅਤੇ ਧੀਰਜ ਵਾਲੇ ਸੂਰਮੇ ਸਜ ਰਹੇ ਹਨ।

ਰਸਾਵਲ ਛੰਦ।।

ਤੁਰੀ ਸੰਖ ਬਾਜੇ।। ਮਹਾਂਬੀਰ ਸਾਜੇ।।
ਨਚੇ ਤੁੰਦ ਤਾਜੀ।। ਮਚੇ ਸੂਰ ਗਾਜੀ।।੧੯।।

**ਸ਼ਬਦਾਰਥ** : ਤੁਰੀ - ਬਿਹਾਲ। ਤੁੰਦ - ਤੇਜ਼। ਗਾਜੀ - ਬ਼ਹਾਦਰ।
**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਨਰਸਿੰਘੇ ਅਤੇ ਸੰਖ ਵੱਜ ਰਹੇ ਹਨ। ਵੱਡੇ ਸੂਰਮੇ ਸੁਸ਼ੋਭਿਤ ਹੋ ਰਹੇ ਹਨ। ਤੇਜ਼ ਘੋੜੇ ਟੱਪ ਰਹੇ ਹਨ ਸੂਰਬੀਰ ਯੋਧੇ ਗੱਜ ਰਹੇ ਹਨ।

ਝਿਮੀ ਤੇਜ ਤੇਗੀ।। ਮਨੋ ਬਿੱਜ ਬੇਗੀ।।
ਉਠੈ ਨੱਦ ਨਾਦੰ।। ਧੁਨੰ ਨ੍ਰਿਬਿਖਾਦੰ।।੨੦।।

**ਸ਼ਬਦਾਰਥ** : ਝਿਮੀ - ਲਿਸ਼ਕਦੀਆਂ ਤਿੱਖੀਆਂ ਤੇਗਾਂ। ਬਿੱਜ - ਬਿਜਲੀ। ਬੇਗੰ - ਤੇਜ਼। ਨੱਦ - ਧੌਂਸੇ। ਗਦੰ - ਆਵਾਜ਼। ਨ੍ਰਿਬਿਖਾਦੰ - ਇਕ ਰਸ।
**ਭਾਵਾਰਥ** : ਤਿੱਮੀਆਂ ਤਲਵਾਰਾਂ ਚਮਕਦੀਆਂ ਹਨ ਮਾਨੋ ਬੱਦਲਾਂ ਵਿੱਚ ਬਿਜਲੀ ਬੜੀ ਤੇਜ ਚਾਲ ਨਾਲ ਲਿਸ਼ਕਦੀ ਹੈ। ਵੱਡਿਆਂ ਵੱਡਿਆਂ ਯੋਧਿਆਂ ਦੀ ਇਕ ਰਸ ਆਵਾਜ਼ ਹੋ ਰਹੀ ਹੈ।

ਤੁਟੈ ਖੱਗ ਖੋਲੰ।। ਮੁਖੰ ਮਾਰ ਬੋਲੰ।।
ਧਕਾ ਧੀਕ ਧੱਕੰ।। ਗਿਰੇ ਹੱਕ ਬੱਕੰ।।੨੧।।

**ਸ਼ਬਦਾਰਥ** : ਬੱਕੰ - ਹੱਕੇ ਬੱਕੇ (ਹੈਰਾਨ ਹੋ ਕੇ)। ਖੱਗ - ਖੜਗ।
**ਭਾਵਾਰਥ** : ਸੂਰਮਿਆਂ ਦੇ ਖੰਡੇ ਅਤੇ ਟੋਪ ਟੁੱਟ ਗਏ ਹਨ। ਉਹ ਆਪਣੇ ਮੂੰਹ ਤੋਂ ਮਾਰੋ ਮਾਰੋ ਹੀ ਬੋਲਦੇ ਹਨ। ਯੁੱਧ ਵਿੱਚ ਹਰ ਪਾਸੇ ਧੱਕਮੁਧੱਕਾ ਹੋ ਰਿਹਾ ਹੈ, ਅਤੇ ਸੂਰਮੇ ਹੈਰਾਨ ਹੋ ਕੇ ਡਿਗਦੇ ਜਾਂਦੇ ਹਨ।

ਦਲੰ ਦੀਹ ਗਾਹੰ।। ਅਧੋ ਅੰਗ ਲਾਹੰ।।
ਪ੍ਰਯੋਘੰ ਪ੍ਰਹਾਰੰ।। ਬਕੈ ਮਾਰ ਮਾਰੰ।।੨੨।।

**ਸ਼ਬਦਾਰਥ** : ਦੀਹ - ਬਹੁਤ ਵੱਡਾ। ਅਧੋ - ਅੱਧ ਵਿਚਕਾਰ। ਪ੍ਰਯੋਘੰ - ਬਹੁਤ ਸਾਰੇ ਤੀਰ ਚਲਾਉਂਦੇ ਹਨ।
**ਭਾਵਾਰਥ** : ਸੂਰਮੇ ਵੱਡੇ ਵੱਡੇ ਦਲਾਂ ਨੂੰ ਲਤਾੜ ਰਹੇ ਹਨ। ਉਹ ਸਰੀਰ ਦੇ ਅੰਗਾਂ ਨੂੰ ਅੱਧੇ ਅੱਧੇ ਲਾਹ ਕੇ ਸੁੱਟ ਰਹੇ ਹਨ। ਉਹ ਬਹੁਤ ਸਾਰੇ ਤੀਰ ਚਲਾਉਂਦੇ ਹਨ ਅਤੇ ਮਾਰੋ ਦਾ ਸ਼ਬਦ ਉਚਾਰਨ ਕਰ ਰਹੇ ਹਨ।

ਨਦੀ ਰਕਤ ਪੂਰੰ।। ਫਿਰੀ ਗੈਣਿ ਹੂਰੰ।।
ਗਜੇ ਗੈਣ ਕਾਲੀ।। ਹਸੀ ਖੱਪਰਾਲੀ।।੨੩।।

**ਸ਼ਬਦਾਰਥ** : ਰਕਤ - ਲਹੂ। ਗੈਣ - ਅਸਮਾਨ ਵਿੱਚ। ਖੱਪਰਾਲੀ - ਖੱਪਰ ਵਾਲੀ ਕਾਲੀ ਦੇਵੀ।
**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਸੂਰਮਿਆਂ ਦੇ ਲਹੂ ਨਾਲ ਨਦੀ ਭਰ ਗਈ ਹੈ। ਅਸਮਾਨ ਵਿੱਚ ਪਰੀਆਂ ਫ਼ਿਰ ਰਹੀਆਂ ਹਨ। ਅਕਾਸ਼ ਵਿੱਚ ਕਾਲਕਾ ਦੇਵੀ ਗੱਜ ਉਠੀ। ਲਹੂ ਨਾਲ ਖੱਪਰ ਭਰ ਕੇ ਪੀਣ ਵਾਲੀ ਕਾਲੀ ਦੇਵੀ ਖ਼ੁਸ਼ ਹੋਈ।

ਮਹਾਂਸੂਰ ਸੋਹੀ।। ਮੰਡੇ ਲੋਹ ਕ੍ਰੋਹੀ।।
ਮਹਾਂ ਗਰਬ ਗੱਜਿਯੰ।। ਧੁਣੰ ਮੇਘ ਲੱਜਿਯੰ।।੨੪।।

**ਸ਼ਬਦਾਰਥ** : ਲੋਹ - ਜੰਗ। ਮੰਡੇ - ਕਰਦੇ।

**ਭਾਵਾਰਥ** : ਰਣ ਵਿੱਚ ਬਹੁਤ ਵੱਡੇ ਯੋਧੇ ਸੁਸ਼ੋਭਿਤ ਹੋ ਰਹੇ ਹਨ, ਉਹ ਸ਼ਸਤ੍ਰ ਅਤੇ ਕ੍ਰੋਧ ਨਾਲ ਜੰਗ ਕਰਦੇ ਹਨ। ਉਹ ਬੜੇ ਅਹੰਕਾਰ ਨਾਲ ਗੱਜਦੇ ਹਨ, ਉਹਨਾਂ ਦੀ ਆਵਾਜ਼ ਸੁਣ ਕੇ ਬੱਦਲ ਵੀ ਸ਼ਰਮਸਾਰ ਹੋ ਜਾਂਦੇ ਹਨ।

ਛਕੇ ਲੋਹ ਛੱਕੰ।। ਮੁਖੰ ਮਾਰ ਬੱਕੰ।।
ਮੁਖੰ ਮੁੱਛ ਬੰਕੰ।। ਭਿਰੇ ਛਾਡ ਸੰਕੰ।।੨੫।।

**ਸ਼ਬਦਾਰਥ** : ਲੋਹ - ਸ਼ਸਤਰ। ਛੱਕੰ - ਸਜਾਵਟ। ਬੱਕੰ - ਮੂੰਹੋਂ ਬੋਲਦੇ ਹਨ। ਬੰਕੰ-ਟੇਢੀਆਂ।

**ਭਾਵਾਰਥ** : ਸੂਰਮਿਆ ਨੇਂ ਸ਼ਸਤਰਾਂ ਦੀ ਸਜਾਵਟ ਕੀਤੀ ਹੋਏ ਹੈ, ਅਤੇ ਮੂੰਹੋਂ ਮਾਰੋ ਮਾਰੋ ਬੋਲਦੇ ਹਨ। ਉਹਨਾਂ ਦੇ ਚਿਹਰੇ ਉਪਰ ਟੇਢੀਆਂ ਮੁੱਛਾਂ ਹਨ। ਉਹ ਜੀਵਨ ਦੀ ਸ਼ੰਕਾ ਛੱਡ ਕੇ ਲੜ ਰਹੇ ਹਨ।

ਹਕੰ ਹਾਕ ਬਾਜੀ।। ਘਿਰੀ ਸੈਣ ਸਾਜੀ।।
ਚਿਰੇ ਚਾਰ ਢੂਕੇ।। ਮੁਖੰ ਮਾਰ ਕੂਕੇ।।੨੬।।

**ਸ਼ਬਦਾਰਥ** : ਹਕੰ ਹਾਕ - ਲਲਕਾਰੇ ਤੇ ਲਲਕਾਰਾ। ਚਿਰੇ - ਕ੍ਰੋਧ ਭਰੇ।

**ਭਾਵਾਰਥ** : ਰਣ ਵਿੱਚ ਲਲਕਾਰੇ ਤੇ ਲਲਕਾਰਾ ਵੱਜ ਰਿਹਾ ਹੈ। ਸਾਜੀ ਹੋਈ ਸੈਨਾ ਘੇਰੇ ਵਿੱਚ ਆ ਗਈ। ਸੁਹਣੇ ਸੂਰਮੇ ਖਿਝ ਕੇ ਨੇੜੇ ਹੋ ਰਹੇ ਹਨ ਅਤੇ ਆਪਣੇ ਮੂੰਹੋਂ ਮਾਰੋ ਮਾਰ ਬੋਲ ਰਹੇ ਹਨ।

ਰੁਕੇ ਸੂਰ ਸਾਂਗੀ।। ਮਨੋ ਸਿੰਧ ਗੰਗੀ।।
ਢਹੇ ਢਾਲ ਢੱਕੰ।। ਕ੍ਰਿਪਾਣੰ ਕੜੱਕੰ।।੨੭।।

**ਸ਼ਬਦਾਰਥ** : ਸਾਂਗੀ - ਬਰਛੀਆਂ। ਢੱਕੰ - ਕੱਜਦੇ ਹਨ। ਕੜਕੰ - ਟੁਟਦੀਆ ਹਨ।

**ਭਾਵਾਰਥ** : ਯੁੱਧ ਵਿੱਚ ਸੂਰਮੇ ਬਰਛੀਆਂ ਨਾਲ ਇੰਜ ਰਲੇ ਹੋਏ ਹਨ ਜਿਵੇਂ ਸਮੁੰਦਰ ਵਿੱਚ ਗੰਗਾ ਮਿਲ ਗਈ ਹੋਵੇ। ਉਹ ਆਪਣੇ ਆਪ ਨੂੰ ਢਾਲਾਂ ਨਾਲ ਕੱਜਦੇ ਹਨ, ਅਤੇ ਤਲਵਾਰਾਂ ਟੁਟਦੀਆ ਹਨ।

ਹਕੰ ਹਾਕ ਬਾਜੀ।। ਨਚੇ ਤੁੰਦ ਤਾਜੀ।।
ਰਸੇ ਰੁੱਦ੍ਰ ਪਾਗੇ।। ਭਿਰੇ ਰੋਸ ਜਾਗੇ।।੨੮।।

**ਸ਼ਬਦਾਰਥ** : ਪਾਗੇ - ਰੰਗੇ ਹੋਏ। ਹਕੰ ਹਾਕ - ਲਲਕਾਰੇ ਤੇ ਲਲਕਾਰਾ। ਬਾਜੀ - ਪ੍ਰਗਟੀ।

**ਭਾਵਾਰਥ** : ਯੁੱਧ ਵਿੱਚ ਲਲਕਾਰੇ ਤੇ ਲਲਕਾਰਾ ਵੱਜ ਰਿਹਾ ਹੈ। ਤੇਜ ਘੋੜੇ ਨੱਚ ਰਹੇ ਹਨ। ਯੋਧੇ ਰੁਦ੍ਰ ਰਸ ਵਿੱਚ ਰੰਗੇ ਹੋਏ ਹਨ ਅਤੇ ਉਹ ਕ੍ਰੋਧ ਆਉਣ ਤੇ ਆਪਸ ਵਿੱਚ ਭਿੜ ਰਹੇ ਹਨ।

ਗਿਰੇ ਸੁੱਧ ਸੇਲੰ।। ਭਈ ਰੇਲ ਪੇਲੰ।।
ਪਲੰ ਹਾਰ ਨੱਚੇ।। ਰਣੰ ਬੀਰ ਮੱਚੇ।।੨੯।।

**ਸ਼ਬਦਾਰਥ** : ਪਲੰ ਹਾਰ - ਮਾਸਾਹਾਰੀ ਜੀਵ। ਮੱਚੇ - ਜੁੱਟ ਪਏ।

**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਨਿਰੇ ਬਰਛੇ ਹੀ ਚਲੇ, ਹਫੜਾ ਦਫੜੀ ਮੱਚ ਗਈ। ਮਾਸਾਹਾਰੀ ਜੀਵ ਪ੍ਰਸੰਨ ਹੋ ਕੇ ਨੱਚ ਉਠੇ। ਸੂਰਬੀਰ ਯੋਧੇ ਜੰਗ ਵਿੱਚ ਖੂਬ ਜੋਸ਼ ਨਾਲ ਲੜੇ।

ਹਸੇ ਮਾਸ ਹਾਰੀ।। ਨਚੇ ਭੂਤ ਭਾਰੀ।।
ਮਹਾਂ ਢੀਠ ਢੂਕੇ।। ਮੁਖੰ ਮਾਰ ਕੂਕੇ।।੩੦।।

**ਸ਼ਬਦਾਰਥ** : ਢੀਠ - ਨਿਡਰ। ਢੂਕੇ - ਨੇੜੇ ਹੋਏ।

**ਭਾਵਾਰਥ** : ਮਾਸ ਖਾਣ ਵਾਲੇ ਜੀਵ ਪ੍ਰਸੰਨ ਹੋ ਕੇ ਹੱਸੇ। ਭੂਤਾਂ ਦੀਆਂ ਟੋਲੀਆਂ ਨੱਚ ਰਹੀਆਂ ਸਨ। ਵੱਡੇ ਨਿਡਰ ਯੋਧੇ ਜੰਗ ਦੇ ਨੇੜੇ ਨੇੜੇ ਹੋ ਰਹੇ ਸਨ, ਅਤੇ ਆਪਣੇ ਮੂੰਹੋਂ ਮਾਰੋ ਮਾਰੋ ਬੋਲ ਰਹੇ ਸਨ।

ਗਜੈ ਗੈਣ ਦੇਵੀ।। ਮਹਾਂ ਅੰਸ ਭੇਵੀ।।
ਭਲੇ ਭੂਤ ਨਾਚੰ।। ਰਸੰ ਰੁੱਦ੍ਰ ਰਾਚੰ।।੩੧।।

**ਸ਼ਬਦਾਰਥ** : ਦੇਵੀ - ਚੰਡੀ।

**ਭਾਵਾਰਥ** : ਅਕਾਸ਼ ਵਿੱਚ ਕਾਲਕਾ ਦੇਵੀ ਗੱਜ ਰਹੀ ਹੈ, ਜੋ ਮਹਾਕਾਲ ਦੀ ਅੰਸ ਤੋਂ ਉਪਜੀ ਹੈ ਭੂਤ ਪ੍ਰੇਤ ਚੰਗੀ ਤਰ੍ਹਾਂ ਨੱਚਦੇ ਹਨ, ਉਹ ਵੀ ਰੁਦ੍ਰ ਰਸ ਵਿੱਚ ਭਿੱਜੇ ਹੋਏ ਹਨ।

ਭਿਰੈ ਬੈਰ ਰੁੱਝੈ।। ਮਹਾਂ ਜੋਧ ਜੁੱਝੈ।।
ਝੰਡਾ ਗੱਡ ਗਾਢੇ।। ਬਜੇ ਬੈਰ ਬਾਢੇ।।੩੨।।

**ਸ਼ਬਦਾਰਥ** : ਭਿਰੈ - ਲੜੇ। ਜੂਝੈ - ਮਰ ਗਏ। ਗਾਢੇ - ਮਜ਼ਬੂਤ। ਬਜੇ - ਲੜੇ।

**ਭਾਵਾਰਥ** : ਸੂਰਮੇ ਵੈਰ ਭਾਵਨਾ ਨਾਲ ਲੜ ਰਹੇ ਹਨ। ਮਹਾਨ ਯੋਧੇ ਲੜਾਈ ਵਿੱਚ ਜੂਝ ਰਹੇ ਹਨ। ਉਹਨਾਂ ਨੇ ਆਪਣੇ ਮਜਬੂਤ ਝੰਡੇ ਗੱਡੇ ਹੋਏ ਹਨ, ਅਤੇ ਉਹਨਾਂ ਵਿੱਚ ਵੈਰ ਬਹੁਤ ਵਧਿਆ ਹੋਇਆ ਹੈ।

ਗਜੰ ਗਾਹ ਬਾਧੇ।। ਧਨੁਰਬਾਨ ਸਾਧੇ।।
ਬਹੇ ਆਪ ਮੱਧੰ।। ਗਿਰੇ ਅੱਧ ਅੱਧੰ।।੩੩।।

**ਸ਼ਬਦਾਰਥ** : ਗਜੰ ਗਾਹ - ਸਿਰ ਤੇ ਗਜਗਾਹ (ਜਿੰਗਾ ਦੀ ਤਰ੍ਹਾਂ ਦਾ ਇਕ ਭੂਖਨ) ਬਧਾ ਹੋਇਆ ਹੈ। ਬਹੇ - ਲੜ ਤੁਰੇ।

**ਭਾਵਾਰਥ** : ਸੂਰਮਿਆਂ ਨੇ ਆਪਣੇ ਸਿਰਾਂ ਉੱਤੇ ਕਲਗੀਆਂ ਬੰਨ੍ਹੀਆਂ ਹੋਈਆਂ ਹਨ। ਉਹਨਾਂ ਨੇ ਹੱਥਾਂ ਵਿੱਚ ਤੀਰ-ਕਮਾਨ ਫੜੇ ਹੋਏ ਹਨ, ਤੇ ਆਮੋ ਸਾਹਮਣੇ ਹੋ ਕੇ ਆਪਸ ਵਿੱਚ ਤੀਰ ਚਲਾ ਰਹੇ ਹਨ। ਲੜਦਿਆਂ ਹੋਇਆਂ ਉਹਨਾਂ ਦੇ ਸਰੀਰ ਦੇ ਟੋਟੇ ਹੋ ਕੇ ਗਿਰ ਰਹੇ ਹਨ।

ਗਜੈ ਬਾਜ ਜੁੱਝੈ।। ਬਲੀ ਬੈਰ ਰੁੱਝੈ।।
ਨ੍ਰਿਭੈ ਸਸਤ੍ਰ ਬਾਹੈ।। ਉਭੈ ਜੀਤ ਚਾਹੈ।।੩੪।।

**ਸ਼ਬਦਾਰਥ** : ਉਭੈ - ਦੋਵੇਂ ਧਿਰਾਂ।

**ਭਾਵਾਰਥ** : ਹਾਥੀਆਂ ਅਤੇ ਘੋੜਿਆਂ ਉੱਤੇ ਸਵਾਰ ਸੂਰਮੇ ਜੂਝ ਰਹੇ ਹਨ। ਉਹ ਸੂਰਬੀਰ ਵੈਰ ਵਿਰੋਧ ਵਿੱਚ ਰੁੱਝੇ ਹੋਏ ਹਨ। ਉਹ ਨਿਡਰ ਹੋ ਕੇ ਸ਼ਸਤਰ ਚਲਾ ਰਹੇ ਹਨ। ਦੋਹਾਂ ਪਾਸਿਆਂ ਦੇ ਸੂਰਮੇ ਆਪਣੀ ਜਿੱਤ ਦੀ ਇੱਛਾ ਕਰ ਰਹੇ ਹਨ।

ਗਜੇ ਆਨ ਗਾਜੀ।। ਨਚੇ ਤੁੰਦ ਤਾਜੀ।।
ਹਕੰ ਹਾਕ ਬੱਜੀ।। ਫਿਰੈ ਸੈਨ ਭੱਜੀ।।੩੫।।

**ਸ਼ਬਦਾਰਥ** : ਗਾਜੀ - ਯੋਧੇ। ਤੁੰਦ - ਤੇਜ਼।

**ਭਾਵਾਰਥ** : ਯੁਧ ਵਿੱਚ ਸੂਰਬੀਰਾਂ ਨੇ ਖੂਬ ਗਰਜਨਾ ਕੀਤੀ। ਬਹੁਤ ਤੇਜ ਘੋੜੇ ਨੱਚ

ਰਹੇ ਹਨ। ਲਲਕਾਰ ਤੇ ਲਲਕਾਰ ਵੱਜ ਰਹੀ ਹੈ। ਸੈਨਾ ਭੱਜੀ ਫ਼ਿਰਦੀ ਹੈ।

ਮਦੰ ਮੱਤ ਮਾਤੇ।। ਰਸੰ ਰੁੱਦ੍ਰ ਰਾਤੇ।।
ਗਜੰ ਜੂਹ ਸਾਜੇ।। ਭਿਰੇ ਰੋਸ ਬਾਜੇ।।੩੬।।

**ਸ਼ਬਦਾਰਥ** : ਮਦੰ - ਸ਼ਰਾਬ। ਮਾਤੇ - ਨਸ਼ੇ ਵਿੱਚ। ਰਾਤੇ - ਗੁੱਸੇ ਦੇ ਰਸ ਵਿੱਚ ਰੁੱਝੇ ਹੋਏ।

**ਭਾਵਾਰਥ** : ਸੂਰਮੇ ਸ਼ਰਾਬ ਦੇ ਨਸ਼ੇ ਵਿੱਚ ਮਸਤ ਹਨ। ਉਹ ਕ੍ਰੋਧ ਵਿੱਚ ਲਾਲ ਹੋਏ ਹੋਏ ਹਨ। ਸਾਰੇ ਹਾਥੀਆਂ ਦਾ ਸਮੂਹ ਸਜ ਰਿਹਾ ਹੈ। ਸੂਰਮੇ ਬੜੇ ਕ੍ਰੋਧ ਵਿੱਚ ਆ ਕੇ ਲੜ ਰਹੇ ਹਨ।

ਝਮੀ ਤੇਜ ਤੇਗੰ।। ਘਣੰ ਬਿਜ ਬੇਗੰ।।
ਬਹੇ ਬਾਰ ਬੈਰੀ।। ਜਲੰ ਜਿਉ ਗੰਗੈਰੀ।।੩੭।।

**ਸ਼ਬਦਾਰਥ** : ਝਿਮੀ - ਚਮਕੀ। ਘਣੰ - ਬਿਜਲੀ ਦੇ ਵੇਗ ਵਾਂਗ। ਗੰਗੈਰੀ - ਪਾਣੀ ਉਤੇ ਬੜੀ ਤੇਜ਼ੀ ਨਾਲ ਫਿਰਨ ਵਾਲਾ ਜੀਵ।

**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਤੇਜ਼ ਤਲਵਾਰਾਂ ਇੰਝ ਚਮਕ ਰਹੀਆਂ ਹਨ ਜਿਵੇ ਬੱਦਲਾਂ ਵਿੱਚ ਬਿਜਲੀ ਛੇਤੀ ਨਾਲ ਚਮਕਦੀ ਹੈ। ਵੈਰੀ ਵੈਰ ਵਿੱਚ ਇਉ ਰੁੜ ਗਏ ਜਿਵੇਂ ਪਾਣੀ ਉੱਤੇ ਗੰਗੈਰੀ ਦੌੜਦੀ ਹੈ।

ਅਪੋ ਆਪ ਬਾਹੰ।। ਉਭੈ ਜੀਤ ਚਾਹੰ।।
ਰਸੰ ਰੁੱਦ੍ਰ ਰਾਂਤੇ।। ਮਹਾਂ ਮੱਤ ਮਾਤੇ।।੩੮।।

**ਸ਼ਬਦਾਰਥ** : ਬਾਹੰ - ਸ਼ਸਤ੍ਰ ਵਾਹੁਣੇ। ਉਭੈ - ਦੋਵੇਂਪਾਸੇ। ਰੁੱਦ੍ਰ - ਕਰੋਧ।

**ਭਾਵਾਰਥ** : ਰਣ ਵਿੱਚ ਆਪੋ ਆਪਣੇ ਪਾਸੇ ਦੇ ਸੂਰਮੇ ਇਕ ਦੂਸਰੇ ਉੱਤੇ ਸ਼ਸਤ੍ਰ ਚਲਾ ਰਹੇ ਹਨ, ਅਤੇ ਆਪੋ ਆਪਣੀ ਜਿੱਤ ਚਾਹ ਰਹੇ ਹਨ। ਉਹ ਰੁਦ੍ਰ ਰਸ ਵਿੱਚ ਰੰਗੇ ਹੋਏ ਹਨ, ਅਤੇ ਜੰਗ ਦੀ ਮਸਤੀ ਵਿੱਚ ਮਸਤ ਹਨ।

**ਭੁਜੰਗ ਛੰਦ।।**

**ਮਚੇ ਬੀਰ ਬੀਰੰ ਅਭੂਤੰ ਭਯਾਣੰ।।**

ਬਜੀ ਭੇਰ ਭੁੰਕਾਰ ਧੁੱਕੇ ਨਿਸਾਣੰ।।
ਨਵੇ ਨੱਦ ਨੀਸਾਨ ਗੱਜੇ ਗਹੀਰੰ।।
ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ।।੩੯।।

**ਸ਼ਬਦਾਰਥ** : ਮਚੇ - ਲੜਦੇ ਹਨ। ਅਭੂਤੰ - ਅਸਚਰਜ। ਬਜੀ - ਵਜੀ। ਭੁੰਕਾਰ - ਸ਼ਬਦ। ਨੀਸਾਣੰ - ਵੱਡੇ ਧੌਂਸੇ। ਗਹੀਰੰ - ਨਵੀਂ ਸੁਰ ਵਿੱਚ। ਰੁੰਡ ਮੁੰਡ - ਸਿਰ ਤੋਂ ਬਿਨਾ ਧੜ।

**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਸੂਰਮਿਆਂ ਨਾਲ ਸੂਰਮੇ ਯੁੱਧ ਕਰਕ ਬੜੇ ਅਸਚਰਜ ਅਤੇ ਡਰਾਉਣੇ ਲੱਗ ਰਹੇ ਹਨ। ਭੇਰੀਆਂ ਦੀ ਭੁੰਕਾਰ ਹੋ ਰਹੀ ਹੈ, ਅਤੇ ਵੱਡੇ ਨਗਾਰਿਆਂ ਦੀ ਗਰਜ ਸੁਣਾਈ ਦੇ ਰਹੀ ਹੈ। ਨਵੇਂ ਨਵੇਂ ਨਗਾਰੇ ਬੜੀ ਗੰਭੀਰ ਸੁਰ ਵਿੱਚ ਵੱਜ ਰਹੇ ਹਨ, ਕਿਧਰੇ ਸੂਰਮਿਆਂ ਦੇ ਸਿਰ ਕੱਟੇ ਹੋਏ ਧੜ, ਕਿਧਰੇ ਤੀਰਾਂ ਨਾਲ ਵਿਨ੍ਹੇ ਹੋਏ ਸਰੀਰ ਪਏ ਹੋਏ ਹਨ।

ਬਹੇ ਖੱਗ ਖੇਤੰ ਖਿਆਲੰ ਖਤੰਗੀ।।
ਰੁਲੇ ਤੱਛ ਮੁੱਛੰ ਮਹਾ ਜੋਧ ਜੰਗੀ।।
ਬੰਧੈ ਬੀਰ ਬਾਨਾ ਬਡੇ ਐਠਿਵਾਰੇ।।
ਘੁਮੈ ਲੋਹ ਘੁੱਟੰ ਮਨੋ ਮੱਤਵਾਰੇ।।੪੦।।

**ਸ਼ਬਦਾਰਥ** : ਖਗ - ਪੰਛੀ। ਖੇਤੰ - ਯੁੱਧ ਦੇ ਮੈਦਾਨ ਵਿੱਚ। ਖਤੰਗੀ - ਤੀਰਾਂ ਦੇ। ਐਠ ਵਾਰੇ - ਆਕੜਖਾਨ ਅਭਿਮਾਨੀ। ਮਤਵਾਰੇ - ਨਸ਼ਈ।

**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਤੀਰ ਇਸ ਤਰ੍ਹਾਂ ਚਲ ਰਹੇ ਹਨ ਜਿਵੇਂ ਪੰਛੀ ਉੱਡ ਰਹੇ ਹੋਣ। ਬਹੁਤ ਯੋਧੇ ਜੰਗ ਵਿੱਚ ਵੱਡੇ ਟੁੱਕੇ ਰੁਲ ਰਹੇ ਹਨ। ਬੜੇ ਅਭਿਮਾਨੀ ਯੋਧੇ ਤੀਰਾਂ ਦਾ ਭੱਥਾ ਬੰਨ੍ਹ ਕੇ ਯੁੱਧ ਕਰਨ ਲਈ ਤਿਆਰ ਬਰ ਤਿਆਰ ਹੋਏ ਫ਼ਿਰ ਰਹੇ ਹਨ। ਉਹ ਲੋਹੇ ਦੇ ਸ਼ਸਤ੍ਰਾਂ ਨੂੰ ਆਪਣੇ ਸਰੀਰਾਂ ਤੇ ਸੁਸੱਜਿਤ ਕਰਕੇ ਬੜੀ ਮਸਤੀ ਵਿੱਚ ਫ਼ਿਰ ਰਹੇ ਹਨ।

ਉਠੀ ਕੂਹ ਜੂਹੰ ਸਮਰ ਸਾਰ ਬੱਜਿਯੰ।।
ਕਿਧੋ ਅੰਤ ਕੇ ਕਾਲ ਕੋ ਮੇਘ ਗੱਜਿਯੰ।।
ਭਈ ਤੀਰ ਭੀਰੰ ਕਮਾਣੰ ਕੜੱਕਿਯੰ।।
ਬਜੇ ਲੋਹ ਕ੍ਰੋਹੰ ਮਹਾਂ ਜੰਗਿ ਮੱਚਿਯੰ।।੪੧।

**ਸ਼ਬਦਾਰਥ** : ਕੂਹ - ਕੂਕਾਂ। ਜੂਹੰ - ਲੜਦੇ ਹਨ। ਸਮਰ - ਯੁੱਧ। ਸਾਰ - ਲੋਹਾ। ਲੋਹ - ਸ਼ਸਤ੍ਰ, ਹਥਿਆਰ।

**ਭਾਵਾਰਥ** : ਸਾਰੇ ਹੀ ਯੁੱਧ ਵਿੱਚ ਸ਼ਸਤ੍ਰਾਂ ਦੇ ਖੜਕਣ ਨਾਲ ਭਿਆਨਕ ਆਵਾਜ਼ਾਂ ਹੋ ਰਹੀਆਂ ਹਨ। ਇੰਜ ਪ੍ਰਤੀਤ ਹੋ ਰਿਹਾ ਹੈ ਜਿਵੇਂ ਪਰਲੋ ਦੇ ਸਮੇਂ ਦੇ ਬੱਦਲ ਗੱਜ ਰਹੇ ਹੋਣ। ਤੀਰਾਂ ਦੀ ਅਤਿਅੰਤ ਭੀੜ ਦਿਸ ਰਹੀ ਹੈ, ਕਮਾਨਾਂ ਕੜਕ ਰਹੀਆਂ ਹਨ। ਬੜੇ ਕ੍ਰੋਧ ਨਾਲ ਸ਼ਸਤ੍ਰ ਚਲ ਰਹੇ ਹਨ, ਅਤੇ ਵੱਡਾ ਯੁੱਧ ਮਚਿਆ ਹੋਇਆ ਹੈ।

ਬਿਰੱਚੇ ਮਹਾਂ ਜੰਗ ਜੋਧਾ ਜੁਆਣੰ।।
ਖੁਲੇ ਖੱਗ ਖੱਤ੍ਰੀ ਅਭੂਤੰ ਭਯਾਣੰ।।
ਬਲੀ ਜੁੱਝ ਰੁੱਝੈ ਰਸੰ ਰੁਦ੍ਰ ਰੱਤੇ।।
ਮਿਲੇ ਹੱਥ ਬੱਖੇ ਮਹਾ ਤੇਜ ਤੱਤੇ।੪੨।।

**ਸ਼ਬਦਾਰਥ** : ਖਗ - ਖੜਗ। ਬਖੰ - ਵੱਖੀ। ਅਭੂਤੰ - ਪਿਛੇ ਨਾ ਹੋਏ।

**ਭਾਵਾਰਥ** : ਮਹਾਂ ਯੁੱਧ ਵਿੱਚ ਸੂਰਬੀਰ ਯੋਧੇ ਫਿਰ ਰਹੇ ਹਨ। ਉਹਨਾਂ ਨੇ ਹੱਥਾਂ ਵਿੱਚ ਨੰਗੀਆਂ ਤਲਵਾਰਾਂ ਫੜੀਆਂ ਹੋਈਆਂ ਹਨ, ਅਤੇ ਉਹਨਾਂ ਦਾ ਇਹ ਰੂਪ ਏਨਾ ਅਸਚਰਜ ਅਤੇ ਡਰਾਉਣਾ ਹੈ ਜੋ ਪਿਛੇ ਕਦੇ ਨਾ ਹੋਇਆ ਹੋਵੇ। ਬਲਵਾਨ ਯੋਧੇ ਰੁਦ੍ਰ ਰਸ ਵਿੱਚ ਰਤੇ ਹੋਏ ਯੁੱਧ ਵਿੱਚ ਲੱਗੇ ਹੋਏ ਹਨ। ਇਕ ਦੂਜੇ ਦੀਆਂ ਵੱਖੀਆਂ ਨੂੰ ਹੱਥ ਪਾ ਕੇ ਮਲ ਯੁੱਧ ਕਰ ਰਹੇ ਹਨ, ਤੇ ਮਹਾਨ ਕ੍ਰੋਧ ਨਾਲ ਭਰੇ ਹੋਏ ਹਨ।

ਝਮੀ ਤੇਜ ਤੇਗੀ ਸੁ ਰੋਸੰ ਪ੍ਰਹਾਰੰ।।
ਰੁਲੇ ਰੁੰਡ ਮੁੰਡੰ ਉਠੀ ਸਸਤ੍ਰ ਝਾਰੰ।।
ਬਬੱਕੰਤ ਬੀਰੰ ਭਭੱਕੰਤ ਘਾਯੰ।।
ਮਨੋ ਜੁੱਧ ਇੰਦ੍ਰੰ ਜੁਟਿਓ ਬ੍ਰਿਤਰਾਯੰ।।੪੩।।

**ਸ਼ਬਦਾਰਥ** : ਝਿਮੀ - ਚਮਕੀ। ਘਾਯੰ - ਜ਼ਖ਼ਮ। ਬ੍ਰਿਤਰਾਯੰ - ਬ੍ਰਿਤਾਸੁਰ ਦੈਂਤ। ਪ੍ਰਹਾਰੰ - ਵਾਰ ਕਰਨਾ। ਰੁੰਡ - ਬਿਨਾ ਸਿਰ ਤੋਂ। ਬਬਕੰਤ - ਬੋਲਦੇ ਹਨ।

**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਤਿੱਖੀਆਂ ਤਲਵਾਰਾਂ ਚਮਕ ਰਹੀਆਂ ਹਨ, ਅਤੇ ਯੋਧੇ ਉਹਨਾਂ ਤਲਵਾਰਾਂ ਨੂੰ ਬੜੇ ਗੁੱਸੇ ਵਿੱਚ ਆ ਕੇ ਚਲਾ ਰਹੇ ਹਨ।

ਉਥੇ ਕਿਧਰੇ ਸਿਰ ਅਤੇ ਕਿਧਰੇ ਧੜ ਰੁਲ ਰਹੇ ਹਨ, ਕਿਧਰੇ ਸ਼ਸਤ੍ਰਾਂ ਦੇ ਟਕਰਾਓ ਨਾਲ ਅੱਗ ਨਿਕਲ ਰਹੀ ਹੈ, ਕਿਧਰੇ ਸੂਰਮੇ ਗੱਜ ਰਹੇ ਹਨ ਅਤੇ ਭਬਕਾਂ ਮਾਰਦੇ ਹੋਏ ਦੁਸ਼ਮਨਾ ਨੂੰ ਮਾਰਦੇ ਹਨ। ਇਸ ਤਰ੍ਹਾਂ ਲੱਗ ਰਿਹਾ ਹੈ ਜਿਵੇਂ ਇੰਦਰ ਤੇ ਬ੍ਰਿਤਾਸੁਰ ਦੈਂਤ ਯੁੱਧ ਕਰ ਰਹੇ ਹਨ।

ਮਹਾਂ ਜੁੱਧ ਮੱਚਿਯੰ ਮਹਾਂ ਸੂਰ ਗਾਜੇ।।
ਅਪੋ ਆਪ ਮੈਂ ਸਸਤ੍ਰ ਸੌਂ ਸਸਤ੍ਰ ਬਾਜੇ।।
ਉਠੇ ਝਾਰ ਸਾਂਗੀ ਮਚੇ ਲੋਹ ਕ੍ਰੋਹੰ।।
ਮਨੋ ਖੇਲ ਬਾਸੰਤ ਮਾਹੰਤ ਸੋਹੰ।।੪੪।।

**ਸ਼ਬਦਾਰਥ** : ਕ੍ਰੋਹੰ - ਕ੍ਰੋਧ ਨਾਲ। ਬਾਸੰਤ - ਬਸੰਤ। ਮਾਹੰਤ - ਮਹੀਨੇ।

**ਭਾਵਾਰਥ** : ਬੜਾ ਭਿਆਨਕ ਯੁੱਧ ਮਚਿਆ ਹੋਇਆ ਹੈ ਜਿਸ ਵਿੱਚ ਵੱਡੇ ਵੱਡੇ ਸੂਰਮੇ ਗੱਜ ਰਹੇ ਹਨ। ਆਮੋ ਸਾਹਮਣੇ ਹੋ ਕੇ ਯੋਧਿਆਂ ਦੇ ਸ਼ਸਤ੍ਰਾਂ ਨਾਲ ਸ਼ਸਤ੍ਰ ਟਕਰਾ ਰਹੇ ਹਨ। ਬਰਛੀਆਂ ਵਿੱਚੋਂ ਅੱਗ ਦੀਆਂ ਚੰਗਿਆੜੀਆਂ ਨਿਕਲ ਰਹੀਆਂ ਹਨ, ਅਤੇ ਸੂਰਮੇ ਕ੍ਰੋਧ ਵਿੱਚ ਆ ਕੇ ਸ਼ਸਤ੍ਰਾਂ ਨਾਲ ਲੜਦੇ ਹੋਏ ਇੰਜ ਲਗ ਰਹੇ ਹਨ ਜਿਵੇਂ ਬਸੰਤ ਦੇ ਮਹੀਨੇ ਵਿੱਚ ਹੋਲੀ ਖੇਡੀ ਸੋਭਦੀ ਹੈ।

ਰਸਾਵਲ ਛੰਦ।।

ਜਿਤੇ ਬੈਰ ਰੁੱਝੰ।। ਤਿਤੇ ਅੰਤ ਜੁੱਝੰ।।
ਜਿਤੇ ਖੇਤ ਭਾਜੇ।। ਤਿਤੇ ਅੰਤਿ ਲਾਜੇ।।੪੫।।

**ਸ਼ਬਦਾਰਥ** : ਰੁਝੰ - ਲਗੇ ਹੋਏ। ਜੁਝੰ - ਮਾਰੇ ਗਏ। ਖੇਤ - ਯੁੱਧ ਦੇ ਮੈਦਾਨ ਵਿੱਚ।

**ਭਾਵਾਰਥ** : ਰਣ ਵਿੱਚ ਜਿੰਨੇ ਯੋਧੇ ਵੈਰ ਵਿੱਚ ਫਸੇ, ਉਨੇ ਹੀ ਆਖਿਰ ਨੂੰ ਮਰ ਗਏ। ਜਿਹੜੇ ਜੰਗ ਦੇ ਮੈਦਾਨ ਵਿੱਚੋਂ ਭੱਜ ਗਏ, ਉਹ ਅੰਤ ਵਿੱਚ ਬਹੁਤ ਸ਼ਰਮਸਾਰ ਹੋਏ।

ਤੁਟੇ ਦੇਹ ਬਰਮੰ।। ਛੁਟੀ ਹਾਥ ਚਰਮੰ।।
ਕਹੂੰ ਖੇਤ ਖੋਲੰ।। ਗਿਰੇ ਸੂਰ ਟੋਲੰ।।੪੬।।

**ਸ਼ਬਦਾਰਥ** : ਬਰਮੰ - ਸੰਜੋਆਂ। ਚਰਮੰ - ਢਾਲਾਂ। ਖੋਲੰ - ਟੋਪ। ਟੋਲੰ - ਸਮੂਹ ਵਿੱਚ।

**ਭਾਵਾਰਥ** : ਯੋਧਿਆਂ ਦੇ ਸਰੀਰਾਂ ਉੱਤੇ ਸੰਜੋਆਂ ਟੁੱਟੀਆਂ ਪਈਆਂ ਹਨ। ਉਹਨਾਂ ਦੇ ਹੱਥਾਂ ਵਿੱਚੋਂ ਢਾਲਾਂ ਛੁੱਟੀਆਂ ਪਈਆਂ ਹਨ। ਕਿਧਰੇ ਸੂਰਬੀਰਾਂ ਦੇ ਟੋਪ ਰਣ ਦੇ ਮੈਦਾਨ ਵਿੱਚ ਪਏ ਹਨ, ਅਤੇ ਸੂਰਮਿਆਂ ਦੇ ਟੋਲੇ ਡਿੱਗੇ ਪਏ ਹਨ।

ਕਹੂੰ ਮੁਛ ਮੁੱਖੀ।। ਕਹੂੰ ਸਸਤ੍ਰ ਸੱਖੀ।।
ਕਹੂੰ ਖੋਲ ਖੱਗੀ।। ਕਹੂੰ ਪਰਮ ਪੱਗੀ।।੪੭।।

**ਸ਼ਬਦਾਰਥ** : ਸਖੰ - ਖਾਲੀ। ਖੋਲ - ਮਿਆਨ। ਪੱਗੰ - ਪੱਗਾਂ।
**ਭਾਵਾਰਥ** : ਰਣ ਦੇ ਮੈਦਾਨ ਵਿੱਚ ਕਿਧਰੇ ਸੂਰਬੀਰ ਮੁੱਛਾਂ ਵਾਲੇ ਯੋਧੇ ਡਿੱਗੇ ਪਏ ਹਨ, ਅਤੇ ਕਿਧਰੇ ਖਾਲੀ ਸ਼ਸਤ੍ਰ ਹੀ ਪਏ ਹਨ, ਕਿਧਰੇ ਮਿਆਨ ਤੇ ਤਲਵਾਰਾਂ ਪਈਆਂ ਹਨ ਕਿਧਰੇ ਸੂਰਮਿਆਂ ਦੀਆਂ ਵੱਡੀਆਂ ਪੱਗਾਂ ਰੁਲ ਰਹੀਆਂ ਹਨ।

ਗਹੇ ਮੁੱਛ ਬੰਕੀ।। ਮੰਡੇ ਆਨ ਹੰਕੀ।।
ਢਕਾ ਢੁੱਕ ਢਾਲੰ।। ਉਠੇ ਹਾਲ ਚਾਲੰ।।੪੮।।

**ਸ਼ਬਦਾਰਥ** : ਬੰਕੀ - ਟੇਢੀਆਂ ਮੁੱਛਾਂ। ਹੰਕੀ - ਹੰਕਾਰੀ। ਢਕਾ - ਓਟਾਂ। ਢੁੱਕ - ਲੈ ਕੇ। ਚਾਲੰ - ਹਫੜਾ ਦਫੜੀ।
**ਭਾਵਾਰਥ** : ਰਣ ਦੇ ਮੈਦਾਨ ਵਿੱਚ ਸੂਰਮੇ ਆਪਣੀਆਂ ਟੇਢੀਆਂ ਮੁੱਛਾਂ ਤੇ ਹੱਥ ਰੱਖ ਕੇ ਵੈਰੀਆਂ ਨੂੰ ਲਲਕਾਰਕੇ ਲੜਦੇ ਹਨ। ਢਾਲਾਂ ਦਾ ਆਸਰਾ ਲੈ ਕੇ ਸੂਰਮੇ ਕਾਹਲੀ ਕਾਹਲੀ ਉਠ ਖਲੋਤੇ।

ਭੁਜੰਗ ਛੰਦ।।

ਖੁਲੇ ਖੱਗ ਖੂਨੀ ਮਹਾਂਬੀਰ ਖੇਤੰ।।
ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ।।
ਬਜੇ ਡੰਕ ਡਉਰੂ ਉਠੇ ਨਾਦ ਸੰਖੰ।।
ਮਨੋ ਮੱਲ ਜੁੱਟੇ ਮਹਾਂ ਹੱਥ ਬੱਖੰ।।੪੯।।

**ਸ਼ਬਦਾਰਥ** : ਖੁਲੇ - ਨੰਗੇ ਕੀਤੇ ਹੋਏ। ਡਉਰੂ - ਡਮਰੂ।
**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਯੁੱਧ ਨਾਲ ਲਿਬੜੀਆਂ ਹੋਈਆਂ ਨੰਗੀਆਂ ਤਲਵਾਰਾਂ ਲੈ ਕੇ ਸੂਰਬੀਰ ਫ਼ਿਰਦੇ ਹਨ। ਰਣ ਦੇ ਮੈਦਾਨ ਵਿੱਚ ਬੀਰ, ਬੇਤਾਲ, ਭੂਤ, ਪ੍ਰੇਤ ਨੱਚ ਰਹੇ ਹਨ। ਡਮਰੂ ਅਤੇ ਡੁਗਡੁਗੀ ਵੱਜ ਰਹੀ ਹੈ ਅਤੇ ਸੰਖ

ਵੱਜ ਰਹੇ ਹਨ ਇੰਜ ਲਗ ਰਿਹਾ ਹੈ ਜਿਵੇਂ ਪਹਿਲਵਾਨ ਇਕ ਦੂਜੇ ਦੀ ਵੱਖੀ ਵਿੱਚ ਹੱਥ ਪਾ ਕੇ ਢਾਹੁਣ ਦਾ ਯਤਨ ਕਰ ਰਹੇ ਹਨ।

ਛਪੈ ਛੰਦ।।

ਜਿਨਿ ਸੂਰਨ ਸੰਗ੍ਰਾਮ ਸਬਲ ਸਾਮੁਹਿ ਹ੍ਵੈ ਮੰਡਿਓ।।
ਤਿਨ ਸੁਭਟਨ ਤੇ ਏਕ ਕਾਲ ਕੋਊ ਜੀਅਤ ਨ ਛੱਡਿਓ।।
ਸਭ ਖੱਤ੍ਰੀ ਖੱਗ ਖੰਡ ਖੇਤ ਤੇ ਭੂ ਮੰਡਪ ਅਹੁੱਟੇ।।
ਸਾਰ ਧਾਰ ਧਰ ਧੂਮ ਮੁਕਤ ਬੰਧਨ ਤੇ ਛੁੱਟੇ।।
ਹ੍ਵੈ ਟੂਕ ਟੂਕ ਜੁੱਝੇ ਸਭੈ ਪਾਵ ਨ ਪਾਛੈ ਡਾਰੀਯੰ।।
ਜੈਕਾਰ ਅਪਾਰ ਸੁਧਾਰ ਹੁਐ ਬਾਸਵ ਲੋਕ ਸਿਧਾਰੀਯੰ।।੫੦।।

**ਸ਼ਬਦਾਰਥ :** ਸਬਲ - ਬਲ ਨਾਲ। ਸਾਮੁਹਿ - ਸਾਹਮਣੇ। ਸੁਭਟਨ - ਸੂਰਮ। ਭੂ ਮੰਡਪ - ਭੁਇੰ। ਆਹੁੱਟੇ - ਇਕੱਠੇ ਹੋਏ। ਧੂਮ ਮੁਕਤ - ਧੂੰਏ ਤੋਂ ਬਿਨਾਂ। ਜੁਝੇ - ਲੜ ਮਰੇ। ਸੁਧਾਰ - ਚੰਗੀ ਤਰ੍ਹਾਂ। ਬਾਸਵ ਲੋਕ - ਇੰਦ੍ਰ-ਲੋਕ, ਸੁਰਗ-ਲੋਕ। ਸਿਧਾਰੀਐਂ - ਸੁਰਗ-ਲੋਕ ਚਲੇ ਗਏ।

**ਭਾਵਾਰਥ :** ਜਿਨ੍ਹਾਂ ਸੂਰਬੀਰਾਂ ਨੇ ਸਾਹਮਣੇ ਹੋ ਕੇ ਯੁੱਧ ਕੀਤਾ, ਕਾਲ ਨੇ ਉਹਨਾਂ ਸੂਰਬੀਰਾਂ ਵਿੱਚੋਂ ਇਕ ਨੂੰ ਵੀ ਜੀਉਂਦਿਆਂ ਨਹੀਂ ਛੱਡਿਆ। ਸਾਰੇ ਖੱਤਰੀ ਯੋਧੇ ਤੀਰਾਂ ਤਲਵਾਰਾਂ ਨਾਲ ਰਣ ਰੂਪੀ ਮੰਡਪ ਵਿੱਚ ਇਕੱਠੇ ਹੋ ਗਏ। ਉਹ ਸ਼ਸਤ੍ਰਾਂ ਦੀ ਧਾਰ ਤੋਂ ਨਿਕਲੀ ਧੂੰਏਂ ਰਹਿਤ ਅੱਗ ਨੂੰ ਸਹਾਰਦੇ ਹੋਏ ਬੰਧਨਾਂ ਤੋਂ ਛੁੱਟ ਕੇ ਮੁਕਤ ਹੋ ਗਏ। ਸਭ ਯੋਧੇ ਟੁਕੜੇ ਟੁਕੜੇ ਹੋ ਕੇ ਮਰ ਗਏ ਪਰ ਕਿਸੇ ਨੇ ਵੀ ਆਪਣਾ ਕਦਮ ਪਿਛਾਂਹ ਨਹੀਂ ਰੱਖਿਆ, ਉਹਨਾਂ ਸ਼ਹੀਦਾਂ ਦੀ ਜੈ ਜੈ ਕਾਰ ਹੋਈ ਅਤੇ ਉਹ ਇੰਦ੍ਰ-ਲੋਕ ਨੂੰ ਚਲੇ ਗਏ।

ਚਉਪਈ।।

ਇਹ ਬਿਧ ਮਚਾ ਘੋਰ ਸੰਗ੍ਰਾਮਾ।।
ਸਿਧਏ ਸੂਰਿ ਸੂਰਿ ਕੇ ਧਾਮਾ।।
ਕਹਾ ਲਗੈ ਵਹ ਕਥੋ ਲਰਾਈ।।
ਆਪਨ ਪ੍ਰਭਾ ਨ ਬਰਨੀ ਜਾਈ।।੫੧।।

**ਸ਼ਬਦਾਰਥ** : ਸਿਧਏ - ਮਰ ਗਏ। ਕਹਾ ਲਗੈ - ਕਿਥੋਂ ਤਕ। ਪ੍ਰਭਾ - ਵਡਿਆਈ।
**ਭਾਵਾਰਥ** : ਇਸ ਪ੍ਰਕਾਰ ਬਹੁਤ ਘੋਰ ਯੁੱਧ ਹੋਇਆ। ਸੂਰਬੀਰ ਮ੍ਰਿਤੂ ਪ੍ਰਾਪਤ ਕਰਕੇ ਸੂਰਯ-ਲੋਕ ਚਲੇ ਗਏ। ਇਸ ਯੁੱਧ ਦਾ ਵਿਸਥਾਰ ਮੈਂ ਕਿਥੋਂ ਤਕ ਵਰਣਨ ਕਰਾਂ, ਕਿਉਂਕਿ ਆਪਣੇ ਵੰਸ਼ ਦੀ ਵਡਿਆਈ ਆਪਣੇ ਮੂੰਹੋਂ ਨਹੀਂ ਕਹੀ ਜਾ ਸਕਦੀ।

ਭੁਜੰਗ ਪ੍ਰਯਾਤ ਛੰਦ।।
ਲਵੀ ਸਰਬ ਜੀਤੇ ਕੁਸੀ ਸਰਬ ਹਾਰੇ।।
ਬਚੇ ਜੇ ਬਲੀ ਪ੍ਰਾਨ ਲੈ ਕੈ ਸਿਧਾਰੇ।।
ਚਤੁਰ ਬੇਦ ਪਠਿਯੰ ਕੀਯੋ ਕਾਸਿ ਬਾਸੰ।।
ਘਨੈ ਬਰਖ ਕੀਨੇ ਤਹਾਂ ਹੀ ਨਿਵਾਸੰ।।੫੨।।

**ਸ਼ਬਦਾਰਥ** : ਲਵੀ - ਲਵ ਦੀ ਵੰਸ਼ ਦੇ ਮੋਢੀ। ਕੁਸੀ - ਕੁਸ਼ ਦੀ ਵੰਸ਼ ਵਾਲੇ। ਸਿਧਾਰੇ - ਨੱਸ ਗਏ। ਪਠਿਯੰ - ਪੜ੍ਹੇ। ਕਾਸਿ - ਕਾਸ਼ੀ ਬਨਾਰਸ ਵਿੱਚ।
**ਭਾਵਾਰਥ** : ਲਵ ਦੇ ਵੰਸ਼ ਦੇ ਪੁੱਤਰ ਪੋਤਰੇ ਸਭ ਜੰਗ ਜਿੱਤ ਗਏ ਅਤੇ ਕੁਸ਼ ਦੇ ਵੰਸ਼ ਦੇ ਸਾਰੇ ਸੂਰਮੇ ਹਾਰ ਗਏ। ਕੁਸ਼ ਦੇ ਵੰਸ਼ ਦੇ ਕੁਝ ਸੂਰਬੀਰ ਜਿਹੜੇ ਬਚ ਗਏ, ਉਹ ਆਪਣੀਆਂ ਜਾਨਾਂ ਬਚਾ ਕੇ ਭੱਜ ਗਏ ਤੇ ਕਾਸ਼ੀ ਵਿੱਚ ਜਾ ਵੱਸੇ। ਉਥੇ ਜਾ ਕੇ ਚਾਰੇ ਵੇਦਾਂ ਦੀ ਵਿੱਦਿਆ ਉਹਨਾਂ ਨੇ ਪੜ੍ਹ ਲਈ, ਅਤੇ ਉਹਨਾਂ ਨੇ ਬਹੁਤ ਸਾਲ ਉਥੇ ਹੀ ਨਿਵਾਸ ਕੀਤਾ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਲਵੀ ਕੁਸੀ ਜੁੱਧ ਬਰਨਨੰ ਨਾਮੁ ਤ੍ਰਿਤੀਆ ਧਿਆਇ ਸਮਾਪਤ ਮਸਤੁ ਸੁਭ ਮਸਤੁ।।੩।। ਅਫਜੂ।।੧੯੯।।*
***ਸ਼ਬਦਾਰਥ** : ਤ੍ਰਿਤੀਯ - ਤੀਜਾ। ਸਭ - ਸੰਪੂਰਣ ਹੋ ਗਿਆ। ਮਸਤ - ਜੋ ਸਭ ਤੋਂ ਉੱਤਮ ਹੈ।*
***ਭਾਵਾਰਥ** : ਇਸ ਤੀਜੇ ਅਧਿਆਏ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਵ ਅਤੇ ਕੁਸ਼ ਦੀ ਵੰਸ਼ ਦੇ ਜੰਗ ਦਾ ਵਰਣਨ ਕੀਤਾ ਹੈ। ਇਹ ਅਧਿਆਏ ਇਥੇ ਹੀ ਸਮਾਪਤ ਹੈ, ਸ਼ੁਭ ਹੈ ਅਤੇ ਇਸ ਵਿੱਚ ਕੁਲ ੧੯੯ ਛੰਦ ਉਚਾਰਨ ਕੀਤੇ ਜਾ ਚੁੱਕੇ ਹਨ।*

## ੪

# ਬੇਦ ਪਾਠ ਭੇਟ ਰਾਜ

ਕੁਸ਼ ਦੀ ਸੰਤਾਨ, ਕਾਲਰਾਇ ਦੀ ਸੰਤਾਨ ਵੇਦ ਪੜ੍ਹਕੇ ਐਨੇ ਵਿਦਵਾਨ ਹੋ ਗਏ, ਜੋ ਵੇਦ ਵਕਤਾ ਹੋਣ ਕਰਕੇ ਉਹਨਾ ਦਾ ਨਾਮ ਬੇਦੀ ਹੋ ਗਿਆ। ਇਧਰ ਸੋਢੀਆਂ ਨੂੰ ਪਤਾ ਲਗਾ ਕਿ ਉਹਨਾ ਦੇ ਭਰਾ ਵੇਦਾਂ ਦਾ ਗਿਆਨ ਪ੍ਰਾਪਤ ਕਰਕੇ ਵਿਦਵਾਨ ਹੋ ਗਏ ਹਨ। ਉਹਨਾ ਨੇ ਸਾਰੇ ਵੈਰ ਭਾਵਾਂ ਨੂੰ ਭੁਲਾ ਦਿੱਤਾ ਅਤੇ ਆਪਣੇ ਭਰਾਵਾਂ ਨੂੰ ਲਾਹੌਰ ਸੱਦ ਭੇਜਿਆ। ਉਹਨਾਂ ਨੇ ਸੋਢੀਆਂ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਉਹ ਲਾਹੌਰ ਉਹਨਾਂ ਨੂੰ ਮਿਲਣ ਲਈ ਆ ਗਏ। ਸੋਢੀਆਂ ਨੇ ਆਪਣੇ ਵੇਦੀ ਭਰਾਵਾਂ ਕੋਲੋਂ ਵੇਦਾਂ ਦਾ ਪਾਠ ਸੁਣਿਆ। ਉਹਨਾਂ ਨੇ ਸ਼ਾਮ ਵੇਦ, ਰਿਗ ਵੇਦ ਅਤੇ ਯਜੁਰਵੇਦ ਆਦਿ ਵੇਦਾਂ ਦਾ ਪਾਠ ਸੁਣਿਆ ਅਤੇ ਉਹਨਾਂ ਕੋਲੋਂ ਉਹਨਾ ਦੇ ਅਰਥ ਵੀ ਸਮਝੇ। ਜਦੋਂ ਉਹਨਾਂ ਨੇ ਅਥਰਵ ਵੇਦ ਦਾ ਪਾਠ ਸੁਣਿਆ, ਤਾਂ ਉਹਨਾਂ ਦੇ ਸਾਰੇ ਪਾਪ ਨਾਸ ਹੋ ਗਏ। ਉਹ ਅਤਿਅੰਤ ਪ੍ਰਸੰਨ ਹੋਏ ਅਤੇ ਉਹਨਾਂ ਨੇ ਆਪਣਾ ਸਾਰਾ ਰਾਜ ਪਾਟ ਵੇਦੀਆਂ ਨੂੰ ਸੌਂਪ ਦਿੱਤਾ ਅਤੇ ਆਪ ਭਜਨ ਬੰਦਗੀ ਕਰਣ ਲਈ ਜੰਗਲਾਂ ਵਲ ਟੁਰ ਪਏ। ਵੇਦੀਆਂ ਨੇ ਰਾਜ ਪਾਟ ਪ੍ਰਾਪਤ ਕਰਕੇ ਖੁਸ਼ ਹੋ ਕੇ ਉਹਨਾਂ ਨੂੰ ਵਰ ਦਿੱਤਾ ਕਿ ਜਦੋਂ ਵੀ ਗੁਰੂ ਨਾਨਕ ਦੇਵ ਜੀ ਉਹਨਾਂ ਦੀ ਕੁਲ ਵਿੱਚ ਅਵਤਾਰ ਲੈਣਗੇ ਤਾਂ ਚੌਥੇ ਜਾਮੇ ਵਿੱਚ ਗੁਰੂ ਸੋਢੀ ਹੋਵੇਗਾ। ਇਸ ਅਧਿਆਇ ਵਿੱਚ ੧ ਅੜਿਲ, ੨ ਚਉਪਈਆਂ, ੧ ਦੋਹਰਾ, ੩ ਭੁਜੰਗ ਪ੍ਰਯਾਤ, ੩ ਰਸਾਵਲ ਛੰਦ ਮਿਲਾ ਕੇ ਕੁਲ ੧੦ ਛੰਦ ਹਨ।

ਭੁਜੰਗ ਪ੍ਰਯਾਤ ਛੰਦ।।
ਜਿਨੈ ਬੇਦ ਪੱਠਿਓ ਸੁ ਬੇਦੀ ਕਹਾਏ।।
ਤਿਨੈ ਧਰਮ ਕੇ ਕਰਮ ਨੀਕੇ ਚਲਾਏ।।
ਪਠੇ ਕਾਗਦੰ ਮੱਦ੍ਰ ਰਾਜਾ ਸੁਧਾਰੰ।।
ਅਪੋ ਆਪ ਮੋ ਬੈਰ ਭਾਵੰ ਬਿਸਾਰੰ।।੧।।

**ਸ਼ਬਦਾਰਥ** : ਨੀਕੇ -ਚੰਗੀ ਤਰ੍ਹਾਂ। ਪਠੇ - ਭੇਜੇ। ਕਾਗਦੰ - ਖ਼ਤ, ਪਤ੍ਰ। ਮੱਦ੍ਰ ਰਾਜਾ - ਮੱਦ੍ਰ ਦੇਸ਼ ਦੇ ਸੋਢੀ ਰਾਜੇ। ਸੁਧਾਰੰ - ਚੰਗੀ ਤਰ੍ਹਾਂ।

**ਭਾਵਾਰਥ** : ਕਾਸ਼ੀ ਵਿੱਚ ਜਾ ਕੇ ਜਿਹਨਾਂ ਨੇ ਵੇਦਾਂ ਨੂੰ ਪੜ੍ਹਿਆ ਉਹਨਾਂ ਨੂੰ ਵੇਦੀ ਕਿਹਾ ਜਾਣ ਲਗ ਪਿਆ। ਉਹਨਾਂ ਨੇ ਧਰਮ ਦੇ ਸ਼ੁਭ ਕਰਮ ਕਰਨੇ ਸ਼ੁਰੂ ਕਰ ਦਿੱਤੇ। ਇਧਰੋਂ ਪੰਜਾਬ ਵਿੱਚੋਂ ਸੋਢੀ ਖ਼ਾਨਦਾਨ ਦੇ ਰਾਜੇ ਨੇ ਇੱਕ ਚੰਗਾ ਪੱਤਰ ਲਿਖਿਆ ਕਿ ਉਹਨਾਂ ਨੂੰ ਆਪਣੇ ਵੈਰ ਭਾਵ ਭੁਲਾ ਦੇਣੇ ਚਾਹੀਦੇ ਹਨ।

ਨ੍ਰਿਪੰ ਮੁਕਲਿਯੰ ਦੂਤ ਸੋ ਕਾਸਿ ਆਯੰ।।
ਸਭੈ ਬੇਦਿਯੰ ਭੇਦ ਭਾਖੇ ਸੁਨਾਯੰ।।
ਸਭੈ ਬੇਦ ਪਾਠੀ ਚਲੇ ਮੱਦ੍ਰ ਦੇਸੰ।।
ਪ੍ਰਨਾਮੰ ਕੀਯੋ ਆਨਕੈ ਕੈ ਨਰੇਸੰ।।੨।।

**ਸ਼ਬਦਾਰਥ** : ਨ੍ਰਿਪੰ - ਸੋਢੀ ਰਾਜੇ ਦਾ। ਮੁਕਲਿਅੰ - ਭੇਜਿਆ ਹੋਇਆ। ਕਾਸਿ - ਕਾਸ਼ੀ। ਬੇਦਿਯੰ - ਆਖਕੇ। ਸੁਨਾਯੰ - ਸੁਨਾਇਆ। ਨਰੇਸੰ - ਰਾਜਾ।

**ਭਾਵਾਰਥ** : ਸੋਢੀ ਰਾਜੇ ਦਾ ਭੇਜਿਆ ਹੋਇਆ ਦੂਤ ਕਾਸ਼ੀ ਆਇਆ। ਉਸਨੇ ਸਾਰਾ ਭੇਦ ਵੇਦੀਆਂ ਨੂੰ ਕਹਿ ਸੁਣਾਇਆ। ਸਾਰੇ ਵੇਦ ਪਾਠੀ ਮਦ੍ਰ ਦੇਸ਼ ਨੂੰ ਚਲ ਪਏ। ਸਾਰਿਆਂ ਨੇ ਉਥੇ ਪਹੁੰਚ ਕੇ ਰਾਜੇ ਨੂੰ ਨਮਸਕਾਰਾਂ ਕੀਤੀਆਂ।

ਧੁਨੰ ਬੇਦ ਕੀ ਭੂਪ ਤਾਤੇ ਕਰਾਈ।।
ਸਭੈ ਪਾਸ ਬੈਠੇ ਸਭਾ ਬੀਚ ਭਾਈ।।
ਪੜੇ ਸਾਮਬੇਦੰ ਜੁਜਰਬੇਦ ਕੱਥੰ।।
ਰਿਗੰਬੇਦ ਪਠਿਯੰ ਕਰੇ ਭਾਵ ਹੱਥੰ।।੩।।

**ਸ਼ਬਦਾਰਥ** : ਧੁਨੰ - ਸੁਰ ਤੇ ਮਰਯਾਦਾ ਅਨੁਸਾਰ ਪਾਠ।

**ਭਾਵਾਰਥ** : ਸੋਢੀ ਰਾਜੇ ਨੇ ਉਹਨਾਂ ਕੋਲੋਂ ਵੇਦਾਂ ਦਾ ਪਾਠ ਸੁਰ ਵਿੱਚ ਅਤੇ ਮਰਯਾਦਾ ਅਨੁਸਾਰ ਕਰਵਾਇਆ। ਸਾਰੇ ਭਰਾ ਮਿਲ ਕੇ ਉਸ ਸਭਾ ਵਿੱਚ

ਬੈਠੇ। ਸਾਮ ਵੇਦ ਪੜ੍ਹਿਆ, ਯਜ਼ੁਰਵੇਦ ਦੀ ਕਥਾ ਕੀਤੀ, ਰਿਗ ਵੇਦ ਪੜ੍ਹਿਆ ਅਤੇ ਹੱਥਾਂ ਦੇ ਇਸ਼ਾਰੇ ਨਾਲ ਉਸਦਾ ਭਾਵ ਸਮਝਾਇਆ।

ਰਸਾਵਲ ਛੰਦ।।

ਅਥਰਬੇਦ ਪੱਠਿਯੰ।। ਸੁਣੇ ਪਾਪ ਨੱਠਿਯੰ।।
ਰਹਾ ਰੀਝ ਰਾਜਾ।। ਦੀਆ ਸਰਬ ਸਾਜਾ।।੪।।

**ਸ਼ਬਦਾਰਥ** : ਸਰਬ - ਸਾਰੀ। ਸਾਜਾ - ਰਾਜ ਪਾਟ ਦੀ ਸਾਰੀ ਸਮਗ੍ਰੀ।

**ਭਾਵਾਰਥ** : ਅਥਰਵਨ ਵੇਦ ਦਾ ਪਾਠ ਜਦੋਂ ਕੀਤਾ, ਤਾਂ ਉਸਨੂੰ ਸੁਣ ਕੇ ਰਾਜੇ ਦੇ ਸਾਰੇ ਪਾਪ ਦੂਰ ਹੋ ਗਏ। ਰਾਜਾ ਬਹੁਤ ਖ਼ੁਸ਼ ਹੋਇਆ ਅਤੇ ਆਪਣਾ ਸਾਰਾ ਰਾਜ ਪਾਟ ਉਹਨਾਂ ਨੂੰ ਸੌਂਪ ਦਿੱਤਾ।

ਲਯੋ ਬਨਬਾਸੰ।। ਮਹਾਂ ਪਾਪ ਨਾਸੰ।।
ਰਿਖੰ ਭੇਸ ਕੀਯੰ।। ਤਿਸੈ ਰਾਜ ਦੀਯੰ।।੫।।

**ਸ਼ਬਦਾਰਥ** : ਤਿਸੈ - ਉਸ ਵੇਦ ਪਾਠੀ ਨੂੰ।

**ਭਾਵਾਰਥ** : ਸੋਢੀ ਰਾਜੇ ਨੇ ਬਨਵਾਸ ਲੈ ਲਿਆ, ਜੋ ਸਭ ਪਾਪਾਂ ਦਾ ਨਾਸ਼ਕ ਹੈ। ਉਸਨੇ ਰਿਖੀਆਂ ਦਾ ਭੇਸ ਧਾਰਨ ਕਰ ਲਿਆ ਅਤੇ ਵੇਦੀਆਂ ਨੂੰ ਰਾਜ ਸੌਂਪ ਦਿੱਤਾ।

ਰਹੇ ਹੋਰ ਲੋਗੰ।। ਤਜੇ ਸਰਬ ਸੋਗੰ।।
ਧਨੰ ਧਾਮ ਤਿਆਗੇ।। ਪ੍ਰਭੰ ਪ੍ਰੇਮ ਪਾਗੇ।।੬।।

**ਸ਼ਬਦਾਰਥ** : ਹੋਰ - ਵਰਜ ਰਹੇ। ਪਾਗੇ - ਰੰਗੇ ਗਏ।

**ਭਾਵਾਰਥ** : ਲੋਕ ਰਾਜੇ ਨੂੰ ਵਰਜਦੇ ਰਹੇ ਪਰ ਉਸਨੇ ਸਾਰੇ ਸੋਗਮਈ ਪਦਾਰਥ ਤਿਆਗ ਹੀ ਦਿੱਤੇ। ਉਸਨੇ ਆਪਣਾ ਧਨ, ਘਰ, ਸਭ ਕੁਝ ਤਿਆਗ ਦਿੱਤਾ, ਅਤੇ ਉਸ ਅਕਾਲ ਪੁਰਖ ਪ੍ਰਭੂ ਦੇ ਚਰਨਾਂ ਵਿੱਚ ਰੰਗਿਆ ਗਿਆ।

ਅੜਿਲ।।

ਬੇਦੀ ਭਯੋ ਪ੍ਰਸੰਨ ਰਾਜ ਕਹ ਪਾਇਕੈ।।
ਦੇਤ ਭਯੋ ਬਰਦਾਨ ਹੀਐ ਹੁਲਸਾਇਕੈ।।
ਜਬ ਨਾਨਕ ਕਲ ਮੈ ਹਮ ਆਨ ਕਹਾਇ ਹੈ।।
ਹੋ ਜਗਤ ਪੂਜ ਕਰਿ ਤੋਹਿ ਪਰਮਪਦ ਪਾਇ ਹੈ।।੭।।

**ਸ਼ਬਦਾਰਥ** : ਹੁਲਸਾਇਕੈ - ਪ੍ਰਸੰਨ ਹੋ ਕੇ। ਪਰਮ ਪਦ - ਉੱਚਾ ਦਰਜਾ।
**ਭਾਵਾਰਥ** : ਵੇਦੀ ਸਾਰਾ ਰਾਜ ਪ੍ਰਾਪਤ ਕਰਕੇ ਅਤਿ ਪ੍ਰਸੰਨ ਹੋ ਗਏ ਅਤੇ ਉਹਨਾਂ ਨੇ ਅਤਿ ਪ੍ਰਸੰਨ ਚਿਤ ਹੋ ਕੇ ਵਰਦਾਨ ਦਿੱਤਾ, ਜਦੋਂ ਅਸੀ ਕਲਿਜੁਗ ਦੇ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਕਹਾਵਾਂਗੇ, ਤਾਂ ਤੈਨੂੰ ਜਗਤ ਦੇ ਪੂਜਣ ਯੋਗ ਬਣਾ ਕੇ, ਤੇ ਫ਼ਿਰ ਅਸੀਂ ਸੱਚ ਖੰਡ ਜਾਵਾਂਗੇ।

ਦੋਹਰਾ।।

ਲਵੀ ਰਾਜ ਦੇ ਬਨ ਗਏ ਬੇਦੀਅਨ ਕੀਨੋ ਰਾਜ।।
ਭਾਂਤਿ ਭਾਂਤਿ ਤਨਿ ਭੋਗੀਯੋ ਭੂਅ ਕਾ ਸਕਲ ਸਮਾਜ।।੮।।

**ਸ਼ਬਦਾਰਥ** : ਲਵੀ - ਲਵ ਵੰਸ਼ ਵਾਲੇ ਰਾਜੇ। ਭੂਅ - ਸੰਸਾਰ।
**ਭਾਵਾਰਥ** : ਲਵ ਵੰਸ਼ ਵਾਲੇ ਰਾਜ ਦੇ ਕੇ ਆਪ ਜੰਗਲ ਨੂੰ ਚਲੇ ਗਏ ਅਤੇ ਵੇਦੀਆਂ ਨੇ ਰਾਜ ਕੀਤਾ। ਉਹਨਾਂ ਨੇ ਤਰ੍ਹਾਂ ਤਰ੍ਹਾਂ ਨਾਲ ਇਸ ਸੰਸਾਰ ਦੇ ਸਾਰੇ ਸੁਖ ਭੋਗੇ।

ਚਉਪਈ।।

ਤ੍ਰਿਤੀਯ ਬੇਦ ਸੁਨਬੇ ਤੁਮ ਕੀਆ।।
ਚਤੁਰ ਬੇਦ ਸੁਨਿ ਭੂਅ ਕੋ ਦੀਆ।।
ਤੀਨ ਜਨਮ ਹਮਹੂੰ ਜਬ ਧਰਿ ਹੈ।।
ਚੌਥੇ ਜਨਮ ਗੁਰੂ ਤੁਹਿ ਕਰਿ ਹੈ।।੯।।

**ਸ਼ਬਦਾਰਥ** : ਤ੍ਰਿਤੀਅ - ਤਿੰਨ। ਭੂਅ - ਜ਼ਮੀਨ।
**ਭਾਵਾਰਥ** : ਵੇਦੀਆਂ ਨੇ ਇਸ ਤਰ੍ਹਾਂ ਕਿਹਾ—ਹੇ ਰਾਜਨ ! ਤੂੰ ਤਿੰਨ ਵੇਦ ਬਗੈਰ ਕੁਝ ਦਿੱਤਿਆਂ ਸੁਣੇ ਹਨ, ਚੌਥਾ ਵੇਦ ਸੁਣ ਕੇ ਜ਼ਮੀਨ ਦਿੱਤੀ ਹੈ, ਅਸੀ ਵੀ ਜਦੋਂ ਤਿੰਨ ਜਨਮ ਧਾਰ ਲਵਾਂਗੇ, ਫ਼ਿਰ ਉਸਤੋਂ ਬਾਅਦ ਚੌਥੇ ਜਨਮ ਵਿੱਚ ਤੈਨੂੰ ਗੁਰੂ ਬਣਾਵਾਂਗੇ।

ਉਤ ਰਾਜਾ ਕਾਨਨਹਿ ਸਿਧਾਯੋ।।
ਇਤ ਇਨ ਰਾਜ ਕਰਤ ਸੁਖ ਪਾਯੋ।।
ਕਹਾ ਲਗੇ ਕਰਿ ਕਥਾ ਸੁਨਾਊ।।
ਗ੍ਰੰਥ ਬਢਨ ਤੇ ਅਧਿਕ ਡਰਾਊ।।੧੦।।

**ਸ਼ਬਦਾਰਥ** : ਉਤ – ਉਧਰ। ਕਾਨਨਹਿ – ਜੰਗਲ। ਇਤ – ਏਧਰ। ਇਨ – ਵੇਦੀਅਨ।
**ਭਾਵਾਰਥ** : ਰਾਜਾ ਤਾਂ ਉਧਰ ਜੰਗਲ ਵਲ ਨੂੰ ਟੁਰ ਪਿਆ, ਏਧਰ ਵੇਦੀਆਂ ਨੇ ਰਾਜ ਕਰਦਿਆਂ ਹੋਇਆਂ ਅਨੇਕਾਂ ਸੁਖ ਪ੍ਰਾਪਤ ਕੀਤੇ। ਮੈਂ ਕਿੰਨਾ ਕੁ ਵਿਸਥਾਰ ਵਿੱਚ ਵਰਣਨ ਕਰਾਂ ਕਿਉਂਕਿ ਬਹੁਤ ਵਿਸਥਾਰ ਵਿੱਚ ਲਿਖਣ ਨਾਲ ਗ੍ਰੰਥ ਦੇ ਬਹੁਤ ਵੱਡਾ ਹੋ ਜਾਣ ਦਾ ਡਰ ਹੈ।

*ਇਤਿ ਸ੍ਰੀ ਬਚਿਤ੍ਰ ਨਾਟਿਕ ਗ੍ਰੰਥੇ ਬੇਦ ਪਾਠ ਭੇਟ ਰਾਜ ਚਤੁਰਥ ਧਿਆਇ ਸਮਾਪਤ ਮਸਤੁ ਸੁਭ ਮਸਤੁ।।੪।।ਅਫਜੂ।।੧੯੯।।*
*ਇਥੇ ਸੁਹਣੇ ਬਚਿਤ੍ਰ ਨਾਟਕ ਦਾ ਵੇਦ ਪਾਠ ਦੀ ਭੇਟਾ ਰਾਜਯ (ਵੇਦੀਆਂ ਨੂੰ ਮਿਲ ਜਾਨ ਦਾ ਪ੍ਰਸੰਗ) ਦਾ ਚੌਥਾ ਅਧਿਆਏ ਪੂਰਾ ਹੋ ਗਿਆ ਹੈ। ਸ਼ੁਭ ਹੈ।।੪।। ਅਫ਼ਜੂ-ਹੋਰ ਛੰਦ ੧੯੯ ਪੂਰੇ ਹੋਏ ਹਨ।*

੫

# ਪਾਤਸ਼ਾਹੀ ਬਰਨਨ

ਬੇਦੀਆਂ ਦਾ ਆਪਸੀ ਖ਼ਨਦਾਨੀ ਝਗੜਾ ਵਧ ਗਿਆ। ਉਹ ਆਪਸ ਵਿੱਚ ਹੀ ਲੜਨ ਲਗੇ ਤਾਂ ਉਹਨਾ ਕੋਲੋਂ ਸਭ ਕੁਛ ਖੁੱਸ ਗਿਆ। ਸਿਰਫ ੨੦ ਪਿੰਡ ਹੀ ਰਹਿ ਗਏ। ਉਹਨਾ ਬੇਦੀਆਂ ਦੀ ਕੁਲ ਵਿੱਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਨ ਕੀਤਾ। ਉਹਨਾ ਨੇ ਅਵਤਰਿਤ ਹੋ ਕੇ ਭੁੱਲੀ ਭਟਕੀ ਲੋਕਾਈ ਨੂੰ ਧਰਮ ਦਾ ਰਾਹ ਦੱਸਿਆ ਅਤੇ ਭਰਮਾਂ, ਵਹਿਮਾਂ ਪਾਖੰਡਾਂ ਤੋਂ ਉਤਾਂਹ ਚੁੱਕਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਗੱਦੀ ਵੀ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ ਅਤੇ ਦੇਹ ਧਾਰੀ ਗੁਰੂ ਦੀ ਪਰੰਪਰਾ ਚਲ ਪਈ। ਜਦੋਂ ਵਰਦਾਨ ਦਾ ਸਮਾਂ ਆਇਆ, ਤਾਂ ਚੌਥੇ ਗੁਰੂ, ਗੁਰੂ ਰਾਮਦਾਸ ਜੀ ਸੋਢੀ ਵੰਸ ਦੇ ਗੁਰੂ ਬਣੇ। ਇਸ ਤਰ੍ਹਾਂ ਸੋਢੀ ਗੁਰੂਆਂ ਦੀ ਗੱਦੀ ਚਲ ਪਈ। ਇਹ ਸਾਰੇ ਦੇ ਸਾਰੇ ਗੁਰੂ ਇਕੋ ਹੀ ਜੋਤ ਸਰੂਪ ਹਨ। ਜਿਨ੍ਹਾਂ ਨੇਂ ਇਹਨਾ ਨੂੰ ਇੱਕ ਜੋਤ ਕਰਕੇ ਮੰਨਿਆ, ਉਹਨਾਂ ਨੂੰ ਸਭ ਕੁਝ ਮਿਲ ਗਿਆ ਅਤੇ ਜਿਹਨਾ ਨੇ ਵਖੱਰੇ-ਵਖੱਰੇ ਕਰਕੇ ਜਾਣਿਆ ਉਹਨਾ ਦੇ ਹੱਥ ਪੱਲੇ ਕੁਝ ਨਾ ਪਿਆ। ਇਥੇ ਹੀ ਗੁਰੂ ਗੱਦੀ ਤੇ ਸੁਸ਼ੋਭਿਤ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਤਿਲਕ ਅਤੇ ਜੰਞੂ ਦੀ ਰੱਖਿਆ ਦੀ ਖ਼ਾਤਰ ਆਪਣੇ ਸਰੀਰ ਦਾ ਮਹਾਨ ਬਲਿਦਾਨ ਦੇ ਕੇ ਹਿੰਦੂ ਧਰਮ ਦੀ ਰੱਖਿਆ ਕੀਤੀ। ਉਹਨਾ ਦੀ ਸ਼ਹੀਦੀ ਕਰਕੇ ਸਾਰੇ ਸੰਸਾਰ ਵਿੱਚ ਹਾਹਾਕਾਰ ਮਚ ਗਿਆ। ਪਰ ਸਵਰਗ ਲੋਕ ਉਹਨਾਂ ਦੇ ਸੁਆਗਤ ਵਿੱਚ ਜੈ ਜੈਕਾਰ ਦੇ ਸ਼ਬਦ ਨਾਲ ਗੂੰਜ ਉਠਿਆ। ਇਸ ਅਧਿਆਇ ਵਿੱਚ ੧੧ ਚਉਪਈਆਂ, ੪ ਦੋਹਰੇ, ੧ ਨਰਾਜ ਛੰਦ ਮਿਲਾ ਕੇ ਕੁਲ ੧੬ ਛੰਦ ਹਨ।

ਨਰਾਜ ਛੰਦ।।

ਬਹੁਰਿ ਬਿਖਾਧ ਬਾਧਿਯੰ।। ਕਿਨੀ ਨ ਤਾਹਿ ਸਾਧਿਯੰ।।
ਕਰੀਮ ਕਾਲ ਯੌ ਭਈ।। ਸੁ ਭੂਮ ਬੰਸ ਤੇ ਗਈ।।੧।।

**ਸ਼ਬਦਾਰਥ** : ਬਹੁਰ - ਫ਼ਿਰ। ਬਿਖਾਦੰ - ਝਗੜਾ। ਕਰੀਮ - ਕਾਲ, ਸਮੇ ਦਾ ਗੇੜ।

**ਭਾਵਾਰਥ** : ਫ਼ਿਰ ਵੇਦੀਆਂ ਦਾ ਆਪਸ ਵਿੱਚ ਝਗੜਾ ਵੱਧ ਗਿਆ। ਉਸ ਨੂੰ ਕੋਈ ਵੀ ਨਾ ਨਿਪਟਾ ਸਕਿਆ। ਫ਼ਿਰ ਕਾਲ ਨੇ ਐਸਾ ਗੇੜਾ ਮਾਰਿਆ ਕਿ ਉਹਨਾਂ ਕੋਲੋਂ ਉਹਨਾਂ ਦੀ ਜ਼ਮੀਨ ਖ਼ੁਸ ਗਈ। ਭਾਵ ਵੇਦੀਆਂ ਤੋਂ ਰਾਜ ਪਾਟ ਖ਼ੁਸ ਗਿਆ।

ਦੋਹਰਾ।।

ਬਿਪ੍ਰ ਕਰਤ ਭਏ ਸੂਦ੍ਰ ਬ੍ਰਿਤਿ ਛੱਤ੍ਰੀ ਬੈਸਨ ਕਰਮ।।
ਬੈਸ ਕਰਤ ਭਏ ਛਤ੍ਰਿ ਬ੍ਰਿਤਿ ਸੂਦ੍ਰ ਸੁ ਦਿਜ ਕੋ ਧਰਮ।।੨।।

**ਸ਼ਬਦਾਰਥ** : ਬਿਪ੍ਰ - ਬ੍ਰਾਹਮਣ। ਸੂਦ੍ਰ - ਕਾਰ ਵਿਹਾਰ। ਦਿਜ - ਬ੍ਰਾਹਮਣਾਂ।

**ਭਾਵਾਰਥ** : ਬ੍ਰਾਹਮਣ ਲੋਕ ਸੂਦ੍ਰਾਂ ਦੇ ਕੰਮ ਕਰਨ ਲਗ ਪਏ। ਖੱਤਰੀ ਲੋਕ ਵੈਸ਼ ਵਾਲੇ ਕੰਮ ਕਰਨ ਲਗ ਪਏ। ਵੈਸ਼ ਖੱਤਰੀਆਂ ਦੇ ਕੰਮ ਕਰਨ ਲਗ ਪਏ ਅਤੇ ਸ਼ੂਦਰਾਂ ਨੇ ਬ੍ਰਾਹਮਣਾ ਦੇ ਕਰਮ ਕਰਨੇ ਸ਼ੁਰੂ ਕਰ ਦਿੱਤੇ।

ਚੌਪਈ।।

ਬੀਸ ਗਾਵ ਤਿਨ ਕੇ ਰਹਿ ਗਏ।।
ਜਿਨ ਮੋ ਕਰਤ ਕ੍ਰਿਸਾਨੀ ਭਏ।।
ਬਹੁਤ ਕਾਲ ਇਹ ਭਾਂਤਿ ਬਿਤਾਯੋ।।
ਜਨਮ ਸਮੈ ਨਾਨਕ ਕੋ ਆਯੋ।।੩।।

**ਸ਼ਬਦਾਰਥ** : ਕ੍ਰਿਸਾਨੀ - ਖੇਤੀਬਾੜੀ।

**ਭਾਵਾਰਥ** : ਉਹਨਾਂ ਕੋਲ ਸਿਰਫ਼ ਵੀਹ ਪਿੰਡ ਹੀ ਰਹਿ ਗਏ, ਜਿਨ੍ਹਾਂ ਵਿੱਚ ਉਹ ਖੇਤੀਬਾੜੀ ਦਾ ਕੰਮ ਕਰਦੇ ਸਨ। ਉਹਨਾਂ ਨੇ ਇਸ ਤਰ੍ਹਾਂ ਬਹੁਤ ਸਮਾਂ ਗੁਜ਼ਾਰਿਆ ਤੇ ਫ਼ਿਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਸਮਾਂ ਆ ਗਿਆ।

ਦੋਹਰਾ।।

ਤਿਨ ਬੇਦੀਜਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ।।
ਸਭ ਸਿੱਖਨ ਕੋ ਸੁਖ ਦਏ ਜੱਹ ਤੱਹ ਭਏ ਸਹਾਇ।।੪।।

**ਸ਼ਬਦਾਰਥ** : ਸਹਾਇ - ਸਹਾਇਕ।

**ਭਾਵਾਰਥ** : ਉਹਨਾਂ ਵੇਦੀਆਂ ਦੀ ਕੁਲ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਨ ਕੀਤਾ। ਉਹਨਾਂ ਨੇ ਸਾਰੇ ਸਿੱਖਾਂ ਨੂੰ ਅਪਾਰ ਸੁਖ ਦਿੱਤੇ ਅਤੇ ਸਾਰੀਆਂ ਥਾਵਾਂ ਤੇ ਉਹਨਾਂ ਦੇ ਸਹਾਇਕ ਬਣੇ।

ਚੌਪਈ।।

ਤਿਨ ਇਹ ਕਲ ਮੋ ਧਰਮੁ ਚਲਾਯੋ।।
ਸਭ ਸਾਧਨ ਕੋ ਰਾਹੁ ਬਤਾਯੋ।।
ਜੇ ਤਾਕੇ ਮਾਰਗਿ ਮਹਿ ਆਏ।।
ਤੇ ਕਬਹੂੰ ਨਹੀ ਪਾਪ ਸੰਤਾਏ।।੫।।

**ਸ਼ਬਦਾਰਥ** : ਸਾਧਨ - ਯਤਨ। ਰਾਹ - ਰਸਤਾ।

**ਭਾਵਾਰਥ** : ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਲਿਜੁਗ ਵਿੱਚ ਇਹ ਧਰਮ ਚਲਾਇਆ। ਸਾਰੇ ਯਤਨਾਂ ਦਾ ਮਾਰਗ ਦੱਸਿਆ। ਜਿਹੜੇ ਉਸ ਰਾਹ ਤੇ ਚਲ ਪਏ, ਉਹਨਾਂ ਨੂੰ ਕਦੇ ਵੀ ਪਾਪ ਨੇ ਦੁਖੀ ਨਹੀਂ ਕੀਤਾ।

ਜੇ ਜੇ ਪੰਥ ਤਵਨ ਕੇ ਪਰੇ।।
ਪਾਪ ਤਾਪ ਤਿਨ ਕੇ ਪ੍ਰਭ ਹਰੇ।।
ਦੂਖ ਭੂਖ ਕਬਹੂੰ ਨ ਸੰਤਾਏ।।
ਜਾਲ ਕਾਲ ਕੇ ਬੀਚ ਨ ਆਏ।।੬।।

**ਸ਼ਬਦਾਰਥ** : ਤਵਨ - ਉਹਨਾਂ ਦੇ, ਗੁਰੂ ਨਾਨਕ ਦੇਵ ਜੀ ਦੇ।

**ਭਾਵਾਰਥ** : ਜਿਹੜੇ ਜਿਹੜੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੱਸੇ ਮਾਰਗ ਤੇ ਚਲ ਪਏ, ਅਕਾਲ ਪੁਰਖ ਪ੍ਰਭੂ ਨੇ ਉਹਨਾਂ ਦੇ ਪਾਪ ਅਤੇ ਦੁੱਖ ਸਾਰੇ ਦੂਰ ਕਰ ਦਿੱਤੇ। ਉਹਨਾਂ ਨੂੰ ਦੁੱਖ ਅਤੇ ਭੁੱਖ ਨੇ ਵੀ ਕਦੇ ਨਹੀਂ ਸਤਾਇਆ ਅਤੇ ਉਹ ਕਾਲ ਦੀ ਲਪੇਟ ਵਿੱਚ ਨਹੀਂ ਆਏ।

ਨਾਨਕ ਅੰਗਦ ਕੋ ਬਪੁ ਧਰਾ।।
ਧਰਮ ਪ੍ਰਚੁਰਿ ਇਹ ਜਗ ਕੋ ਕਰਾ।।
ਅਮਰਦਾਸ ਪੁਨਿ ਨਾਮੁ ਕਹਾਯੋ।।
ਜਨ ਦੀਪਕ ਤੇ ਦੀਪ ਜਗਾਯੋ।।੭।।

**ਸ਼ਬਦਾਰਥ** : ਬਪੁ - ਸਰੀਰ। ਪ੍ਰਚੁਰ - ਪ੍ਰਚਾਰਿਆ। ਜਨ - ਜਾਨੋ। ਦੀਪਕ - ਦੀਵਾ।

**ਭਾਵਾਰਥ** : ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਰੂਪ ਧਾਰਨ ਕੀਤਾ ਅਤੇ ਜਗਤ ਵਿੱਚ ਧਰਮ - ਇਸ ਗੁਰਿਆਈ ਦੇਣ ਦੇ ਫਲਸਫੇ ਨੂੰ ਸਥਾਪਤ ਅਤੇ ਪ੍ਰਚਾਰ ਕੀਤਾ। ਫ਼ਿਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅਮਰ ਦਾਸ ਜੀ ਦਾ ਨਾਮ ਕਹਾਇਆ, ਮਾਨੋ ਇਕ ਦੀਵੇ ਤੋਂ ਦੂਜਾ ਦੀਵਾ ਜਗਾ ਦਿੱਤਾ।

ਜਬ ਬਰ ਦਾਨਿ ਸਮੈ ਵਹੁ ਆਵਾ।।
ਰਾਮਦਾਸ ਤਬ ਗੁਰੂ ਕਹਾਵਾ।।
ਤਿਹ ਬਰਦਾਨਿ ਪੁਰਾਤਨਿ ਦੀਆ।।
ਅਮਰਦਾਸਿ ਸੁਰਪੁਰਿ ਮਗੁ ਲੀਆ।।੮।।

**ਸ਼ਬਦਾਰਥ** : ਪਰਾਤਨ - ਪੁਰਾਣਾ। ਸੁਰ ਪੁਰਿ - ਪ੍ਰਲੋਕ। ਮਗੁ - ਰਸਤਾ।

**ਭਾਵਾਰਥ** : ਜਦੋਂ ਵਰਦਾਨ ਦਾ ਉਹ ਸਮਾਂ ਆਇਆ ਤਾਂ ਸੋਢੀ ਜਾਤ ਦੇ ਗੁਰੂ ਰਾਮ ਦਾਸ ਜੀ ਗੁਰੂ ਕਹਾਏ। ਸ੍ਰੀ ਗੁਰੂ ਰਾਮ ਦਾਸ ਜੀ ਨੂੰ ਦਿੱਤੇ ਉਸ ਪੂਰਬਲੇ ਵਰਦਾਨ ਅਨੁਸਾਰ ਸ੍ਰੀ ਗੁਰੂ ਅਮਰ ਦਾਸ ਜੀ ਨੇ ਦੇਵ ਪੁਰੀ ਦਾ ਰਾਹ ਲਿਆ ਭਾਵ ਸਰੀਰ ਤਿਆਗ ਦਿੱਤਾ।

ਸ੍ਰੀ ਨਾਨਕ ਅੰਗਦਿ ਕਰਿ ਮਾਨਾ।।
ਅਮਰਦਾਸ ਅੰਗਦ ਪਹਿਚਾਨਾਂ।।
ਅਮਰਦਾਸ ਰਾਮਦਾਸ ਕਹਾਯੋ।।
ਸਾਧਨਿ ਲਖਾ ਮੂੜ ਨਹਿ ਪਾਯੋ।।੯।।

**ਸ਼ਬਦਾਰਥ** : ਸਾਧਨਿ - ਸੰਤਾਂ ਨੇ। ਲਖਾ - ਜਾਣਿਆ।

**ਭਾਵਾਰਥ** : ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਕਰਕੇ ਹੀ ਮੰਨਿਆ, ਸ੍ਰੀ ਗੁਰੂ ਅਮਰ ਦਾਸ ਜੀ ਨੂੰ ਗੁਰੂ ਅੰਗਦ ਦੇਵ ਜੀ ਦਾ ਸਰੂਪ ਹੀ ਜਾਣਿਆ। ਸ੍ਰੀ ਅਮਰ ਦਾਸ ਜੀ ਤੋਂ ਉਹਨਾਂ ਨੇ ਆਪਣਾ ਨਾਮ ਰਾਮ ਦਾਸ ਕਹਾਇਆ। ਗੁਰਮੁਖਾਂ ਨੇ ਇਸ ਭੇਦ ਨੂੰ ਸਮਝ ਲਿਆ ਪਰ ਮੂਰਖ ਇਸ ਭੇਦ ਨੂੰ ਨਹੀਂ ਸਮਝ ਸਕੇ।

ਭਿੰਨ ਭਿੰਨ ਸਭਹੂੰ ਕਰਿ ਜਾਨਾ।।
ਏਕ ਰੂਪ ਕਿਨਹੂੰ ਪਹਿਚਾਨਾ।।
ਜਿਨ ਜਾਨਾ ਤਿਨਹੀ ਸਿਧ ਪਾਈ।।
ਬਿਨ ਸਮਝੇ ਸਿਧ ਹਾਥ ਨ ਆਈ।।੧੦।।

**ਸ਼ਬਦਾਰਥ** : ਕਿਨਹੂੰ - ਕਿਸੇ ਵਿਰਲੇ ਨੇ ਹੀ।

**ਭਾਵਾਰਥ** : ਸਾਰਿਆਂ ਨੇ ਹੀ ਗੁਰੂ ਸਰੂਪ ਅੱਡ ਅੱਡ ਕਰਕੇ ਜਾਣਿਆ ਹੈ। ਕਿਸੇ ਵਿਰਲੇ ਨੇ ਹੀ ਇੱਕ ਰੂਪ ਕਰਕੇ ਸਮਝਿਆ ਹੈ। ਜਿਸ ਨੇ ਇਹਨਾਂ ਨੂੰ ਇੱਕ ਰੂਪ ਕਰਕੇ ਜਾਣਿਆ ਉਹਨਾਂ ਨੂੰ ਹੀ ਸਿਧਿ ਪ੍ਰਾਪਤ ਹੋਈ। ਬਿਨਾ ਇਕ ਸਰੂਪ ਜਾਣਨ ਤੋਂ ਸਿਧਿ ਦੀ ਪ੍ਰਾਪਤੀ ਨਹੀਂ ਹੋਈ।

ਰਾਮਦਾਸ ਹਰਿ ਸੋ ਮਿਲ ਗਏ।।
ਗੁਰਤਾ ਦੇਤ ਅਰਜਨਹਿ ਭਏ।।
ਜਬ ਅਰਜਨ ਪ੍ਰਭਲੋਕ ਸਿਧਾਏ।।
ਹਰਿਗੋਬਿੰਦ ਤਿਹ ਠਾਂ ਠਹਰਾਏ।।੧੧।।

**ਸ਼ਬਦਾਰਥ** : ਹਰਿ - ਅਕਾਲ ਪੁਰਖ। ਗੁਰਤਾ - ਗੁਰਿਆਈ। ਪ੍ਰਭ ਲੋਕ - ਪਰਲੋਕ। ਠਾਂ - ਗੁਰਗੱਦੀ।

**ਭਾਵਾਰਥ** : ਜਦੋਂ ਸ੍ਰੀ ਗੁਰੂ ਰਾਮ ਦਾਸ ਜੀ ਬ੍ਰਹਮ ਨਾਲ ਲੀਨ ਹੋ ਗਏ ਤਾਂ ਉਹ ਗੁਰਗੱਦੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਗਏ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਜੋਤੀ ਜੋਤ ਸਮਾ ਗਏ ਤਾਂ ਉਹਨਾਂ ਦੀ ਥਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੁਰੂ ਥਾਪੇ ਗਏ।

ਹਰਿਗੋਬਿੰਦ ਪ੍ਰਭ ਲੋਕ ਸਿਧਾਰੇ।।

ਹਰੀਰਾਇ ਤਿਹ ਠਾਂ ਬੈਠਾਰੇ।।
ਹਰੀਕ੍ਰਿਸਨ ਤਿਨਕੇ ਸੁਤ ਵਏ।।
ਤਿਨ ਤੇ ਤੇਗ ਬਹਾਦਰ ਭਏ।।੧੨।।

**ਸ਼ਬਦਾਰਥ** : ਸੁਤ - ਪੁੱਤਰ। ਤਿਨ ਤੇ - ਉਹਨਾਂ ਤੋਂ ਬਾਅਦ।

**ਭਾਵਾਰਥ** : ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪ੍ਰਲੋਕ ਸਿਧਾਰ ਗਏ ਤਾਂ ਉਹਨਾਂ ਦੀ ਥਾਂ ਗੁਰੂ ਹਰਿ ਰਾਇ ਜੀ ਗੁਰਗੱਦੀ ਤੇ ਸੁਭਾਇਮਾਨ ਹੋਏ, ਉਪਰੰਤ ਉਹਨਾਂ ਦੇ ਸਪੁਤਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਗੱਦੀ ਤੇ ਬੈਠੇ। ਫ਼ਿਰ ਉਹਨਾਂ ਤੋਂ ਅੱਗੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਹੋਏ ਹਨ।

ਤਿਲਕ ਜੰਞੂ ਰਾਖਾ ਪ੍ਰਭ ਤਾਕਾ।।
ਕੀਨੋ ਬਡੋ ਕਲੂ ਮਹਿ ਸਾਕਾ।।
ਸਾਧਨਿ ਹੇਤਿ ਇਤੀ ਜਿਨਿ ਕਰੀ।।
ਸੀਸੁ ਦੀਆ ਪਰੁ ਸੀ ਨ ਉਚਰੀ।।੧੩।।

**ਸ਼ਬਦਾਰਥ** : ਤਿਲਕ - ਟਿੱਕਾ। ਜੰਞੂ - ਜਨੇਊ। ਸਾਕਾ - ਧਰਮ ਹੇਤ ਬਲੀਦਾਨ। ਇਤਿ - ਐਨੀ ਵੱਡੀ।

**ਭਾਵਾਰਥ** : ਸ੍ਰੀ ਗੁਰੂ ਤੇਗ਼ ਬਹਾਦਰ ਜੀ ਤਿਲਕ ਅਤੇ ਜਨੇਊ ਦੀ ਵਡਿਆਈ ਦੇ ਰੱਖਿਅਕ ਹੋਏ। ਉਹਨਾਂ ਨੇ ਇਸ ਕਲਿਜੁਗ ਵਿੱਚ ਵੱਡਾ ਸ਼ਾਂਤਮਈ ਤਰੀਕੇ ਨਾਲ ਧਰਮ ਯੁੱਧ ਕੀਤਾ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਸਾਧਾਂ ਵਾਸਤੇ ਐਨੀ ਮਹਾਨ ਕੁਰਬਾਨੀ ਦਿੱਤੀ ਕਿ ਉਹਨਾਂ ਨੇ ਆਪਣਾ ਸਿਰ ਕੁਰਬਾਨ ਕਰ ਦਿੱਤਾ ਪਰ ਇੱਕ ਵਾਰੀ ਵੀ ਸੀ ਤਕ ਨਹੀਂ ਉਚਾਰੀ।

ਧਰਮ ਹੇਤ ਸਾਕਾ ਜਿਨਿ ਕੀਆ।।
ਸੀਸੁ ਦੀਆ ਪਰ ਸਿਰਰੁ ਨ ਦੀਆ।।
ਨਾਟਕ ਚੇਟਕ ਕੀਏ ਕੁਕਾਜਾ।।
ਪ੍ਰਭ ਲੋਗਨ ਕਹ ਆਵਤ ਲਾਜਾ।।੧੪।।

**ਸ਼ਬਦਾਰਥ** : ਸਿਰਰੁ - ਧਰਮ ਹੱਠ। ਨਾਟਕ - ਸਵਾਂਗ, ਤਮਾਸ਼ੇ। ਚੇਟਕ - ਭੰਡਾਂ ਦਾ ਖੇਲ, ਜਾਦੂ। ਕੁਕਾਜਾ - ਬੁਰੇ ਕਰਮ।

**ਭਾਵਾਰਥ** : ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਧਰਮ ਵਾਸਤੇ ਸ਼ਾਂਤਮਈ

ਮੁਕਾਬਲਾ ਕੀਤਾ। ਉਹਨਾਂ ਨੇ ਆਪਣਾਂ ਸਿਰ ਧਰਮ ਤੋਂ ਵਾਰ ਦਿੱਤਾ ਪਰ ਉਹਨਾਂ ਨੇ ਆਪਣਾ ਧਰਮ ਹੱਠ ਨਹੀਂ ਛੱਡਿਆ। ਅਕਾਲ ਪੁਰਖ ਦੇ ਪਿਆਰਿਆਂ ਨੂੰ ਖੇਲ ਤਮਾਸ਼ੇ ਜਿਹੇ ਬੁਰੇ ਕਰਮ ਕਰਨ ਤੋਂ ਬੜੀ ਲਾਜ ਆਉਂਦੀ ਹੈ।

ਦੋਹਰਾ।।

ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ।।
ਤੇਗਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।।੧੫।।

**ਸ਼ਬਦਾਰਥ** : ਦਿਲੀਸ - ਦਿੱਲੀ ਦੇ ਬਾਦਸ਼ਾਹ। ਪ੍ਰਭ ਪੁਰ - ਅਕਾਲ ਪੁਰਖ ਦੇ ਦੇਸ। ਪਯਾਨ - ਚੜ੍ਹਾਈ, ਚਲਾਣਾਂ। ਕ੍ਰਿਆ - ਕਰਨੀ। ਆਨ - ਹੋਰ ਕਿਸੇ ਨੇ।

**ਭਾਵਾਰਥ** : ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਦੇ ਸਿਰ ਤੇ ਆਪਣਾ ਦੇਹ ਰੂਪੀ ਠੀਕਰਾ ਭੰਨ ਕੇ ਭਾਵ ਕਲੰਕ ਸੌਂਪ ਕੇ ਅਕਾਲ ਪੁਰਖ ਦੇ ਦੇਸ਼ ਵਲ ਨੂੰ ਟੁਰ ਗਏ ਭਾਵ ਪ੍ਰਲੋਕ ਸਿਧਾਰ ਗਏ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਵਰਗੀ ਕਰੜੀ ਅਤੇ ਔਖੀ ਕਰਨੀ ਅੱਜ ਤਕ ਕਿਸੇ ਨੇ ਨਹੀਂ ਕੀਤੀ।

ਤੇਗਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ।।੧੬।।

**ਸ਼ਬਦਾਰਥ** : ਚਲਤ - ਸ਼ਹਾਦਤ ਪ੍ਰਾਪਤ ਕਰਨ ਤੇ। ਹੈ ਹੈ ਹੈ - ਮਹਾਨ ਦੁੱਖ।

**ਭਾਵਾਰਥ** : ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਸ਼ਹਾਦਤ ਪ੍ਰਾਪਤ ਕਰਨ ਤੇ ਸਾਰੇ ਸੰਸਾਰ ਵਿੱਚ ਗ਼ਮ ਦੀ ਲਹਿਰ ਦੌੜ ਗਈ। ਸਾਰੇ ਸੰਸਾਰ ਵਿੱਚ ਮਹਾਨ ਦੁੱਖ, ਅਫਸੋਸ ਅਤੇ ਗ਼ਮ ਹੋਇਆ ਅਤੇ ਦੇਵ ਲੋਕ ਵਿੱਚ ਸ੍ਰੀ ਸਤਿਗੁਰੂ ਜੀ ਦੇ ਆਗਮਨ ਵਿੱਚ ਜੈ ਜੈ ਕਾਰ ਹੋਈ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਪਾਤਸਾਹੀ ਬਰਨਨੰ ਨਾਮ ਪੰਚਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।।੫।। ਅਫਜੂ।।੨੧੫।।*
*ਇੱਥੇ ਸੁੰਦਰ ਬਚਿਤ੍ਰ ਨਾਟਕ ਗ੍ਰੰਥ ਵਿੱਚੋਂ ਪਾਤਸ਼ਾਹੀਆਂ ਦੇ ਵਰਣਨ ਵਾਲਾ ਮਸ਼ਹੂਰ ਪੰਜਵਾਂ ਅਧਿਆਏ ਸਮਾਪਤ ਹੋਇਆ, ਸ਼ੁਭ ਹੈ। ਹੋਰ ਛੰਦ ੨੧੫ ਪੂਰੇ ਹੋ ਗਏ ਹਨ।*

## ੬

# ਜਗ ਪ੍ਵੇਸ ਕਰਨਾ

ਇਸ ਅਧਿਆਇ ਵਿੱਚ ਗੁਰੂ ਗੋਬਿੰਦ ਸਿੰਘ ਜੀ ਆਪਣੇ ਪੂਰਬਲੇ ਜਨਮ ਦਾ ਵਰਣਨ ਕਰਦੇ ਹਨ, ਅਤੇ ਦਸਦੇ ਹਨ ਕਿ ਉਹਨਾ ਦਾ ਇਸ ਸੰਸਾਰ ਵਿੱਚ ਆਉਣ ਦਾ ਕੀ ਮੰਤਵ ਸੀ। ਉਹ ਤਾਂ ਸਿਮਰਨ ਰਾਹੀ ਆਪਣੇ ਅਕਾਲ ਪੁਰਖ ਪ੍ਭੂ ਦੇ ਨਾਲ ਇਕ-ਮਿਕ ਹੋਏ ਹੋਏ ਸਨ, ਉਹਨਾ ਦੇ ਚਰਨਾ ਵਿੱਚ ਲੀਨ ਸਨ, ਪਰ ਅਕਾਲ ਪੁਰਖ ਪ੍ਭੂ ਨੇ ਉਹਨਾ ਨੂੰ ਬੁਲਾ ਕੇ ਇਸ ਮਾਤ ਲੋਕ ਵਿੱਚ ਅਵਤਾਰ ਧਾਰਣ ਦਾ ਹੁਕਮ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ, ਇਸ ਸੰਸਾਰ ਦੇ ਭੁੱਲੇ ਭਟਕੇ ਜੀਵਾਂ ਦਾ ਉੱਧਾਰ ਕਰਣ ਲਈ ਅਤੇ ਧਰਮ ਦਾ ਪ੍ਚਾਰ ਕਰਣ ਲਈ; ਭੁੱਲੀ ਭਟਕੀ ਮਾਨਵਤਾ ਨੂੰ ਸਿਧੇ ਰਸਤੇ ਪਾਉਣ ਲਈ ਅਵਤਾਰ ਧਾਰਣ ਕੀਤਾ। ਜਿਹੜੀਆਂ ਮਹਾਨ ਹਸਤੀਆਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਇਸ ਸੰਸਾਰ ਵਿੱਚ ਆਈਆਂ ਉਹਨਾ ਨੇ ਆਪੋ ਆਪਣੇ ਨਾਮ ਜਪਾਏ, ਅਕਾਲ ਪੁਰਖ ਪ੍ਭੂ ਦੇ ਨਾਮ ਨੂੰ ਚੇਤੇ ਨਹੀਂ ਸੀ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ ਉਸ ਅਕਾਲ ਪੁਰਖ ਪ੍ਭੂ ਦੇ ਚਰਨਾਂ ਦਾ ਦਾਸ ਜਾਣਿਆ ਅਤੇ ਇਨ੍ਹਾਂ ਸੰਸਾਰੀ ਜੀਵਾਂ ਨੂੰ ਉਸ ਪ੍ਭੂ ਦਾ ਨਾਮ ਜਪਾਕੇ ਠੀਕ ਰਸਤੇ ਉੱਤੇ ਤੋਰਿਆ। ਇਸ ਵਿੱਚ ੪੯ ਚਉਪਈਆਂ, ੬ ਦੋਹਰੇ, ੭ ਨਰਾਜ ਅਤੇ ੨ ਰਸਾਵਲ ਛੰਦ ਮਿਲਾ ਕੇ ਕੁਲ ੬੪ ਛੰਦ ਹਨ।

ਚੌਪਈ।।

ਅਬ ਮੈ ਅਪਨੀ ਕਥਾ ਬਖਾਨੋ।।
ਤਪ ਸਾਧਤ ਜਿਹ ਬਿਧਿ ਮੁਹਿ ਆਨੋ।।
ਹੇਮਕੁੰਟ ਪਰਬਤ ਹੈ ਜਹਾਂ।।
ਸਪਤ ਸ੍ਰਿੰਗ ਸੋਭਿਤ ਹੈ ਤਹਾਂ।।੧।।

**ਸ਼ਬਦਾਰਥ** : ਹੇਮ ਕੁੰਟ - ਬਰਫ਼ ਦਾ ਪਹਾੜ, ਹਿਮਾਲਾ ਪਰਬਤ। ਸਪਤ - ਸੱਤ। ਸ੍ਰਿੰਗ-ਚੋਟੀਆਂ।

**ਭਾਵਾਰਥ** : (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੁਣ ਆਪਣੀ ਕਥਾ ਸੁਣਾਉਣ ਲੱਗੇ ਹਨ)। ਹੁਣ ਮੈਂ ਆਪਣੇ ਜਨਮ ਦੀ ਕਥਾ ਕਹਿਣ ਲੱਗਾ ਹਾਂ, ਜਿਸ ਤਰ੍ਹਾਂ ਤਪ ਕਰਦਿਆਂ ਹੋਇਆਂ ਮੈਨੂੰ ਇਸ ਸੰਸਾਰ ਵਿੱਚ ਲਿਆਂਦਾ ਗਿਆ। ਜਿੱਥੇ ਹੇਮ-ਕੁੰਟ ਨਾਮ ਦਾ ਪਰਬਤ ਹੈ ਉਥੇ ਸੱਤ ਉੱਚੀਆਂ ਉੱਚੀਆਂ ਚੋਟੀਆਂ ਸੋਭ ਰਹੀਆਂ ਹਨ।

ਸਪਤ ਸ੍ਰਿੰਗ ਤਿਹ ਨਾਮੁ ਕਹਾਵਾ।।
ਪੰਡਰਾਜ ਜਹ ਜੋਗੁ ਕਮਾਵਾ।।
ਤਹ ਹਮ ਅਧਿਕ ਤਪੱਸਿਆ ਸਾਧੀ।।
ਮਹਾਂਕਾਲ ਕਾਲਕਾ ਅਰਾਧੀ।।੨।।

**ਸ਼ਬਦਾਰਥ** : ਤਪੱਸਿਆ ਸਾਧੀ - ਤਪੱਸਿਆ ਕੀਤੀ।

**ਭਾਵਾਰਥ** : ਉਸ ਪਹਾੜ ਦਾ ਨਾਮ ਸਪਤ ਸ੍ਰਿੰਗ ਕਿਹਾ ਜਾਂਦਾ ਹੈ। ਇੱਥੇ ਰਾਜਾ ਪੰਡੂ ਨੇ ਯੋਗ ਸਾਧਨਾ ਕੀਤੀ ਹੈ। ਉਸ ਸਥਾਨ ਤੇ ਬੈਠਕੇ ਮੈਂ ਬਹੁਤ ਅਧਿਕ ਤਪੱਸਿਆ ਕੀਤੀ ਅਤੇ ਉਸ ਮਹਾਕਾਲ ਕਾਲਿਕਾ ਨੂੰ ਅਰਾਧਿਆ।

ਇਹ ਬਿਧਿ ਕਰਤ ਤਪੱਸਿਆ ਭਯੋ।।
ਦ੍ਵੈ ਤੇ ਏਕ ਰੂਪ ਹ੍ਵੈ ਗਯੋ।।
ਤਾਤ ਮਾਤ ਮੁਰ ਅਲਖ ਅਰਾਧਾ।।
ਬਹੁ ਬਿਧਿ ਜੋਗ ਸਾਧਨਾ ਸਾਧਾ।।੩।।

**ਸ਼ਬਦਾਰਥ** : ਅਲਖ - ਵਾਹਿਗੁਰੂ। ਜੋਗ - ਠੀਕ।

**ਭਾਵਾਰਥ** : ਇਸ ਤਰ੍ਹਾਂ ਮੈਂ ਤਪੱਸਿਆ ਕੀਤੀ ਕਿ ਮੈਂ ਅਕਾਲ ਪੁਰਖ ਪ੍ਰਭੂ ਨਾਲ ਦੋ ਤੋਂ ਇੱਕ ਰੂਪ ਹੋ ਗਿਆ। ਫ਼ਿਰ ਮੇਰੇ ਮਾਤਾ ਪਿਤਾ ਨੇ ਉਸ ਅਲਖ ਦੀ ਅਰਾਧਨਾ ਕੀਤੀ ਅਤੇ ਉਹਨਾਂ ਨੇ ਕਈ ਪ੍ਰਕਾਰ ਦੀ ਠੀਕ ਸਾਧਨਾ ਕੀਤੀ।

ਤਿਨ ਜੋ ਕਰੀ ਅਲਖ ਕੀ ਸੇਵਾ।।
ਤਾਤੇ ਭਏ ਪ੍ਰਸੰਨਿ ਗੁਰਦੇਵਾ।।
ਤਿਨ ਪ੍ਰਭ ਜਬ ਆਇਸ ਮੁਹਿ ਦੀਯਾ।।
ਤਬ ਹਮ ਜਨਮ ਕਲੂ ਮਹਿ ਲੀਯਾ।।੪।।

**ਸ਼ਬਦਾਰਥ** : ਆਇਸ - ਹੁਕਮ।

**ਭਾਵਾਰਥ** : ਮੇਰੇ ਮਾਤਾ ਪਿਤਾ ਨੇ ਅਕਾਲ ਪੁਰਖ ਦੀ ਸੇਵਾ ਕਰਕੇ ਉਹਨਾਂ ਨੂੰ ਪ੍ਰਸੰਨ ਕਰ ਲਿਆ। ਉਸ ਪ੍ਰਭੂ ਨੇ ਮੈਨੂੰ ਹੁਕਮ ਦਿੱਤਾ ਅਤੇ ਫ਼ਿਰ ਮੈਂ ਉਹਨਾਂ ਦੇ ਹੁਕਮ ਅਨੁਸਾਰ ਇਸ ਕਲਿਜੁਗ ਵਿੱਚ ਜਨਮ ਧਾਰਨ ਕੀਤਾ।

ਚਿਤ ਨ ਭਯੋ ਹਮਰੋ ਆਵਨ ਕਹ।।
ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿ।।
ਜਿਉ ਤਿਉ ਪ੍ਰਭ ਹਮ ਕੋ ਸਮਝਾਯੋ।।
ਇਮ ਕਹਿ ਕੈ ਇਹ ਲੋਕ ਪਠਾਯੋ।।੫।।

**ਸ਼ਬਦਾਰਥ** : ਚਿਤ - ਦਿਲ। ਚੁਭੀ - ਖੁਭੀ ਹੋਈ ਲੱਗੀ ਰਹੀ। ਸ੍ਰੁਤਿ - ਸੁਰਤਿ, ਧਿਆਨ।

**ਭਾਵਾਰਥ** : ਮੇਰਾ ਇਸ ਦੁਨੀਆਂ ਵਿੱਚ, ਇਸ ਮਾਤ ਲੋਕ ਵਿੱਚ ਆਉਣ ਨੂੰ ਜੀ ਨਹੀਂ ਸ਼ੀ ਕਰਦਾ, ਕਿਉਂਕਿ ਮੇਰਾ ਧਿਆਨ ਉਸ ਅਕਾਲ ਪੁਰਖ ਦੇ ਚਰਨਾਂ ਵਿੱਚ ਜੁੜਿਆ ਹੋਇਆ ਸੀ। ਉਸ ਪ੍ਰਭੂ ਨੇ ਮੈਨੂੰ ਬੜਾ ਜ਼ੋਰ ਦੇ ਕੇ ਸਮਝਾਇਆ ਅਤੇ ਇਹ ਬਚਨ ਕਹਿ ਕੇ ਇਸ ਮਾਤ ਲੋਕ ਵਿੱਚ ਭੇਜਿਆ।

ਅਕਾਲਪੁਰਖ ਬਾਚ ਇਸ ਕੀਟ ਪ੍ਰਤਿ।।

*ਬਾਚ-ਬਚਨ, ਕਥਨ। ਕੀਟ-ਕੀੜੇ। ਮੈਂ ਇਸ ਕੀੜੇ (ਦਾਸ) ਨੂੰ ਅਕਾਲ ਪੁਰਖ ਨੇ ਇਸ ਤਰ੍ਹਾਂ ਦੇ ਬਚਨ ਕਹੇ।*

ਚੌਪਈ।।

ਜਬ ਪਹਿਲੇ ਹਮ ਸ੍ਰਿਸਟਿ ਬਨਾਈ।।
ਦਈਤ ਰਚੇ ਦੁਸਟ ਦੁਖਦਾਈ।।
ਤੇ ਭੁਜ ਬਲ ਬਵਰੇ ਹ੍ਵੈ ਗਏ।।
ਪੂਜਤ ਪਰਮ ਪੁਰਖ ਰਹਿ ਗਏ।।੬।।

**ਸ਼ਬਦਾਰਥ** : ਬਲ - ਮੁਕਤੀ। ਬਵਰੇ - ਪਾਗਲ। ਪੂਜਤ - ਪੂਜਨਾ।
**ਭਾਵਾਰਥ** : ਅਕਾਲ ਪੁਰਖ ਨੇ ਫ਼ਰਮਾਇਆ ਕਿ ਜਦੋਂ ਉਹਨਾਂ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਤਾਂ ਸਭ ਤੋਂ ਪਹਿਲਾਂ ਉਹਨਾਂ ਨੇ ਦੈਂਤ ਬਣਾਏ। ਉਹ ਅਤਿਅੰਤ ਦੁਸ਼ਟ ਅਤੇ ਦੁੱਖ ਦੇਣ ਵਾਲੇ ਸਨ। ਉਹ ਦੁਸ਼ਟ ਆਪਣੇ ਬਾਹੂਬਲ ਦੇ ਵਿੱਚ ਐਨੇ ਕਮਲੇ ਹੋ ਗਏ ਕਿ ਉਹ ਪਰਮ ਪੁਰਖ ਅਕਾਲ ਪੁਰਖ ਦੀ ਪੂਜਾ ਕਰਨ ਤੋਂ ਹਟ ਗਏ।

ਤੇ ਹਮ ਤਮਕਿ ਤਨਕ ਮੋ ਖਾਪੇ।।
ਤਿਨ ਕੀ ਠਉਰ ਦੇਵਤਾ ਥਾਪੇ।।
ਤੇ ਭੀ ਬਲ ਪੂਜਾ ਉਰਝਾਏ।।
ਆਪਨ ਹੀ ਪਰਮੇਸਰ ਕਹਾਏ।।੭।।

**ਸ਼ਬਦਾਰਥ** : ਤਮਕਿ - ਗੁੱਸੇ ਨਾਲ। ਤਨਕ - ਥੋੜੇ ਕੁ ਸਮੇਂ ਵਿੱਚ। ਥਾਪੇ - ਖ਼ਤਮ ਕਰ ਦਿੱਤੇ। ਬਲ - ਬਲੀ। ਪੂਜਾ - ਪ੍ਰਭਤਾ।
**ਭਾਵਾਰਥ** : ਉਹਨਾਂ ਦੈਂਤਾਂ ਨੂੰ ਮੈਂ (ਅਕਾਲ ਪੁਰਖ) ਨੇ ਆਪਣੇ ਕ੍ਰੋਧ ਨਾਲ ਇੱਕ ਛਿਨ ਵਿੱਚ ਨਾਸ ਕਰ ਦਿੱਤਾ। ਉਹਨਾਂ ਦੇ ਸਥਾਨ ਤੇ ਦੇਵਤੇ ਥਾਪ ਦਿੱਤੇ। ਉਹ ਵੀ ਆਪਣੀ ਪ੍ਰਭਤਾ ਅਤੇ ਪਸ਼ੂਆਂ ਆਦਿ ਦੀਆਂ ਬਲੀ ਦੇਣ ਵਿੱਚ ਉਲਝ ਗਏ ਅਤੇ ਆਪਣੇ ਆਪ ਨੂੰ ਪ੍ਰਮੇਸ਼ਰ ਕਹਾਉਣ ਲੱਗ ਪਏ।

ਮਹਾਂਦੇਵ ਅਚੁਤ ਕਹਵਾਯੋ।।
ਬਿਸਨ ਆਪ ਹੀ ਕੋ ਠਹਰਾਯੋ।।
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ।।
ਪ੍ਰਭ ਕੋ ਪ੍ਰਭੂ ਨ ਕਿਨਹੂ ਜਾਨਾ।੮।।

**ਸ਼ਬਦਾਰਥ** : ਮਹਾਦੇਵ - ਸ਼ਿਵ ਜੀ। ਅਚੁੱਤ - ਅਡਿੱਗ, ਅਮਰ।
**ਭਾਵਾਰਥ** : ਸ਼ਿਵ ਜੀ ਮਹਾਰਾਜ ਆਪਣੇ ਆਪ ਨੂੰ ਅਮਰ ਕਹਾਉਣ ਲੱਗ ਪਏ। ਵਿਸ਼ਨੂੰ ਜੀ ਨੇ ਆਪਣੇ ਆਪ ਨੂੰ ਪਾਰਬ੍ਰਹਮ ਥਾਪਿਆ। ਬ੍ਰਹਮਾ ਜੀ ਵੀ ਆਪਣੇ ਆਪ ਨੂੰ ਪਾਰਬ੍ਰਹਮ ਕਹਾਉਣ ਲੱਗ ਪਏ। ਕਿਸੇ ਦੇਵਤੇ ਨੇ ਵੀ ਅਕਾਲ ਪੁਰਖ ਨੂੰ ਪ੍ਰਭੂ ਕਰਕੇ ਨਾ ਜਾਣਿਆ।

ਤਬ ਸਾਂਖੀ ਪ੍ਰਭ ਅਸਟ ਬਨਾਏ।।

ਸਾਖ ਨਮਿਤ ਦੇਬੇ ਠਹਰਾਏ।।
ਤੇ ਕਹੈ ਕਰੋ ਹਮਾਰੀ ਪੂਜਾ।।
ਹਮ ਬਿਨ ਅਵਰੁ ਨ ਠਾਕੁਰੁ ਦੂਜਾ।।੯।।

**ਸ਼ਬਦਾਰਥ** : ਸਾਖੀ - ਗਵਾਹ। ਅਸਟ - ਅੱਠ, ਸੂਰਜ, ਚੰਦ੍ਰਮਾ, ਅਗਨੀ, ਪਵਨ, ਪ੍ਰਿਥਵੀ, ਪ੍ਰਤਯੂਸ਼, ਪਰਭਾਸ ਅਤੇ ਧ੍ਰੂਵ। ਦੇਬੇ - ਦੇਣ ਵਾਸਤੇ। ਠਾਕੁਰੁ - ਪੂਜਣ ਲਾਇਕ।

**ਭਾਵਾਰਥ** : ਅਕਾਲ ਪੁਰਖ ਨੇ ਫ਼ਿਰ ਅੱਠ ਸਾਖੀ ਬਣਾਏ। ਇਹਨਾਂ ਨੂੰ ਜੀਵਾਂ ਦੇ ਕਰਮਾ ਦੀ ਗਵਾਹੀ ਦੇਣ ਲਈ ਥਾਪਿਆ। ਉਹ ਵੀ ਪ੍ਰਭੂ ਨੂੰ ਭੁੱਲ ਕੇ ਕਹਿਣ ਲੱਗੇ - ਹੇ ਲੋਕੋ ਜੇਕਰ ਸੁਖ ਚਾਹੁੰਦੇ ਹੋ ਤਾਂ ਸਾਡੀ ਹੀ ਪੂਜਾ ਕਰੋ, ਸਾਡੇ ਤੋਂ ਬਿਨਾਂ ਇਸ ਸ੍ਰਿਸ਼ਟੀ ਦਾ ਕੋਈ ਹੋਰ ਮਾਲਕ ਨਹੀਂ।

ਪਰਮ ਤੱਤ ਕੋ ਜਿਨਿ ਨ ਪਛਾਨਾ।।
ਤਿਨ ਕਰਿ ਈਸਰ ਤਿਨ ਕਹੁ ਮਾਨਾ।।
ਕੇਤੇ ਸੂਰ ਚੰਦ ਕਹੁ ਮਾਨੈ।।
ਅਗਨਹੋਤ੍ਰ ਕਈ ਪਵਨ ਪ੍ਰਮਾਨੈ।।੧੦।।

**ਸ਼ਬਦਾਰਥ** : ਤੱਤ - ਵੱਡਾ ਅੰਸੁ, ਨਿਰੰਕਾਰ। ਈਸਰ - ਮਾਲਕ। ਸੂਰ - ਸੂਰਜ। ਅਗਨਿ ਹੋਤ੍ਰ - ਅਗਨੀ ਦੀ ਸ਼ਕਤੀ ਨੂੰ।

**ਭਾਵਾਰਥ** : ਜਿਨ੍ਹਾਂ ਪੁਰਖਾਂ ਨੇ ਉਸ ਅਕਾਲ ਪੁਰਖ ਨੂੰ ਨਾ ਪਛਾਣਿਆ, ਉਹਨਾਂ ਨੇ ਅੱਠ ਸਾਖੀਆਂ ਨੂੰ ਹੀ ਪ੍ਰਮੇਸ਼ਰ ਕਰਕੇ ਮੰਨ ਲਿਆ। ਕਈ ਲੋਕ ਸੂਰਜ ਅਤੇ ਚੰਦ੍ਰਮਾ ਦੀ ਪੂਜਾ ਕਰਨ ਲੱਗ ਪਏ, ਅਤੇ ਕਈ ਅਗਨੀ ਅਤੇ ਪਵਨ ਨੂੰ ਪੂਜਣ ਲੱਗ ਪਏ।

ਕਿਨਹੂੰ ਪ੍ਰਭੁ ਪਾਹਨ ਪਹਿਚਾਨਾ।।
ਨਾਤਿ ਕਿਤੇ ਜਲ ਕਰਤ ਬਿਧਾਨਾ।।
ਕੇਤਕ ਕਰਮ ਕਰਤ ਡਰਪਾਨਾ।।
ਧਰਮਰਾਜ ਕੋ ਧਰਮ ਪਛਾਨਾ।।੧੧।।

**ਸ਼ਬਦਾਰਥ** : ਪਾਹਨ - ਪੱਥਰਾਂ। ਬਿਧਾਨਾ - ਨੇਮ ਨਾਲ ਨਹਾਉਂਦੇ ਹਨ। ਧਰਮ - ਪਰਮਾਤਮਾ। ਡਰਪਾਨ - ਡਰਨ ਲੱਗ ਪਏ।

**ਭਾਵਾਰਥ** : ਕਿਸੇ ਨੇ ਪੱਥਰਾਂ ਦੀਆਂ ਮੂਰਤੀਆਂ ਬਣਾਕੇ ਉਹਨਾਂ ਨੂੰ ਹੀ ਅਕਾਲ

ਪੁਰਖ ਸਮਝ ਲਿਆ। ਕਈ ਲੋਕ ਤੀਰਥਾਂ ਤੇ ਜਾ ਕੇ ਕਈ ਤਰ੍ਹਾਂ ਦੇ ਪਾਣੀ ਵਿੱਚ ਨਹਾਉਂਦੇ ਹਨ, ਕਈ ਕਰਮ ਕਾਂਡ ਕਰਦੇ ਹਨ, ਅਤੇ ਨਾਲ ਹੀ ਮਨ ਵਿੱਚ ਡਰਦੇ ਵੀ ਹਨ। ਕਈਆਂ ਨੇ ਧਰਮਰਾਜ ਨੂੰ ਹੀ ਪ੍ਰਮੇਸ਼ਰ ਮੰਨ ਲਿਆ।

ਜੇ ਪ੍ਰਭ ਸਾਖ ਨਮਿਤ ਠਹਰਾਏ।।
ਤੇ ਹਿਆਂ ਆਇ ਪ੍ਰਭੂ ਕਹਵਾਏ।।
ਤਾਕੀ ਬਾਤ ਬਿਸਰ ਜਾਤੀ ਭੀ।।
ਅਪਨੀ ਅਪਨੀ ਪਰਤ ਸੋਭ ਭੀ।।੧੨।।

**ਸ਼ਬਦਾਰਥ** : ਹਿਆਂ - ਏਸੇ ਦੁਨੀਆਂ ਵਿੱਚ। ਤਾਕੀ - ਉਸ ਅਕਾਲ ਪੁਰਖ ਦੀ। ਜਾਤੀ - ਵਿਸਰ ਜਾਂਦੀ ਰਹੀ। ਅਪਨੀ - ਆਪੋ ਆਪਨੀ।

**ਭਾਵਾਰਥ** : ਜਿਨ੍ਹਾਂ ਅੱਠ ਸੋਭਾ ਸਾਖੀਆਂ ਨੂੰ ਜੀਵਾਂ ਦੇ ਕਰਮਾਂ ਦੀ ਗਵਾਹੀ ਦੇਣ ਲਈ ਇਸ ਸੰਸਾਰ ਵਿੱਚ ਘੱਲਿਆ ਗਿਆ ਸੀ, ਉਹ ਇਥੇ ਆ ਕੇ ਆਪਣੇ ਆਪ ਨੂੰ ਪ੍ਰਮੇਸ਼ਰ ਕਹਾਉਣ ਲੱਗ ਪਏ। ਉਹਨਾਂ ਨੂੰ ਅਕਾਲ ਪੁਰਖ ਦੀ ਸਾਰੀ ਗੱਲ ਭੁੱਲ ਗਈ, ਅਤੇ ਉਹ ਆਪੋ ਆਪਣੀ ਵਡਿਆਈ ਕਰਾਉਣ ਲੱਗ ਪਏ।

ਜਬ ਪ੍ਰਭ ਕੋ ਨ ਤਿਨੈ ਪਹਿਚਾਨਾ।।
ਤਬ ਹਰਿ ਇਨ ਮਨੁਛਨ ਠਹਰਾਨਾ।।
ਤੇ ਭੀ ਬਸ਼ਿ ਮਮਤਾ ਹੁਇ ਗਏ।।
ਪਰਮੇਸਰ ਪਾਹਨ ਠਹਰਏ।।੧੩।।

**ਸ਼ਬਦਾਰਥ** : ਮਨੁੱਛਨ - ਮਨੁੱਖਾਂ ਨੇ। ਮਮਤਾ - ਮੋਹ ਵਸ਼। ਪਾਹਨ - ਪੱਥਰ ਦੀਆਂ ਮੂਰਤੀਆਂ, ਬੁੱਤ।

**ਭਾਵਾਰਥ** : ਜਦੋਂ ਇਹਨਾਂ ਸਾਰਿਆਂ ਨੇ ਅਕਾਲ ਪੁਰਖ ਨੂੰ ਨਾ ਪਛਾਣਿਆ ਤਾਂ ਫਿਰ ਉਸ ਅਕਾਲ ਪੁਰਖ ਨੇ ਮਨੁੱਖਾਂ ਦੀ ਰਚਨਾ ਕੀਤੀ। ਉਹ ਮਨੁੱਖ ਵੀ ਮਮਤਾ ਦੇ ਅਧੀਨ ਹੋ ਗਏ ਅਤੇ ਪੱਥਰਾਂ ਦੀਆਂ ਮੂਰਤੀਆਂ ਨੂੰ ਹੀ ਪ੍ਰਮੇਸ਼ਰ ਮੰਨਣ ਲੱਗ ਪਏ।

ਤਬ ਹਰਿ ਸਿੱਧ ਸਾਧ ਠਹਿਰਾਂਏ।।
ਤਿਨਭੀ ਪਰਮ ਪੁਰਖ ਨਹੀ ਪਾਏ।।
ਜੋ ਕੋਈ ਹੋਤ ਭਯੋ ਜਗਿ ਸਿਆਨਾ।।

ਤਿਨ ਤਿਨ ਅਪਨੋ ਪੰਥੁ ਚਲਾਨਾ।।੧੪।।

**ਸ਼ਬਦਾਰਥ** : ਪੰਥ - ਰਾਹ, ਮੱਤ, ਮਜ਼੍ਹਬ।

**ਭਾਵਾਰਥ** : ਫ਼ਿਰ ਅਕਾਲ ਪੁਰਖ ਨੇ ਬੜੀਆਂ ਬੜੀਆਂ ਸਿੱਧੀਆਂ ਕਰਨ ਵਾਲੇ ਸਿੱਧਾਂ ਨੂੰ ਬਣਾਇਆ। ਉਹਨਾਂ ਨੇ ਵੀ ਅਕਾਲ ਪੁਰਖ ਨੂੰ ਪ੍ਰਾਪਤ ਨਹੀਂ ਕੀਤਾ। ਜਿਹੜਾ ਵੀ ਕੋਈ ਪੁਰਖ ਇਸ ਜਗ ਵਿੱਚ ਸਿਆਣਾ ਹੋਇਆ, ਉਸਨੇ ਆਪੋ ਆਪਣਾ ਮੱਤ ਚਲਾ ਲਿਆ।

ਪਰਮ ਪੁਰਖ ਕਿਨਹੂੰ ਨਹ ਪਾਯੋ।।
ਬੈਰ ਬਾਦ ਹੰਕਾਰ ਬਢਾਯੋ।।
ਪੇਡ ਪਾਤ ਆਪਨ ਤੇ ਜਲੈ।।
ਪ੍ਰਭ ਕੈ ਪੰਥ ਨ ਕੋਊ ਚਲੈ।।੧੫।।

**ਸ਼ਬਦਾਰਥ** : ਪੇਡ - ਦਰੱਖਤ।

**ਭਾਵਾਰਥ** : ਉਸ ਅਕਾਲ ਪੁਰਖ ਪ੍ਰਭੂ ਨੂੰ ਕਿਸੇ ਨੇ ਵੀ ਪ੍ਰਾਪਤ ਨਹੀਂ ਕੀਤਾ। ਸਗੋਂ ਉਹਨਾਂ ਨੇ ਵੈਰ ਵਿਰੋਧ ਅਹੰਕਾਰ ਨੂੰ ਵਧਾ ਲਿਆ, ਜਿਸ ਤਰ੍ਹਾਂ ਦਰੱਖਤ ਆਪਣੇ ਪਤਿਆਂ ਨਾਲ ਆਪ ਸੜ ਜਾਂਦੇ ਹਨ, ਇਸ ਤਰ੍ਹਾਂ ਉਹ ਵੀ ਵੈਰ ਵਿਰੋਧ ਅਹੰਕਾਰ ਵਿੱਚ ਸੜ ਮੁਏ। ਅਕਾਲ ਪੁਰਖ ਦੇ ਰਸਤੇ ਤੇ ਕੋਈ ਨਾ ਚਲਿਆ।

ਜਿਨਿ ਜਿਨਿ ਤਨਕਿ ਸਿੱਧ ਕੋ ਪਾਯੋ।।
ਤਿਨ ਤਿਨ ਅਪਨਾ ਰਾਹੁ ਚਲਾਯੋ।।
ਪਰਮੇਸਰ ਨ ਕਿਨਹੂੰ ਪਹਿਚਾਨਾ।।
ਮਮ ਉਚਾਰ ਤੇ ਭਯੋ ਦਿਵਾਨਾ।।੧੬।।

**ਸ਼ਬਦਾਰਥ** : ਤਨਕਿ - ਥੋੜੀ ਜਿਹੀ। ਮਮ - ਮੇਰੇ। ਦਿਵਾਨਾ - ਪਾਗਲ।

**ਭਾਵਾਰਥ** : ਜਿਨ੍ਹਾਂ ਜਿਨ੍ਹਾਂ ਨੇ ਥੋੜੀ ਸਿੱਧੀ ਪ੍ਰਾਪਤ ਕਰ ਲਈ, ਉਹਨਾਂ ਨੇ ਆਪੋ ਆਪਣਾ ਵੱਖਰਾ ਮੱਤ ਚਲਾ ਲਿਆ। ਉਸ ਅਕਾਲ ਪੁਰਖ ਪ੍ਰਭੂ ਨੂੰ ਕਿਸੇ ਨੇ ਵੀ ਨਾ ਪਛਾਣਿਆ। ਮੇਰੇ ਨਾਮ ਦਾ ਉਚਾਰਨ ਛੱਡਕੇ, ਉਹ ਆਪਣੇ ਆਪ ਵਿੱਚ ਹੀ ਕਮਲੇ ਹੋ ਗਏ।

ਪਰਮਤਤ ਕਿਨਹੂੰ ਨ ਪਛਾਨਾ।।
ਆਪ ਆਪ ਭੀਤਰਿ ਉਰਝਾਨਾ।।

ਤਬ ਜੇ ਜੇ ਰਿਖਰਾਜ ਬਨਾਏ।।
ਤਿਨ ਆਪਨ ਪੁਨਿ ਸਿੰਮ੍ਰਿਤਿ ਚਲਾਏ।।੧੭।।

**ਸ਼ਬਦਾਰਥ** : ਸਿੰਮ੍ਰਿਤ - ਸਿਮਰਤੀਆਂ। ਆਪ ਆਪ - ਆਪੋ ਆਪਣੇ ਵਿੱਚ ਫਸੇ ਹੋਏ ਹਨ।

**ਭਾਵਾਰਥ** : ਉਹਨਾਂ ਕਿਸੇ ਨੇ ਵੀ ਅਕਾਲ ਪੁਰਖ ਨੂੰ ਨਾ ਪਛਾਨਿਆ। ਸਭ ਆਪੋ ਆਪਣੀਆਂ ਉਲਝਨਾਂ ਵਿੱਚ ਹੀ ਫਸੇ ਰਹਿ ਗਏ। ਫ਼ਿਰ ਅਕਾਲ ਪੁਰਖ ਨੇ ਜਿਹੜੇ ਰਿਸ਼ੀ ਮੁਨੀ ਬਣਾਏ, ਉਹਨਾਂ ਨੇ ਆਪੋ ਆਪਣੇ ਧਰਮ ਕਾਨੂਨ ਅਤੇ ਸਿਮਰਿਤੀਆਂ ਦੀ ਰਚਨਾ ਕਰ ਲਈ।

ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ।।
ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ।।
ਜਿਨ ਮਨੁ ਹਰਿ ਚਰਨਨ ਠਹਰਾਯੋ।।
ਸੋ ਸ੍ਰਿਮ੍ਰਿਤਨ ਕੇ ਰਾਹ ਨ ਆਯੋ।।੧੮।।

**ਸ਼ਬਦਾਰਥ** : ਅਨੁਰਾਗੀ - ਪ੍ਰੇਮੀ, ਸ਼ਰਧਾਲੂ। ਕ੍ਰਿਆ - ਕਰਨ ਵਾਲੇ।

**ਭਾਵਾਰਥ** : ਜੋ ਲੋਕ ਸਿਮਰਿਤੀਆਂ ਦੇ ਪ੍ਰੇਮੀ ਬਣ ਗਏ, ਉਹਨਾਂ ਸਾਰਿਆਂ ਨੇ ਉਸ ਅਕਾਲ ਪੁਰਖ ਪ੍ਰਭੂ ਦੀ ਭਗਤੀ ਛੱਡ ਦਿੱਤੀ। ਜਿਹਨਾਂ ਨੇ ਆਪਣਾ ਮਨ ਉਸ ਅਕਾਲ ਪੁਰਖ ਪ੍ਰਭੂ ਦੇ ਚਰਨਾਂ ਵਿੱਚ ਜੋੜਿਆ ਉਹ ਸਿਮਰਿਤੀਆਂ ਦੇ ਦੱਸੇ ਹੋਏ ਰਾਹਾਂ ਤੇ ਨਾ ਚਲੇ।

ਬ੍ਰਹਮਾ ਚਾਰ ਹੀ ਬੇਦ ਬਨਾਏ।।
ਸਰਬ ਲੋਕ ਤਿਹ ਕਰਮ ਚਲਾਏ।।
ਜਿਨਕੀ ਲਿਵ ਹਰਿ ਚਰਨਨ ਲਾਗੀ।।
ਤੇ ਬੇਦਨ ਤੇ ਭਏ ਤਿਆਗੀ।।੧੯।।

**ਸ਼ਬਦਾਰਥ** : ਕਰਮ - ਕਰਮ ਕਾਂਡ।

**ਭਾਵਾਰਥ** : ਬ੍ਰਹਮਾਂ ਜੀ ਨੇ ਚਾਰ ਵੇਦਾਂ ਦੀ ਰਚਨਾ ਕੀਤੀ, ਅਤੇ ਸਾਰੇ ਲੋਕਾਂ ਨੂੰ ਆਪਣੇ ਵੇਦਾਂ ਵਿੱਚ ਦੱਸੇ ਹੋਏ ਕਰਮ ਕਾਂਡਾਂ ਅਨੁਸਾਰ ਚਲਾਇਆ। ਜਿਹਨਾਂ ਪੁਰਖਾਂ ਦੀ ਬਿਰਤੀ ਉਸ ਅਕਾਲ ਪੁਰਖ ਪ੍ਰਭੂ ਦੇ ਚਰਨਾਂ ਵਿੱਚ ਜੁੜ ਗਈ, ਉਹਨਾਂ ਨੇ ਵੇਦਾਂ ਦੇ ਮਾਰਗ ਦਾ ਤਿਆਗ ਕਰ ਦਿੱਤਾ।

ਜਿਨ ਮਤ ਬੇਦ ਕਤੇਬਨ ਤਿਆਗੀ।।
ਪਾਰਬ੍ਰਹਮ ਕੇ ਭਏ ਅਨੁਰਾਗੀ।।
ਤਿਨ ਕੇ ਗੂੜ ਮੱਤ ਜੇ ਚਲਹੀ।।
ਭਾਂਤਿ ਅਨੇਕ ਦੁਖਨ ਸੋ ਦਲਹੀ।।੨੦।।

**ਸ਼ਬਦਾਰਥ** : ਭਏ - ਹੋਏ। ਮੱਤ - ਗੁਝੇ ਆਸ਼ੇ।

**ਭਾਵਾਰਥ** : ਜਿਹਨਾਂ ਮਨੁੱਖਾਂ ਨੇ ਵੇਦਾਂ ਕਤੇਬਾਂ ਦੀ ਮੱਤ ਨੂੰ ਤਿਆਗ ਦਿੱਤਾ ਉਹਨਾਂ ਦਾ ਪਿਆਰ ਅਕਾਲ ਪੁਰਖ ਪ੍ਰਭੂ ਦੇ ਚਰਨਾਂ ਵਿੱਚ ਲਗ ਗਿਆ। ਜਿਹੜੇ ਪੁਰਖ ਉਹਨਾਂ ਪ੍ਰਭੂ ਪਿਆਰਿਆਂ ਦੇ ਦੱਸੇ ਮਾਰਗ ਉੱਤੇ ਚਲਨਗੇ, ਉਹਨਾਂ ਦੇ ਅਨੇਕ ਤਰ੍ਹਾਂ ਦੇ ਦੁੱਖ, ਕਲੇਸ਼ ਦਾ ਨਾਸ ਹੋ ਜਾਏਗਾ।

ਜੇ ਜੇ ਸਹਿਤ ਜਾਤਨ ਸੰਦੇਹ।।
ਪ੍ਰਭ ਕੋ ਸੰਗਿ ਨ ਛੋਡਤ ਨੇਹ।।
ਤੇ ਤੇ ਪਰਮਪੁਰੀ ਕਹ ਜਾਹੀ।।
ਤਿਨ ਹਰਿ ਸਿਉ ਐਤਰੁ ਕਛੁ ਨਾਹੀ।।੨੧।।

**ਸ਼ਬਦਾਰਥ** : ਜੇ ਜੇ - ਜਿਹੜਾ। ਜਾਤਨ - ਤਸੀਹੇ, ਤਕਲੀਫ਼ਾਂ। ਸੰਦੇਹਿ - ਦੇਹੀ ਉੱਤੇ। ਨੇਹ - ਪ੍ਰੇਮ। ਪੁਰੀ - ਪ੍ਰਭ ਲੋਕ। ਅੰਤਰੁ - ਫ਼ਰਕ।

**ਭਾਵਾਰਥ** : ਜਿਹੜੇ-ਜਿਹੜੇ ਮਨੁਖ ਆਪਣੀ ਦੇਹ ਉੱਤੇ ਭਲੀ ਪ੍ਰਕਾਰ ਦੁਖ ਸਹਿੰਦੇ ਹਨ, ਪਰ ਫਿਰ ਵੀ ਅਕਾਲ ਪੁਰਖ ਨਾਲੋ ਪਿਆਰ ਨਹੀਂ ਛੱਡਦੇ ਉਹੀ-ਉਹੀ ਉੱਤਮ ਲੋਕ ਉੱਚ ਪਦਵੀ ਨੂੰ ਪ੍ਰਾਪਤ ਕਰਣਗੇ। ਉਹਨਾਂ ਦਾ ਪ੍ਰਮੇਸ਼ਰ ਨਾਲੋ ਕੁਝ ਵੀ ਫ਼ਰਕ ਨਹੀ ਰਹਿ ਜਾਂਦਾ ਅਤੇ ਬੈਕੁੰਠ ਧਾਮ ਨੂੰ ਜਾਣਗੇ।

ਜੇ ਜੇ ਜੀਯ ਜਾਤਨ ਤੇ ਡਰੇ।।
ਪਰਮ ਪੁਰਖ ਤਜਿ ਤਿਨ ਮਗ ਪਰੇ।।
ਤੇ ਤੇ ਨਰਕ ਕੁੰਡ ਮੋ ਪਰਹੀ।।
ਬਾਰ ਬਾਰ ਜਗ ਮੋ ਬਪੁ ਧਰਹੀ।।੨੨।।

**ਸ਼ਬਦਾਰਥ** : ਜੇ - ਜਿਹੜੇ। ਜੀਅ - ਦਿਲ ਵਿੱਚ। ਜਾਤਨ - ਤਸੀਹੇ, ਦੁੱਖ।

**ਭਾਵਾਰਥ** : ਜਿਹੜੇ-ਜਿਹੜੇ ਜੀਵ ਤਸੀਹੇ ਪੀੜਾਂ ਤੋਂ ਡਰਕੇ, ਉਸ ਅਕਾਲ ਪੁਰਖ ਨੂੰ ਛੱਡਕੇ ਹੋਰ ਰਾਹਵਾਂ ਤੇ ਚਲ ਪੈਂਦੇ ਹਨ, ਉਹ-ਉਹ ਲੋਕ ਨਰਕ ਕੁੰਡਾਂ ਚ ਪੈਣਗੇ ਅਤੇ ਬਾਰ ਬਾਰ ਆਪਣਾ ਸਰੀਰ ਧਾਰਣ ਕਰਣਗੇ।

ਤਬ ਹਰਿ ਬਹੁਰਿ ਦੱਤ ਉਪਜਾਇਓ।।
ਤਿਨ ਭੀ ਅਪਨਾ ਪੰਥੁ ਚਲਾਇਓ।।
ਕਰ ਮੋ ਨਖ ਸਿਰ ਜਟਾ ਸਵਾਰੀ।।
ਪ੍ਰਭ ਕੀ ਕ੍ਰਿਆ ਕਛੂ ਨ ਬਿਚਾਰੀ।।੨੩।।

**ਸ਼ਬਦਾਰਥ** : ਦੱਤ - ਜੋਗੀ, ਜਟਾਧਾਰੀਆ। ਕਰ - ਹੱਥ। ਨਥ - ਨਹੁੰ। ਕ੍ਰਿਆ - ਗਤੀ, ਕਰਨੀ।

**ਭਾਵਾਰਥ** : ਫਿਰ ਅਕਾਲ ਪੁਰਖ ਪ੍ਰਭੂ ਨੇ ਦੱਤਾਤ੍ਰੇਅ ਨੂੰ ਪੈਦਾ ਕੀਤਾ, ਉਸਨੇ ਵੀ ਆਪਣਾਂ ਹੀ ਪੰਥ ਚਲਾ ਲਿਆ। ਹੱਥਾਂ ਵਿਚ ਨਹੁੰ ਵਧਾ ਲਏ ਅਤੇ ਸਿਰ ਉਤੇ ਜਟਾਵਾਂ ਰਖ ਲਈਆਂ। ਉਸਨੇ ਵੀ ਅਕਾਲ ਪੁਰਖ ਪ੍ਰਭੂ ਦੀ ਗਤੀ ਬਾਰੇ ਕੁਝ ਵੀ ਵਿਚਾਰ ਨਾਂ ਕੀਤੀ।

ਪੁਨਿ ਹਰਿ ਗੋਰਖ ਕੌ ਉਪਰਾਜਾ।।
ਸਿੱਖ ਕਰੇ ਤਿਨਹੂੰ ਬਡਰਾਜਾ।।
ਸ੍ਰਵਨ ਫਾਰਿ ਮੁੱਦ੍ਰਾ ਦੁਐ ਡਾਰੀ।।
ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ।।੨੪।।

**ਸ਼ਬਦਾਰਥ** : ਉਪਰਾਜਾ - ਪੈਦਾ ਕੀਤਾ। ਰੀਤਿ - ਤਰੀਕਾ।

**ਭਾਵਾਰਥ** : ਫਿਰ ਅਕਾਲ ਪੁਰਖ ਪ੍ਰਭੂ ਨੇ ਗੋਰਖਨਾਥ ਨੂੰ ਪੈਦਾ ਕੀਤਾ। ਉਸ ਨੇ ਵੀ ਵੱਡੇ ਵੱਡੇ ਰਾਜਿਆਂ ਨੂੰ ਆਪਣਾ ਚੇਲਾ ਬਣਾ ਲਿਆ। ਉਸਨੇ ਕੰਨ ਪੜਵਾ ਕੇ ਦੋ ਦੋ ਮੁੰਦਰਾਂ ਆਪਣੇ ਚੇਲਿਆਂ ਨੂੰ ਪਵਾ ਦਿੱਤੀਆਂ ਅਤੇ ਅਕਾਲ ਪੁਰਖ ਪ੍ਰਭੂ ਦੇ ਪ੍ਰੇਮ ਦੀ ਰੀਤਿ ਨੂੰ ਉਹਨਾਂ ਨੇ ਵੀ ਨਾਂ ਵਿਚਾਰਿਆ।

ਪੁਨਿ ਹਰਿ ਰਾਮਾਨੰਦ ਕੋ ਕਰਾ।।
ਭੇਸ ਬੈਰਾਗੀ ਕੋ ਜਿਨ ਧਰਾ।।
ਕੰਠੀ ਕੰਠਿ ਕਾਠ ਕੀ ਡਾਰੀ।।
ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ।।੨੫।।

**ਸ਼ਬਦਾਰਥ** : ਕੰਠੀ - ਲਕੜ ਦੀ ਮਾਲਾ।

**ਭਾਵਾਰਥ** : ਫਿਰ ਅਕਾਲ ਪੁਰਖ ਪ੍ਰਭੂ ਨੇ ਰਾਮਾਨੰਦ ਨੂੰ ਉਤਪੰਨ ਕੀਤਾ, ਉਸਨੇ ਬੈਰਾਗੀਆਂ ਦਾ ਭੇਸ ਧਾਰਨ ਕਰ ਲਿਆ, ਗਲ ਵਿੱਚ ਲੱਕੜ ਦੀ ਮਾਲਾ ਪਾ ਲਈ ਅਤੇ ਉਸ ਪ੍ਰਭੂ ਪ੍ਰਮਾਤਮਾ ਦੀ ਪ੍ਰੇਮਾ ਭਗਤੀ ਨੂੰ ਨਾ ਵਿਚਾਰਿਆ।

ਜੇ ਪ੍ਰਭ ਪਰਮ ਪੁਰਖ ਉਪਜਾਏ।।
ਤਿਨ ਤਿਨ ਅਪਨੇ ਰਾਹ ਚਲਾਏ।।
ਮਹਾਦੀਨ ਤਬਿ ਪ੍ਰਭ ਉਪਰਾਜਾ।।
ਅਰਬ ਦੇਸ ਕੋ ਕੀਨੋ ਰਾਜਾ।।੨੬।।

**ਸ਼ਬਦਾਰਥ** : ਪਰਮ - ਮਹਾਂਪੁਰਖ। ਮਹਾਂਦੀਨ - ਹਜ਼ਰਤ ਮੁਹੰਮਦ। ਉਪਰਾਜਾ - ਪੈਦਾ ਕੀਤਾ।

**ਭਾਵਾਰਥ** : ਉਸ ਅਕਾਲ ਪੁਰਖ ਪ੍ਰਭੂ ਨੇ ਜਿਹੜੇ ਮਹਾਂਪੁਰਖ ਪੈਦਾ ਕੀਤੇ, ਉਹਨਾਂ ਨੇ ਆਪੋ ਆਪਣੇ ਮਤ ਚਲਾ ਲਏ। ਫਿਰ ਉਹਨਾਂ ਨੇ ਮੁਹੰਮਦ ਨੂੰ ਉਤਪੰਨ ਕੀਤਾ ਅਤੇ ਉਹਨਾਂ ਨੂੰ ਅਰਬ ਦੇਸ਼ ਦਾ ਰਾਜਾ ਬਣਾ ਦਿੱਤਾ

ਤਿਨ ਭੀ ਏਕੁ ਪੰਥੁ ਉਪਰਾਜਾ।।
ਲਿੰਗ ਬਿਨਾ ਕੀਨੇ ਸਭ ਰਾਜਾ।।
ਸਭ ਤੇ ਅਪਨਾ ਨਾਮੁ ਜਪਾਯੋ।।
ਸਤਿਨਾਮੁ ਕਾਹੂ ਨ ਦ੍ਰਿੜਾਯੋ।।੨੭।।

**ਸ਼ਬਦਾਰਥ** : ਉਪਰਾਜਾ - ਪੈਦਾ ਕਰ ਲਿਆ।

**ਭਾਵਾਰਥ** : ਉਸਨੇ ਵੀ ਆਪਣਾ ਇੱਕ ਵੱਖਰਾ ਪੰਥ ਪੈਦਾ ਕਰ ਲਿਆ ਅਤੇ ਸਾਰੇ ਰਾਜਿਆਂ ਦੀ ਸੁੰਨਤ ਕਰਵਾ ਦਿੱਤੀ। ਉਹਨਾਂ ਨੇ ਵੀ ਉਹਨਾਂ ਕੋਲੋਂ ਆਪਣਾ ਹੀ ਨਾਮ ਜਪਾਇਆ, ਸਤਿ ਨਾਮ ਨੂੰ ਕਿਸੇ ਨੇ ਵੀ ਨਿਸਚਯ ਨਹੀ ਕਰਵਾਇਆ।

ਸਭ ਅਪਨੀ ਅਪਨੀ ਉਰਝਾਨਾ।।
ਪਾਰਬ੍ਰਹਮ ਕਾਹੂ ਨ ਪਛਾਨਾ।।
ਤਪ ਸਾਧਤ ਹਰਿ ਮੋਹਿ ਬੁਲਾਯੋ।।
ਇਮ ਕਹਿ ਕੈ ਇਹ ਲੋਕ ਪਠਾਯੋ।।੨੮।।

**ਸ਼ਬਦਾਰਥ** : ਹਰਿ - ਅਕਾਲ ਪੁਰਖ। ਇਮ - ਇਸ ਤਰ੍ਹਾਂ।

**ਭਾਵਾਰਥ** : ਸਭ ਲੋਕ ਆਪੋ-ਆਪਣੀ ਪ੍ਰਭੁਤਾ ਵਿਚ ਹੀ ਉਲਝ ਗਏ ਅਤੇ ਉਸ ਅਕਾਲ ਪੁਰਖ ਪ੍ਰਭੂ ਨੂੰ ਕਿਸੇ ਨੇ ਨਹੀਂ ਪਛਾਣਿਆ। ਉਸ ਵਕਤ ਅਕਾਲ ਪੁਰਖ ਪ੍ਰਭੂ ਨੇ ਮੈਨੂੰ ਸਿਮਰਨ ਕਰਦਿਆਂ ਹੋਇਆਂ ਬੁਲਾ ਲਿਆ ਅਤੇ ਇਸ ਤਰ੍ਹਾਂ ਕਹਿ ਕੇ ਮੈਨੂੰ ਇਸ ਮਾਤ ਲੋਕ ਵਿਚ ਭੇਜਿਆ।

ਅਕਾਲ ਪੁਰਖ ਬਾਚ।।ਚੌਪਈ।।
ਮੈ ਅਪਨਾ ਸੁਤ ਤੋਹਿ ਨਿਵਾਜਾ।।
ਪੰਥੁ ਪ੍ਰਚੁਰ ਕਰਬੇ ਕਹੁ ਸਾਜਾ।।
ਜਾਹਿ ਤਹਾਂ ਤੈ ਧਰਮੁ ਚਲਾਇ।।
ਕਬੁਧਿ ਕਰਨ ਤੇ ਲੋਕ ਹਟਾਇ।।੨੯।।

**ਸ਼ਬਦਾਰਥ** : ਤੈ - ਮਾਤਲੋਕ ਚ। ਕੁਬੁਧ - ਖੋਟੀ ਮੱਤ।

**ਭਾਵਾਰਥ** : ਅਕਾਲ ਪੁਰਖ ਪ੍ਰਭੂ ਨੇ ਫੁਰਮਾਇਆ - ਮੈਂ ਤੈਨੂੰ ਆਪਣਾ ਸਪੁੱਤਰ ਥਾਪਿਆ ਹੈ। ਮੈਂ ਤੈਨੂੰ ਪੰਥ ਦਾ ਪਰਚਾਰ ਕਰਨ ਵਾਸਤੇ ਬਣਾਇਆ ਹੈ। ਤੁਸੀਂ ਉਥੇ ਜਾਕੇ ਧਰਮ ਚਲਾਓ ਅਤੇ ਦੁਨੀਆਂ ਦੇ ਲੋਕਾਂ ਨੂੰ ਬੁਰੇ ਕਰਮ ਕਰਨ ਤੋਂ ਹਟਾਓ।

ਕਬਿਬਾਚ।।ਦੋਹਰਾ।।
ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ।।
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ।।੩੦।।

**ਸ਼ਬਦਾਰਥ** : ਠਾਢ - ਖੜੇ ਹੋਕੇ। ਕਰ - ਹੱਥ।

**ਭਾਵਾਰਥ** : ਉਸ ਅਕਾਲ ਪੁਰਖ ਦੀ ਆਗਿਆ ਦੇ ਉਤੱਰ ਵਿਚ ਮੈਂ ਹਥ ਜੋੜ ਕੇ ਖੜ੍ਹਾ ਹੋ ਗਿਆ ਅਤੇ ਆਪਣਾਂ ਸਿਰ ਨਿਵਾ ਕੇ ਉਹਨਾਂ ਦੇ ਚਰਨਾਂ ਵਿਚ ਬੇਨਤੀ ਕੀਤੀ —ਸੰਸਾਰ ਵਿਚ ਤਦੇ ਹੀ ਸੱਚਾ ਪੰਥ ਚਲਾ ਸਕੇਗਾ ਜੇਕਰ ਆਪ ਮੇਰੀ ਸਹਾਇਤਾ ਕਰੋਗੇ।

ਚੌਪਈ।।
ਇਹ ਕਾਰਨਿ ਪ੍ਰਭ ਮੋਹਿ ਪਠਾਯੋ।।
ਤਬ ਮੈ ਜਗਤ ਜਨਮੁ ਧਰਿ ਆਯੋ।।
ਜਿਮ ਤਿਨ ਕਹੀ ਇਨੈ ਤਿਮ ਕਹਿ ਹੋ।।
ਅਉਰ ਕਿਸੂ ਤੇ ਬੈਰ ਨ ਗਹਿ ਹੋ।।੩੧।।

**ਸ਼ਬਦਾਰਥ** : ਪਠਾਯੋ - ਭੇਜਿਆ। ਤਿਨ - ਅਕਾਲ ਪੁਰਖ ਦਾ। ਇਨੈ - ਇਸ ਸੰਸਾਰੀ ਲੋਕਾਂ ਨੇ।

**ਭਾਵਾਰਥ** : ਉਸ ਅਕਾਲ ਪੁਰਖ ਪ੍ਰਭੂ ਨੇ ਮੇਨੂੰ ਸੱਚਾ ਪੰਥ ਚਲਾਉਣ ਲਈ ਇਸ ਸੰਸਾਰ ਵਿਚ ਭੇਜਿਆ ਹੈ। ਇਸ ਕਰਕੇ ਮੈਂ ਇਸ ਸੰਸਾਰ ਵਿਚ ਜਨਮ ਧਾਰਕੇ

ਆਇਆ ਹਾਂ। ਜਿਸ ਤਰ੍ਹਾਂ ਉਸ ਅਕਾਲ ਪੁਰਖ ਨੇ ਮੈਨੂੰ ਧੁਰ ਤੋਂ ਕਿਹਾ ਹੈ ਮੈਂ ਓਸੇ ਤਰ੍ਹਾਂ ਹੀ ਕਹਾਂਗਾ ਮੈਂ ਕਿਸੇ ਨਾਲ ਵੀ ਵੈਰ ਭਾਵਨਾਂ ਨਹੀ ਰਖਾਂਗਾਂ।

ਜੇ ਹਮ ਕੋ ਪਰਮੇਸਰ ਉਚਰਿ ਹੈ।।
ਤੇ ਸਭ ਨਰਕਿ ਕੁੰਡ ਮਹਿ ਪਰਿ ਹੈ।।
ਮੋਕੋ ਦਾਸੁ ਤਵਨ ਕਾ ਜਾਨੋ।।
ਯਾ ਮੈ ਭੇਦੁ ਨ ਰੰਚ ਪਛਾਨੋ।।੩੨।।

**ਸ਼ਬਦਾਰਥ** : ਤਵਨ - ਤਿਸ਼ ਅਕਾਲ ਪੁਰਖ ਦਾ। ਭੇਦ - ਫਰਕ। ਰੰਚ -ਰਤੀ ਭਰ ਵੀ। ਹਮ ਕੋ - ਆਪਨੂੰ।

**ਭਾਵਾਰਥ** : ਜਿਹੜੇ ਮੈਨੂੰ ਹੀ ਪਰਮੇਸਰ ਕਹਿਣਗੇ, ਉਹ ਸਾਰੇ ਦੇ ਸਾਰੇ ਨਰਕਾਂ ਦੇ ਕੁੰਡ ਵਿਚ ਪੈਣਗੇ। ਇਸ ਲਈ ਮੈਨੂੰ ਉਸ ਅਕਾਲ ਪੁਰਖ ਪ੍ਰਭੂ ਦਾ ਦਾਸ ਜਾਣੋ ਅਤੇ ਇਸ ਗਲ ਵਿਚ ਜ਼ਰਾ ਜਿੰਨਾਂ ਵੀ ਫਰਕ ਨਾਂ ਜਾਣੋ।

ਮੈ ਹੋ ਪਰਮ ਪੁਰਖ ਕੋ ਦਾਸਾ।।
ਦੇਖਨਿ ਆਯੋ ਜਗਤ ਤਮਾਸਾ।।
ਜੋ ਪ੍ਰਭ ਜਗਤਿ ਕਹਾ ਸੋ ਕਹਿ ਹੋ।।
ਮ੍ਰਿਤ ਲੋਗ ਤੇ ਮੋਨਿ ਨ ਰਹਿ ਹੋ।।੩੩।।

**ਸ਼ਬਦਾਰਥ** : ਦਾਸਾ - ਸੇਵਕ। ਮੋਨ - ਚੁੱਪ।

**ਭਾਵਾਰਥ** : ਮੈਂ ਉਸ ਅਕਾਲ ਪੁਰਖ ਪ੍ਰਭੂ ਦਾ ਸੇਵਕ ਹਾਂ ਅਤੇ ਇਸ ਸੰਸਾਰ ਦਾ ਤਮਾਸ਼ਾ ਵੇਖਣ ਲਈ ਆਇਆ ਹਾਂ। ਜੋ ਕੁਝ ਮੈਨੂੰ ਸ੍ਰਿਸ਼ਟੀ ਦੇ ਮਾਲਕ ਨੇ ਕਿਹਾ ਹੈ, ਮੈਂ ਉਸੇ ਅਨੁਸਾਰ ਹੀ ਸਭ ਨੂੰ ਦੱਸਾਂਗਾ। ਮੈਂ ਇਸ ਮ੍ਰਿਤੂ ਲੋਕ ਵਿਚ ਕਿਸੇ ਕੋਲੋਂ ਡਰਕੇ ਚੁੱਪ ਨਹੀਂ ਰਵਾਂਗਾ।

ਨਰਾਜ ਛੰਦ।।

ਕਹਿਯੋ ਪ੍ਰਭੂ ਸੁ ਭਾਖਿ ਹੋ।। ਕਿਸੂ ਨ ਕਾਨ ਰਾਖਿ ਹੋ।।
ਕਿਸੂ ਨ ਭੇਖ ਭੀਜ ਹੋ।। ਅਲੇਖ ਬੀਜ ਬੀਜ ਹੋ।।੩੪।।

**ਸ਼ਬਦਾਰਥ** : ਕਿਸੂ - ਕਿਸੇ ਦੀ ਵੀ। ਕਾਨ - ਲਿਹਾਜ। ਅਲੇਖ - ਲੇਖੇ ਤੋਂ ਬਾਹਰੇ।

**ਭਾਵਾਰਥ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਂਉਦੇ ਹਨ, ਜੋ ਕੁਝ ਵੀ ਮੈਨੂੰ

ਅਕਾਲ ਪੁਰਖ ਪ੍ਰਭੂ ਨੇ ਹੁਕਮ ਕੀਤਾ ਹੈ, ਉਹੀ ਮੈਂ ਕਹਾਂਗਾ। ਮੈਨੂੰ ਹੋਰ ਕਿਸੇ ਦੀ ਕੋਈ ਲਿਹਾਜ ਨਹੀਂ। ਮੈ ਕਿਸੇ ਭੇਸ ਵਿਚ ਨਹੀ ਪਤੀਜਾਂਗਾ। ਪਰਮੇਸ਼ਰ ਦੇ ਨਾਮ ਬੀਜ ਨੂੰ ਹੀ ਬੀਜਾਂਗਾ।

ਪਖਾਣ ਪੂਜ ਹੌ ਨਹੀ।। ਨ ਭੇਖ ਭੀਜ ਹੌ ਕਹੀ।।
ਅਨੰਤ ਨਾਮੁ ਗਾਇ ਹੌ।। ਪਰੱਮ ਪੁਰਖ ਪਾਇ ਹੌ।।੩੫।।

**ਸ਼ਬਦਾਰਥ** : ਪਖਾਣ - ਪੱਥਰਾਂ। ਕਹੀਂ - ਕਿਸੇ ਦਾ। ਅਨੰਤ - ਬੇਅੰਤ।

**ਭਾਵਾਰਥ** : ਮੈ ਪੱਥਰਾਂ (ਜੜ ਵਸਤੂਆਂ) ਦੀ ਪੂਜਾ ਨਹੀਂ ਕਰਾਂਗਾ ਅਤੇ ਕਿਸੇ ਵੀ ਭੇਸ ਵਿਚ ਨਹੀਂ ਪਤੀਜਾਂਗਾ। ਉਸ ਅਕਾਲ ਪੁਰਖ ਪ੍ਰਭੂ ਦੇ ਨਾਮ ਦਾ ਹੀ ਗਾਇਨ ਕਰਾਂਗਾ ਅਤੇ ਉਸ ਪ੍ਰਭੂ ਪਰਮਾਤਮਾ ਨੂੰ ਹੀ ਪ੍ਰਾਪਤ ਕਰਾਂਗਾ।

ਜਟਾ ਨ ਸੀਸ ਧਾਰਿ ਹੋ।। ਨ ਮੁੰਦ੍ਰਕਾ ਸੁ ਧਾਰਿ ਹੋ।।
ਨ ਕਾਨ ਕਾਹੂ ਕੀ ਧਰੋ।। ਕਹਿਯੋ ਪ੍ਰਭੂ ਸੁ ਮੈ ਕਰੋ।।੩੬।।

**ਸ਼ਬਦਾਰਥ** : ਕਾਨ - ਲਿਹਾਜ।

**ਭਾਵਾਰਥ** : ਮੈਂ ਆਪਣੇ ਸਿਰ ਉੱਤੇ ਕੇਸਾਂ ਦੀਆਂ ਜਟਾਵਾਂ ਨਹੀਂ ਬਣਾਵਾਂਗਾ ਅਤੇ ਨਾਂ ਹੀ ਕੰਨਾਂ ਵਿਚ ਮੁੰਦਰਾਂ ਪਾਵਾਂਗਾ। ਮੈਂ ਕਿਸੇ ਦਾ ਵੀ ਕੋਈ ਲਿਹਾਜ ਨਹੀਂ ਕਰਾਂਗਾ ਮੈਨੂੰ ਜੋ ਕੁਝ ਵੀ ਉਸ ਅਕਾਲ ਪੁਰਖ ਨੇ ਹੁਕਮ ਕੀਤਾ ਹੈ, ਉਸੇ ਅਨੁਸਾਰ ਹੀ ਕਰਾਂਗਾ।

ਭਜੋ ਸੁ ਏਕੁ ਨਾਮਯੰ।। ਜੁ ਕਾਮ ਸਰਬ ਠਾਮਯੰ।।
ਨ ਜਾਪ ਆਨ ਕੋ ਜਪੋ।। ਨ ਅਉਰ ਥਾਪਨਾ ਥਪੋ।।੩੭।।

**ਸ਼ਬਦਾਰਥ** : ਆਨ - ਹੋਰ ਕਿਸੇ ਦਾ। ਥਾਪਨਾ - ਸਹਾਇਤਾ।

**ਭਾਵਾਰਥ** : ਮੈ ਉਸ ਅਕਾਲ ਪੁਰਖ ਪ੍ਰਭੂ ਦੇ ਨਾਮ ਨੂੰ ਹੀ ਜਪਾਂਗਾ ਜੋ ਸਾਰਿਆਂ ਥਾਵਾਂ ਵਿਚ ਕੰਮ ਆਂਉਦਾ ਹੈ। ਮੈਂ ਹੋਰ ਕਿਸੇ ਨਾਮ ਨੂੰ ਨਹੀਂ ਜਪਾਂਗਾ, ਅਤੇ ਨਾਂ ਹੀ ਕਿਸੇ ਹੋਰ ਮੂਰਤੀ ਦੀ ਸਥਾਪਨਾ ਕਰਾਂਗਾ।

ਬਿਅੰਤਿ ਨਾਮੁ ਧਿਆਇ ਹੋ।। ਪਰਮ ਜੋਤਿ ਪਾਇ ਹੋ।।
ਨ ਧਿਆਨ ਆਨ ਕੋ ਧਰੋ।। ਨ ਨਾਮ ਆਨ ਉਚਰੋ।।੩੮।।

**ਸ਼ਬਦਾਰਥ** : ਬਿਅੰਤਿ - ਅਕਾਲ ਪੁਰਖ।

**ਭਾਵਾਰਥ** : ਮੈ ਉਸ ਅਕਾਲ ਪੁਰਖ ਪ੍ਰਭੂ ਦੇ ਨਾਮ ਦਾ ਹੀ ਸਿਮਰਨ ਕਰਾਂਗਾ ਅਤੇ ਇਸ ਤਰ੍ਹਾਂ ਉੱਤਮ ਅਕਾਲ ਪੁਰਖ ਨੂੰ ਹੀ ਪ੍ਰਾਪਤ ਕਰਾਂਗਾ। ਮੈਂ ਕਿਸੇ ਹੋਰ ਦਾ ਧਿਆਨ ਨਹੀਂ ਕਰਾਂਗਾ ਅਤੇ ਨਾਂ ਹੀ ਕਿਸੇ ਦੂਸਰੇ ਦੇ ਨਾਮ ਦਾ ਉਚਾਰਨ ਕਰਾਂਗਾ।

ਤਵੱਕ ਨਾਮ ਰੱਤਿਯੰ।। ਨ ਆਨ ਮਾਨ ਮੱਤਿਯੰ।।
ਪਰੱਮ· ਧਿਆਨ ਧਾਰੀਯੰ।। ਅਨੰਤ ਪਾਪ ਟਾਰੀਯੰ।।੩੯।।

**ਸ਼ਬਦਾਰਥ** : ਤਵੱਕ - ਸਿਰਫ ਤੇਰਾ ਹੀ ਨਾਮ। ਮਾਨ - ਅਭੀਮਾਨ। ਪਰਮ - ਵੱਡੇ। ਮਤਿੱਯੰ - ਮਸਤ।

**ਭਾਵਾਰਥ** : ਹੇ ਮੇਰੇ ਅਕਾਲ ਪੁਰਖ ਮੈਂ ਇਕ ਤੇਰੇ ਨਾਮ ਨਾਲ ਹੀ ਪ੍ਰੀਤ ਕਰਾਂਗਾ, ਮੈਂ ਕਿਸੇ ਅਭਿਮਾਨ ਨਾਲ ਮਸਤ ਨਹੀਂ ਹੋਵਾਂਗਾ। ਮੈਂ ਆਪ ਜੀ ਦੇ ਰੂਪ ਦਾ ਹੀ ਧਿਆਨ ਧਰਾਂਗਾ। ਆਪ ਜੀ ਦਾ ਨਾਮ ਬੇਅੰਤ ਪਾਪਾਂ ਨੂੰ ਦੂਰ ਕਰ ਦਿੰਦਾ ਹੈ।

ਤੁਮੇਵ ਰੂਪ ਰਾਚਿਯੰ।। ਨ ਆਨ ਦਾਨ ਮਾਚਿਯੰ।।
ਤਵੱਕ ਨਾਮੁ ਉਚਾਰੀਯੰ।। ਅਨੰਤ ਦੂਖ ਟਾਰੀਯੰ।।੪੦।।

**ਸ਼ਬਦਾਰਥ** : ਤੁਮੇਵ - ਤੁਹਾਡੇ ਹੀ। ਨ - ਨਹੀਂ। ਮਾਚਿਯੰ - ਪ੍ਰਸੰਨ।

**ਭਾਵਾਰਥ** : ਹੇ ਮੇਰੇ ਅਕਾਲ ਪੁਰਖ ਮੈਂ ਆਪ ਜੀ ਦੇ ਰੂਪ ਵਿਚ ਹੀ ਰਚਿਆ ਰਹਾਂਗਾ ਤੇ ਹੋਰ ਦਾਤਾਂ ਵਿਚ ਮਸਤ ਨਹੀਂ ਹੋਵਾਂਗਾ। ਮੈਂ ਆਪ ਜੀ ਦੇ ਨਾਮ ਦਾ ਹੀ ਸਿਮਰਨ ਕਰਾਂਗਾ, ਜਿਸ ਤੋਂ ਅਣਗਿਣਤ ਦੁੱਖਾਂ ਦਾ ਨਿਵਾਰਣ ਹੋ ਸਕਦਾ ਹੈ।

ਚੌਪਈ।।

ਜਿਨ ਜਿਨ ਨਾਮੁ ਤਿਹਾਰੋ ਧਿਆਇਆ।।
ਦੂਖ ਪਾਪ ਤਿਨ ਨਿਕਟਿ ਨ ਆਇਆ।।
ਜੇ ਜੇ ਅਉਰ ਧਿਆਨ ਕੋ ਧਰ ਹੀ।।
ਬਹਿਸ ਬਹਿਸ ਬਾਦਨ ਤੇ ਮਰ ਹੀ।।੪੧।।

**ਸ਼ਬਦਾਰਥ** : ਬਾਦਨ - ਝਗੜੇ।

**ਭਾਵਾਰਥ** : ਹੇ ਮੇਰੇ ਅਕਾਲ ਪੁਰਖ, ਜਿਨ੍ਹਾਂ-ਜਿਨ੍ਹਾਂ ਨੇ ਆਪ ਜੀ ਦਾ ਸਿਮਰਨ ਕੀਤਾ ਹੈ ਦੁੱਖ ਤੇ ਪਾਪ ਉਹਨਾਂ ਦੇ ਨੇੜੇ ਨਹੀਂ ਲਗ ਸਕਦੇ। ਜਿਹੜੇ ਆਪ

ਜੀ ਨੂੰ ਛੱਡ ਕੇ ਕਿਸੇ ਹੋਰ ਦਾ ਧਿਆਨ ਕਰਦੇ ਹਨ, ਖੰਡਨ-ਮੰਡਨ ਕਰਦਿਆਂ ਝਗੜ-ਝਗੜ ਕੇ ਮਰ ਜਾਂਦੇ ਹਨ।

ਹਮ ਇਹ ਕਾਜ ਜਗਤ ਮੋ ਆਏ।।
ਧਰਮ ਹੇਤ ਗੁਰਦੇਵ ਪਠਾਏ।।
ਜਹਾਂ ਤਹਾਂ ਤੁਮ ਧਰਮ ਬਿਥਾਰੋ।।
ਦੁਸਟ ਦੋਖੀਯਨਿ ਪਕਰਿ ਪਛਾਰੋ।।੪੨।।

**ਸ਼ਬਦਾਰਥ** : ਪਠਾਯੋ - ਭੇਜੇ। ਦੁਸਟ - ਖੋਟੇ ਲੋਕ। ਦੋਖੀਯਨਿ - ਵਿਰੁੱਧੀਆਂ।
**ਭਾਵਾਰਥ** : ਅਸੀ ਇਸ ਕਾਰਜ ਨੂੰ ਕਰਣ ਲਈ ਇਸ ਸੰਸਾਰ ਅੰਦਰ ਆਏ ਹਾਂ, ਉਸ ਅਕਾਲ ਪੁਰਖ ਨੇ ਸਾਨੂੰ ਧਰਮ ਦੇ ਵਾਸਤੇ ਇਥੇ ਭੇਜਿਆ ਹੈ। ਸਭ ਥਾਵਾਂ ਤੇ ਧਰਮ ਦਾ ਪਰਚਾਰ ਕਰੋ ਦੁਸ਼ਟਾਂ ਅਤੇ ਦੋਖੀਆਂ ਨੂੰ ਫੜਕੇ ਨਾਸ਼ ਕਰ ਦਿਓ।

ਯਾਹੀ ਕਾਜ ਧਰਾ ਹਮ ਜਨਮੰ।।
ਸਮਝ ਲੇਹੁ ਸਾਧੂ ਸਭ ਮਨਮੰ।।
ਧਰਮ ਚਲਾਵਨ ਸੰਤ ਉਬਾਰਨ।।
ਦੁਸਟ ਸਭਨ ਕੋ ਮੂਲ ਉਪਾਰਨਿ।।੪੩।।

**ਸ਼ਬਦਾਰਥ** : ਉਬਾਰਨ - ਬਚਾਉਣ ਵਾਸਤੇ। ਮੂਲ ਉਪਾਰਨਿ - ਜੜੋਂ ਪੁਟਣ ਵਾਸਤੇ।
**ਭਾਵਾਰਥ** : ਮੈਂ ਇਸ ਕੰਮ ਨੂੰ ਸਿਰੇ ਚੜ੍ਹਾਉਣ ਲਈ ਇਸ ਧਰਤੀ ਤੇ ਜਨਮ ਲਿਆ ਹੈ। ਹੇ ਸੰਤਹੁ, ਤੁਸੀਂ ਸਾਰੇ ਇਸ ਨੂੰ ਆਪਣੇ ਮੰਨ ਵਿਚ ਸਮਝ ਲਓ। ਧਰਮ ਨੂੰ ਚਲਾਉਣਾਂ, ਸੰਤਾਂ ਨੂੰ ਬਚਾਉਣਾ ਅਤੇ ਸਾਰੇ ਦੁਸ਼ਟਾਂ ਨੂੰ ਜੜਾਂ ਤੇ ਉਖਾੜ ਕੇ ਸੁਟ ਦੇਣਾਂ, ਇਸ ਉਦੇਸ਼ ਦੀ ਪੂਰਤੀ ਲਈ ਹੀ ਮੈਂ ਜਨਮ ਧਾਰਨ ਕੀਤਾ ਹੈ।

ਜੇ ਜੇ ਭਏ ਪਹਿਲ ਅਵਤਾਰਾ।।
ਆਪੁ ਆਪੁ ਤਿਨ ਜਾਪੁ ਉਚਾਰਾ।।
ਪ੍ਰਭ ਦੋਖੀ ਕੋਈ ਨ ਬਿਦਾਰਾ।।
ਧਰਮ ਕਰਨ ਕੋ ਰਾਹੁ ਨ ਡਾਰਾ।।੪੪।।

**ਸ਼ਬਦਾਰਥ** : ਨਹੀਂ - ਮਾਰਿਆ। ਡਾਰਾ - ਚਲਾਇਆ।

**ਭਾਵਾਰਥ** : ਜਿਹੜੇ-ਜਿਹੜੇ ਅਵਤਾਰ ਪਹਿਲਾਂ ਹੋ ਚੁੱਕੇ ਹਨ, ਉਹਨਾਂ ਸਾਰਿਆਂ ਨੇ ਆਪੋ-ਆਪਣੇ ਨਾਮ ਦਾ ਜਾਪ ਕਰਾਇਆ। ਉਹਨਾਂ ਕਿਸੇ ਨੇ ਵੀ ਅਕਾਲ ਪੁਰਖ ਪ੍ਰਭੂ ਦੇ ਦੋਖੀਆਂ ਨੂੰ ਨਹੀਂ ਮਾਰਿਆ, ਉਹਨਾਂ ਸਾਰਿਆਂ ਨੇ ਲੋਕਾਂ ਨੂੰ ਧਰਮ ਦੇ ਰਸਤੇ ਤੇ ਵੀ ਨਹੀਂ ਚਲਾਇਆ।

ਜੇ ਜੇ ਗਉਸ ਅੰਬੀਆ ਭਏ।।
ਮੈ ਮੈ ਕਰਤ ਜਗਤ ਤੇ ਗਏ।।
ਮਹਾਪੁਰਖ ਕਾਹੂ ਨ ਪਛਾਨਾ।।
ਕਰਮ ਧਰਮ ਕੋ ਕਛੂ ਨ ਜਾਨਾ।।੪੫।।

**ਸ਼ਬਦਾਰਥ** : ਮਹਾਪੁਰਖ - ਅਕਾਲ ਪੁਰਖ। ਐਲੀਆ - ਨਬੀ।

**ਭਾਵਾਰਥ** : ਜਿਹੜੇ-ਜਿਹੜੇ ਫ਼ਕੀਰ ਅਤੇ ਨਬੀ ਹੋਏ ਹਨ, ਉਹ ਸਾਰੇ ਮੈਂ-ਮੈਂ ਕਰਦੇ ਹੋਏ ਇਸ ਸੰਸਾਰ ਤੋਂ ਚਲੇ ਗਏ। ਉਸ ਅਕਾਲ ਪੁਰਖ ਨੂੰ ਕਿਸੇ ਨੇ ਵੀ ਨਾਂ ਪਛਾਣਿਆ, ਉਹਨਾਂ ਨੇ ਧਰਮ ਦੇ ਕਰਮ ਨੂੰ ਕੁਝ ਵੀ ਨਹੀਂ ਸਮਝਿਆ।

ਅਵਰਨ ਕੀ ਆਸਾ ਕਿਛੁ ਨਾਹੀ।।
ਏਕੈ ਆਸ ਧਰੋ ਮਨ ਮਾਹੀ।।
ਆਨ ਆਸ ਉਪਜਤ ਕਿਛੁ ਨਾਹੀ।।
ਵਾ ਕੀ ਆਸ ਧਰੋ ਮਨ ਮਾਹੀ।।੪੬।।

**ਸ਼ਬਦਾਰਥ** : ਏਕੈ - ਅਕਾਲ ਪੁਰਖ।

**ਭਾਵਾਰਥ** : ਇਕ ਅਕਾਲ ਪੁਰਖ ਦੀ ਆਸ ਤੋਂ ਬਿਨਾਂ ਹੋਰ ਕਿਸੇ ਦੀ ਆਸ ਵਿਚ ਕੁਝ ਵੀ ਨਹੀ ਰਖਿਆ ਹੋਇਆ। ਇਸ ਵਾਸਤੇ ਮੈਂ ਆਪਣੇ ਮਨ ਵਿਚ ਇਕ ਅਕਾਲ ਪੁਰਖ ਦੀ ਹੀ ਆਸ ਰਖਦਾ ਹਾਂ। ਹੋਰਨਾਂ ਦੀ ਆਸ ਵਿਚ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਉਸ ਅਕਾਲ ਪੁਰਖ ਦੀ ਆਸ ਨੂੰ ਹੀ ਆਪਣੇ ਮਨ ਵਿਚ ਰੱਖੋ।

ਦੋਹਰਾ।।

ਕੋਈ ਪੜਤਿ ਕੁਰਾਨ ਕੋ ਕੋਈ ਪੜਤ ਪੁਰਾਨ।।
ਕਾਲ ਨ ਸਕਤ ਬਚਾਇਕੈ ਫੋਕਟ ਧਰਮ ਨਿਦਾਨ।।੪੭।।

**ਸ਼ਬਦਾਰਥ** : ਫੋਕਟ - ਵਿਅਰਥ। ਨਿਦਾਨ - ਅੰਤ ਵਿਚ।

**ਭਾਵਾਰਥ** : ਕੋਈ ਕੁਰਾਨ ਸ਼ਰੀਫ ਦਾ ਪਾਠ ਕਰਦਾ ਹੈ ਅਤੇ ਕੋਈ ਪੁਰਾਣ ਪੜ੍ਹਦਾ ਹੈ ਇਨ੍ਹਾਂ ਦਾ ਪਾਠ ਮਨੁਖ ਨੂੰ ਕਾਲ ਤੋਂ ਨਹੀਂ ਬਚਾ ਸਕਦਾ ਇਸ ਕਰਕੇ ਇਹ ਸਾਰੇ ਕਰਮ ਧਰਮ ਅੰਤ ਸਮੇ ਵਿਅਰਥ ਸਾਬਤ ਹੁੰਦੇ ਹਨ।

ਚੌਪਈ।।

ਕਈ ਕੋਟਿ ਮਿਲਿ ਪੜਤ ਕੁਰਾਨਾ।।
ਬਾਚਤ ਕਿਤੇ ਪੁਰਾਨ ਅਜਾਨਾ।।
ਅੰਤਿਕਾਲ ਕੋਈ ਕਾਮ ਨ ਆਵਾ।।
ਦਾਵ ਕਾਲ ਕਾਹੂ ਨ ਬਚਾਵਾ।।੪੮।।

**ਸ਼ਬਦਾਰਥ** : ਕੋਟਿ - ਕਰੋੜਾਂ। ਮਿਲਿ - ਇਕੱਠੇ ਹੋ ਕੇ। ਬਾਚਤ - ਪੜ੍ਹਦੇ ਹਨ।

**ਭਾਵਾਰਥ** : ਕਈ ਕਰੋੜਾਂ ਲੋਕ ਇਕੱਠੇ ਹੋ ਕੇ ਕੁਰਾਣ ਦਾ ਪਾਠ ਪੜ੍ਹਦੇ ਹਨ। ਕਿਧਰੇ ਅਣਜਾਣ ਲੋਕ ਪੁਰਾਨ ਨੂੰ ਪੜ੍ਹਦੇ ਹਨ। ਉਹਨਾਂ ਦੇ ਅੰਤਲੇ ਸਮੇਂ ਵਿਚ ਕੁਰਾਨ ਅਤੇ ਪੁਰਾਣ ਕੰਮ ਨਹੀਂ ਆਉਣੇ ਅਤੇ ਕਾਲ ਦੇ ਦਾਵ ਤੋਂ ਕਿਸੇ ਨਹੀਂ ਬਚਾਉਣਾ।

ਕਿਉ ਨ ਜਪੋ ਤਾਕੋ ਤੁਮ ਭਾਈ।।
ਅੰਤਿਕਾਲ ਜੋ ਹੋਇ ਸਹਾਈ।।
ਫੋਕਟ ਧਰਮ ਲਖੋ ਕਰ ਭਰਮਾ।।
ਇਨ ਤੇ ਸਰਤ ਨ ਕੋਈ ਕਰਮਾ।।੪੯।।

**ਸ਼ਬਦਾਰਥ** : ਫੋਕਟ - ਵਿਅਰਥ। ਕਰਮ - ਕੰਮ।

**ਭਾਵਾਰਥ** : ਹੇ ਪਿਆਰਿਓ, ਤੁਸੀ ਉਸ ਅਕਾਲ ਪੁਰਖ ਪ੍ਰਭੂ ਦਾ ਜਾਪ ਕਿਉਂ ਨਹੀ ਕਰਦੇ, ਜੋ ਸਾਰਿਆਂ ਲਈ ਅੰਤ ਕਾਲ ਵਿਚ ਸਹਾਇਕ ਬਣਦਾ ਹੈ। ਉਸ ਅਕਾਲ ਪੁਰਖ ਪ੍ਰਭੂ ਤੋਂ ਬਿਨਾਂ ਹੋਰ ਸਾਰੇ ਧਰਮਾਂ ਨੂੰ ਭਰਮਾਉਣ ਵਾਲਾ ਅਤੇ ਵਿਅਰਥ ਸਮਝੋ। ਇਹ ਸਾਰੇ ਧਰਮਾਂ ਤੋਂ ਕੋਈ ਵੀ ਕੰਮ ਪੂਰਾ ਨਹੀਂ ਹੁੰਦਾ।

ਇਹ ਕਾਰਨਿ ਪ੍ਰਭ ਹਮੈ ਬਨਾਯੋ।।
ਭੇਦੁ ਭਾਖਿ ਇਹ ਲੋਕ ਪਠਾਯੋ।।
ਜੋ ਤਿਨ ਕਹਾ ਸੁ ਸਭਨ ਉਚਰੋ।।

ਡਿੰਭ ਵਿੰਭ ਕਛੁ ਨੈਕ ਨ ਕਰੌ।।੫੦।।

**ਸ਼ਬਦਾਰਥ** : ਭੇਦ ਭਾਖਿ - ਭੇਦ ਦੱਸ ਕੇ। ਡਿੰਭ - ਦਿਖਾਵਾ।

**ਭਾਵਾਰਥ** : ਇਸ ਕਾਰਜ ਨੂੰ ਸਿਰੇ ਚੜ੍ਹਾਉਣ ਦਾ ਕੰਮ ਮੈਨੂੰ ਸੌਂਪਿਆ ਹੈ, ਅਤੇ ਸਾਰੇ ਭੇਦ ਦਸ ਕੇ ਮੈਨੂੰ ਇਸ ਲੋਕ ਵਿਚ ਭੇਜਿਆ ਹੈ। ਜੋ ਕੁਝ ਮੈਨੂੰ ਅਕਾਲ ਪੁਰਖ ਨੇ ਦਸ ਕੇ ਭੇਜਿਆ ਹੈ, ਮੈਂ ਉਹੀ ਸਾਰਾ ਕੁਝ ਸਾਰਿਆਂ ਨੂੰ ਸੁਣਾਵਾਂਗਾ, ਅਤੇ ਕੋਈ ਨਵਾਂ ਪਾਖੰਡ ਨਹੀ ਕਰਾਂਗਾ।

ਰਸਾਵਲ ਛੰਦ।।

ਨ ਜਟਾ ਮੂੰਡ ਧਾਰੌ।। ਨ ਮੁੰਦ੍ਰਕਾ ਸਵਾਰੌ।।
ਜਪੋ ਤਾਸ ਨਾਮੰ।। ਸਰੈ ਸਰਬ ਕਾਮੰ।।੫੧।।

**ਸ਼ਬਦਾਰਥ** : ਮੂੰਡ - ਸਿਰ ਤੇ। ਮੁੰਦ੍ਰਕਾ - ਮੁੰਦਰਾ।

**ਭਾਵਾਰਥ** : ਸ੍ਰੀ ਗੁਰੂ ਗੋਬਿੰਦ ਸਿਘ ਜੀ ਫੁਰਮਾਂਉਂਦੇ ਹਨ — ਮੈਂ ਸਿਰ ਤੇ ਜਟਾਂ ਨਹੀ ਰਖਾਂਗਾ, ਕੰਨਾਂ ਵਿਚ ਮੁੰਦਰਾਂ ਨਹੀ ਪਾਵਾਂਗਾ। ਮੈਂ ਉਸ ਦੇ ਨਾਮ ਦਾ ਹੀ ਜਾਪ ਕਰਾਂਗਾ ਤਾਂਕਿ ਸਾਰੇ ਕਾਰਜ ਸਿਧ ਹੋ ਸਕਣ।

ਨ ਨੈਨੰ ਮਿਚਾਊ।। ਨ ਡਿੰਭੰ ਦਿਖਾਊ।।
ਨ ਕੁਕਰਮੰ ਕਮਾਊ।। ਨ ਭੇਖੀ ਕਹਾਊ।।੫੨।।

**ਸ਼ਬਦਾਰਥ** : ਨੈਨੰ - ਨੇਤ੍ਰ। ਕੁਕਰਮੰ - ਬੁਰੇ ਕੰਮ।

**ਭਾਵਾਰਥ** : ਨਾਂ ਹੀ ਦਿਖਾਵੇ ਮਾਤਰ ਮੈਂ ਅੱਖ ਬੰਦ ਕਰਾਂਗਾ, ਨਾਂ ਹੀ ਮੈਂ ਕਿਸੇ ਕਿਸਮ ਦੇ ਪਾਖੰਡ ਕਰਾਂਗਾ, ਨਾ ਕੁਕਰਮ ਕਮਾਂਵਾਗਾ ਅਤੇ ਨਾਂ ਹੀ ਭੇਖੀ ਕਹਾਵਾਂਗਾ।

ਚੌਪਈ।।

ਜੇ ਜੇ ਭੇਖ ਸੁ ਤਨ ਮੈ ਧਾਰੈ।।
ਤੇ ਪ੍ਰਭ ਜਨ ਕਛੁ ਕੈ ਨ ਬਿਚਾਰੈ।।
ਸਮਝ ਲੇਹੁ ਸਭ ਜਨ ਮਨ ਮਾਹੀ।।
ਡਿੰਭਨ ਮੈ ਪਰਮੇਸੁਰ ਨਾਹੀ।।੫੩।।

**ਸ਼ਬਦਾਰਥ** : ਸੁ ਤਨ - ਆਪਣੇ ਸਰੀਰ ਉੱਤੇ। ਤੇ - ਉਹਨਾਂ ਭੇਖੀਆਂ ਨੂੰ।

**ਭਾਵਾਰਥ** : ਜਿਹੜੇ ਮਨੁੱਖ ਆਪਣੇ ਸਰੀਰ ਉਤੇ ਭੇਖ ਬਣਾਂਉਂਦੇ ਹਨ, ਉਹ ਲੋਕ

ਅਕਾਲ ਪੁਰਖ ਦੇ ਬਾਰੇ ਕੁਝ ਵੀ ਨਹੀਂ ਸਮਝਦੇ। ਹੇ ਗੁਰਮੁਖੋ, ਤੁਸੀ ਇਹ ਗਲ ਆਪਣੇ ਮਨ ਵਿਚ ਭਲੀ ਪ੍ਰਕਾਰ ਸਮਝ ਲਓ ਕਿ ਪਾਖੰਡ ਕਰਣ ਨਾਲ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

ਜੇ ਜੇ ਕਰਮ ਕਰਿ ਡਿੰਭ ਦਿਖਾਈ।।
ਤਿਨ ਪਰਲੋਗਨ ਮੋ ਗਤਿ ਨਾਹੀ।।
ਜੀਵਤ ਚਲਤ ਜਗਤ ਕੇ ਕਾਜਾ।।
ਸ੍ਵਾਂਗ ਦੇਖਿ ਕਰਿ ਪੂਜਤ ਰਾਜਾ।।੫੪।।

**ਸ਼ਬਦਾਰਥ** : ਡਿੰਭ - ਪਖੰਡ। ਪਰਲੋਗਨ - ਪ੍ਰਲੋਕ।

**ਭਾਵਾਰਥ** : ਜਿਹੜੇ ਕਰਮ ਕਾਂਡੀ ਪਖੰਡ ਕਰ-ਕਰ ਕੇ ਦਿਖਾਂਉਦੇ ਹਨ ਉਹਨਾਂ ਨੂੰ ਪਰਲੋਕ ਵਿਚ ਮੁਕਤੀ ਨਹੀ ਮਿਲਦੀ। ਜੀਉਂਦਿਆਂ ਹੋਇਆਂ ਇਸ ਸੰਸਾਰ ਵਿਚ ਉਹਨਾਂ ਪਾਖੰਡੀਆਂ ਦੇ ਕੰਮ ਕਾਰ ਸੌਰਦੇ ਰਹਿੰਦੇ ਹਨ, ਉਹਨਾਂ ਦੇ ਪਾਖੰਡ ਨੂੰ ਵੇਖਕੇ ਦੁਨਿਆਵੀ ਲੋਕ ਉਹਨਾਂ ਨੂੰ ਪੂਜਦੇ ਹਨ।

ਸੁਆਂਗਨ ਮੈ ਪਰਮੇਸੁਰ ਨਾਹੀ।।
ਖੋਜਿ ਫਿਰੈ ਸਭ ਹੀ ਕੋ ਕਾਹੀ।।
ਅਪਨੋ ਮਨੁ ਕਰ ਮੋ ਜਿਹ ਆਨਾ।।
ਪਾਰਬ੍ਰਹਮ ਕੋ ਤਿਨੀ ਪਛਾਨਾ।।੫੫।।

**ਸ਼ਬਦਾਰਥ** : ਕਾਹੀ - ਕਿਤੇ ਵੀ। ਕਰ - ਹੱਥ।

**ਭਾਵਾਰਥ** : ਉਹ ਅਕਾਲ ਪੁਰਖ ਭੇਖਾਂ ਵਿਚੋਂ ਨਹੀ ਲਭਦਾ, ਭਾਵੇ ਸਾਰੇ ਲੋਕ ਉਸਨੂੰ ਕਿਧਰੇ ਵੀ ਲਭਦੇ ਫਿਰਣ। ਜਿਨ੍ਹਾਂ ਨੇ ਆਪਣੇ ਮੰਨ ਨੂੰ ਆਪਣੇ ਵਸ ਵਿਚ ਕਰ ਲਿਆ, ਉਹਨਾਂ ਨੇ ਹੀ ਉਸ ਅਕਾਲ ਪੁਰਖ ਪ੍ਰਭੂ ਨੂੰ ਪ੍ਰਾਪਤ ਕਰ ਲਿਆ।

ਦੋਹਰਾ।।

ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ।।
ਅੰਤਕਾਲਿ ਕਾਤੀ ਕਟਯੋ ਬਾਸੁ ਨਰਕ ਮੋ ਲੀਨ।।੫੬।।

**ਸ਼ਬਦਾਰਥ** : ਕਾਤੀ - ਤਲਵਾਰ।

**ਭਾਵਾਰਥ** : ਜਿਹਨਾਂ ਨੇ ਭੇਖ ਬਣਾ-ਬਣਾ ਕੇ ਸੰਸਾਰ ਨੂੰ ਵਿਖਾਇਆ ਅਤੇ ਲੋਕਾਂ

ਨੂੰ ਆਪਣੇ ਵਸ ਵਿਚ ਕਰ ਲਿਆ ਉਹ ਅੰਤ ਵਿਚ ਕਾਲ ਦੀ ਤਲਵਾਰ ਨਾਲ ਕੱਟੇ ਜਾਣਗੇ ਤੇ ਉਹਨਾਂ ਦਾ ਨਰਕਾਂ ਵਿਚ ਵਾਸਾ ਹੋਵੇਗਾ।

ਚੌਪਈ।।

ਜੇ ਜੇ ਜਗ ਕੋ ਡਿੰਭ ਦਿਖਾਵੈ।।
ਲੋਗਨ ਮੂੰਡਿ ਅਧਿਕ ਸੁਖੁ ਪਾਵੈ।।
ਨਾਸਾ ਮੂੰਦ ਕਰੈ ਪਰਣਾਮੰ।।
ਫੋਕਟ ਧਰਮ ਨ ਕਉਡੀ ਕਾਮੰ।।੫੭।।

**ਸ਼ਬਦਾਰਥ** : ਲੋਗਨ - ਲੋਕਾਂ। ਮੂੰਡ - ਪੁਟਕੇ। ਪ੍ਰਨਾਮ - ਪ੍ਰਾਣਾਯਾਮ। ਫੋਕਟ - ਵਿਅਰਥ।

**ਭਾਵਾਰਥ** : ਜਿਹੜੇ ਪੁਰਖ ਸੰਸਾਰ ਵਿਚ ਲੋਕਾਂ ਨੂੰ ਪਾਖੰਡ ਵਿਖਾਉਂਦੇ ਹਨ, ਲੋਕਾਂ ਨੂੰ ਠੱਗ ਕੇ ਸੁਖ ਪ੍ਰਾਪਤ ਕਰਦੇ ਹਨ, ਆਪਣੀਆਂ ਨਾਸਾਂ ਨੂੰ ਬੰਦ ਕਰਕੇ ਪ੍ਰਾਣਾਯਾਮ ਕਰਦੇ ਹਨ ਉਹਨਾਂ ਦੇ ਧਰਮ-ਕਰਮ ਵਿਅਰਥ ਹਨ ਅਤੇ ਕਉਡੀ ਜਿੰਨੇ ਕੰਮ ਦੇ ਵੀ ਨਹੀ।

ਫੋਕਟ ਧਰਮ ਜਿਤੇ ਜਗ ਕਰ ਹੀ।।
ਨਰਕਿ ਕੁੰਡ ਭੀਤਰ ਤੇ ਪਰ ਹੀ।।
ਹਾਥਿ ਹਲਾਏ ਸੁਰਗ ਨ ਜਾਹੂ।।
ਜੋ ਮਨੁ ਜੀਤ ਸਕਾ ਨਹੀ ਕਾਹੂ।।੫੮।।

**ਸ਼ਬਦਾਰਥ** : ਜਾਹੁ - ਜਾਵੇਗਾ। ਕਾਹੁ - ਕਿਸੇ ਦਾ।

**ਭਾਵਾਰਥ** : ਜਿਹੜੇ ਲੋਕ ਸੰਸਾਰ ਵਿਚ ਵਿਅਰਥ ਕੰਮ ਕਰਦੇ ਹਨ, ਉਹ ਸਾਰੇ ਨਰਕਾਂ ਦੇ ਕੁੰਡ ਵਿਚ ਸੜਨਗੇ। ਜਿਹੜਾ ਮੰਨ ਨੂੰ ਨਹੀਂ ਜਿਤ ਸਕਿਆ , ਨਿਰੇ ਕਰਮ ਕਰਣ ਨਾਲ ਕੋਈ ਸਵਰਗ ਨਹੀ ਜਾ ਸਕਦਾ।

ਕਬਿ ਬਾਚ।। ਦੋਹਰਾ।।

ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੌ ਜਗ ਮਾਹਿ।।
ਜੋ ਤਿਹ ਪ੍ਰਭ ਕੋ ਧਿਆਇ ਹੈ ਅੰਤ ਸੁਰਗ ਕੋ ਜਾਹਿ।।੫੯।।

**ਸ਼ਬਦਾਰਥ** : ਨਿਜ - ਮੇਰੇ, ਆਪਣੇ। ਪ੍ਰਭੂ - ਸੁਆਮੀ।

**ਭਾਵਾਰਥ** : ਸਤਿਗੁਰੂ ਗੋਬਿੰਦ ਸਿਘ ਜੀ ਫੁਰਮਾਂਉਦੇ ਹਨ - ਜੋ ਮੇਰੇ ਆਪਣੇ

ਪਰਮੇਸ਼ਰ ਨੇ ਮੈਨੂੰ ਕਿਹਾ ਹੈ, ਉਹੀ ਮੈਂ ਸਾਰੇ ਸੰਸਾਰ ਨੂੰ ਦਸਾਂਗਾ। ਜਿਹੜੇ ਉਸ ਅਕਾਲ ਪੁਰਖ ਦਾ ਸਿਮਰਨ ਕਰਣਗੇ ਉਹ ਅੰਤ ਵਿਚ ਸਵਰਗਾਂ ਨੂੰ ਜਾਣਗੇ।

ਦੋਹਰਾ।।

ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ।।
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ।।੬੦।।

**ਸ਼ਬਦਾਰਥ** : ਦੁਈ - ਦੋਵੇਂ। ਬਿਬ - ਭੇਦ, ਫਰਕ। ਤਰੰਗ - ਲਹਿਰ।

**ਭਾਵਾਰਥ** : ਉਹ ਅਕਾਲ ਪੁਰਖ ਅਤੇ ਉਸਦੇ ਪਿਆਰੇ ਭਗਤ ਦੋਵੇਂ ਇਕ ਹੀ ਹਨ। ਉਹਨਾਂ ਦਾ ਆਪਸ ਵਿਚ ਕੋਈ ਭੇਦ ਭਾਵ ਨਹੀਂ। ਜਿਸ ਤਰ੍ਹਾਂ ਜਲ ਤੋਂ ਲਹਿਰਾਂ ਪੈਦਾ ਹੁੰਦੀਆਂ ਹਨ ਅਤੇ ਉਸੇ ਜਲ ਵਿਚ ਹੀ ਲੀਨ ਹੋ ਜਾਂਦੀਆਂ ਹਨ, ਇਸੇ ਤਰ੍ਹਾਂ ਹਰਿ ਦੇ ਸੇਵਕ ਆਪਸ ਵਿਚ ਇਕ ਮਿਕ ਹਨ।

ਚੌਪਈ।।

ਜੇ ਜੇ ਬਾਦਿ ਕਰਤ ਹੰਕਾਰਾ।।
ਤਿਨ ਤੇ ਭਿੰਨ ਰਹਤ ਕਰਤਾਰਾ।।
ਬੇਦ ਕਤੇਬ ਬਿਖੈ ਹਰਿ ਨਾਹੀ।।
ਜਾਨਿ ਲੇਹੁ ਹਰਿ ਜਨ ਮਨ ਮਾਹੀ।।੬੧।।

**ਸ਼ਬਦਾਰਥ** : ਬਾਦਿ - ਵਾਧੂ ਬਹਿਸ। ਭਿੰਨ - ਨਿਆਰਾ।

**ਭਾਵਾਰਥ** : ਜਿਹੜੇ ਮਨੁਖ ਵਾਧੂ ਵਾਦ ਵਿਵਾਦ ਕਰਦੇ ਹਨ ਉਹਨਾਂ ਕੋਲੋਂ ਅਕਾਲ ਪੁਰਖ ਸਦਾ ਦੂਰ ਰਹਿੰਦਾ ਹੈ। ਵੇਦ ਅਤੇ ਕਤੇਬਾਂ ਅਤੇ ਹੋਰ ਧਰਮ ਸ਼ਾਸ਼ਤਰਾਂ ਵਿਚ ਪ੍ਰਭੂ ਨਹੀ ਲਭਦਾ। ਐ ਅਕਾਲ ਪੁਰਖ ਪ੍ਰਭੂ ਦੇ ਪਿਆਰਿਓ - ਤੁਸੀ ਇਸ ਗਲ ਨੂੰ ਚੰਗੀ ਤਰ੍ਹਾਂ ਸਮਝ ਲਉ।

ਆਂਖ ਮੂੰਦਿ ਕੋਊ ਡਿੰਭ ਦਿਖਾਵੈ।।
ਆਂਧਰ ਕੀ ਪਦਵੀ ਕਹ ਪਾਵੈ।।
ਆਂਖਿ ਮੀਚ ਮਗ ਸੂਝ ਨ ਜਾਈ।।
ਤਾਹਿ ਅਨੰਤ ਮਿਲੈ ਕਿਮ ਭਾਈ।।੬੨।।

**ਸ਼ਬਦਾਰਥ** : ਆਂਧਰ - ਅੰਨ੍ਹਾ।

**ਭਾਵਾਰਥ** : ਜਿਹੜਾ ਅੱਖਾਂ ਬੰਦ ਕਰਕੇ ਪਾਖੰਡ ਵਿਖਾਂਉਦਾ ਹੈ, ਉਹ ਅੰਨ੍ਹੇ ਦੀ

ਪਦਵੀ ਨੂੰ ਪ੍ਰਾਪਤ ਕਰਦਾ ਹੈ। ਅੱਖਾਂ ਬੰਦ ਕਰਕੇ ਟੁਰਣ ਤੇ ਕੋਈ ਰਸਤਾ ਨਹੀਂ ਲਭ ਸਕਦਾ, ਫਿਰ ਭਾਈ ਉਸ ਅਕਾਲ ਪੁਰਖ ਪ੍ਰਭੂ ਨੂੰ ਕਿਵੇਂ ਪ੍ਰਾਪਤ ਕਰ ਸਕੇਂਗਾ ?

ਬਹੁ ਬਿਸਥਾਰ ਕਹ ਲਉ ਕੋਈ ਕਹੈ।।
ਸਮਝਤ ਬਾਤਿ ਥਕਤਿ ਹੁਐ ਰਹੈ।।
ਰਸਨਾ ਧਰੈ ਕਈ ਜੌ ਕੋਟਾ।।
ਤਦਪ ਗਨਤ ਤਿਹ ਪਰਤ ਸੁ ਤੋਟਾ।।੬੩।।

**ਸ਼ਬਦਾਰਥ :** ਲਉ - ਕਿਥੋਂ ਤਕ। ਥਕਤ - ਥਕ ਜਾਣਾਂ। ਕੋਟਾ - ਕਰੋੜ। ਤਦਪ - ਤਦ ਵੀ।

**ਭਾਵਾਰਥ :** ਇਹ ਬਹੁਤ ਵਿਸਥਾਰ ਹੈ, ਕੋਈ ਕਿਥੇ ਤਕ ਕਹੇਗਾ ? ਇਸ ਗਲੋਂ ਜਦੋਂ ਉਸਨੂੰ ਕੁਝ ਥੋੜ੍ਹਾ ਬਹੁਤ ਸਮਝ ਵਿਚ ਆਂਉਦਾ ਹੈ, ਤਾਂ ਉਹ ਥੱਕ ਹਾਰਕੇ ਚੁੱਪ ਕਰਕੇ ਬਹਿ ਜਾਂਦਾ ਹੈ। ਜੇ ਕਰ ਕੋਈ ਕਰੋੜਾਂ ਜੀਭਾਂ ਵੀ ਧਾਰਣ ਕਰ ਲਵੇ ਤਾਂ ਵੀ ਉਸ ਦੀ ਗਿਣਤੀ ਕਰਦਿਆਂ ਨਹੀ ਆਵੇਗੀ।

ਦੋਹਰਾ।।

ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ।।
ਅਬ ਮੈ ਕਥਾ ਸੰਛੇਪ ਤੇ ਸਭਹੂੰ ਕਹਤ ਸੁਨਾਇ।।੬੪।।

**ਸ਼ਬਦਾਰਥ :** ਸੰਛੇਪ - ਥੋੜੇ ਵਿਚ। ਆਇਸੁ - ਹੁਕਮ।

**ਭਾਵਾਰਥ :** ਜਦੋ ਅਕਾਲ ਪੁਰਖ ਪ੍ਰਭੂ ਦਾ ਹੁਕਮ ਹੋ ਗਿਆ ਤੇ ਮੈ ਇਸ ਸੰਸਾਰ ਵਿਚ ਆ ਕੇ ਜਨਮ ਧਾਰਣ ਕਰ ਲਿਆ। ਹੁਣ ਮੈ ਅਗਲੀ ਕਥਾ ਨੂੰ ਬੜੇ ਸੰਖਿਪ ਰੂਪ ਵਿਚ ਸਾਰਿਆਂ ਨੂੰ ਕਹਿਕੇ ਸੁਣਾਂਉਦਾ ਹਾਂ।

*ਇਤਿ ਸ੍ਰੀ ਬਚਿਤ੍ਰਨਾਟਕ ਗ੍ਰੰਥੇ ਆਗਿਆ ਕਾਲ ਜਗ ਪ੍ਰਵੇਸ ਕਰਨ ਨਾਮ ਖਸਟਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।।੬।।ਅਫਜੂ।।੨੭੯।। ਇਥੇ ਸੁਹਣੇ ਬਚਿੱਤਰ ਨਾਟਕ ਵਿਚੋਂ ਕਾਲ ਦੀ ਆਗਿਆ ਅਨੁਸਾਰ ਸੰਸਾਰ ਵਿੱਚ ਪ੍ਰਵੇਸ਼ ਕਰਣ ਵਾਲਾ ਛੇਵਾਂ ਅਧਿਆਇ ਸਮਾਪਤ ਹੈ। ਸੁਭ ਹੈ, ਹੋਰ ਕੁਲ ਛੰਦ ੨੭੯ ਪੂਰੇ ਹੋ ਚੁੱਕੇ ਹਨ।*

੭

## ਅਵਤਾਰ ਧਾਰਨ ਕਰਨਾ

ਇਸ ਅਧਿਆਇ ਵਿੱਚ ਵੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਅਵਤਾਰ ਧਾਰਣ ਬਾਰੇ ਫੁਮਾਂਉਦੇ ਹਨ। ਉਹਨਾ ਦੇ ਮਾਤਾ ਪਿਤਾ ਪੂਰਬ ਪਾਸੇ ਵਲ੍ਹ ਟੁਰ ਪਏ ਅਤੇ ਅਨੇਕਾਂ ਤਰ੍ਹਾਂ ਦੇ ਤੀਰਥਾਂ ਦਾ ਸਨਾਨ ਕੀਤਾ। ਤ੍ਰਿਬੇਣੀ ਦੇ ਸੰਗਮ ਇਲਾਹਬਾਦ ਵਿੱਖੇ ਪਹੁੰਚ ਕੇ ਉਹਨਾ ਨੇ ਬਹੁਤ ਹੀ ਪੁਨ ਦਾਨ ਕੀਤੇ। ਇਸੇ ਪ੍ਰਤਾਪ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਪਟਨਾ ਵਿੱਖੇ ਸ੍ਰੀ ਗੁਰੂ ਤੇਗ ਬੰਹਾਦਰ ਜੀ ਦੇ ਗ੍ਰਹਿ ਵਿੱਖੇ ਅਵਤਾਰ ਧਾਰਨ ਕੀਤਾ। ਉਥੇ ਉਹਨਾ ਨੂੰ ਬੜੇ ਸੁਹਣੇ ਢੰਗ ਨਾਲ ਪਾਲਿਆ ਗਿਆ ਅਤੇ ਭਾਂਤ ਭਾਂਤ ਦੀਆਂ ਸਿੱਖਿਆਵਾਂ ਦਿੱਤੀਆਂ ਗਈਆਂ। ਜਦੋਂ ਸ੍ਰੀ ਗੁਰੂ ਜੀ ਨੇ ਜ਼ਰਾ ਕੁ ਹੋਸ਼ ਸੰਭਾਲੀ ਤਾਂ ਉਹਨਾ ਦੇ ਪਿਤਾ ਮਹਾਨ ਬਲਿਦਾਨ ਦੇ ਕੇ ਦੇਵ ਲੋਕ ਸਿਧਾਰ ਗਏ। ਇਸ ਅਧਿਆਇ ਵਿੱਚ ਤਿੰਨ ਚਉਪਈਆਂ ਹਨ।

*ਹੁਣ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਣ ਦਾ ਵਰਣਨ ਹੋ ਰਿਹਾ ਹੈ।*

ਚੌਪਈ।।
ਮੁਰ ਪਿਤ ਪੂਰਬ ਕੀਯਸਿ ਪਯਾਨਾ।।
ਭਾਂਤਿ ਭਾਂਤਿ ਕੇ ਤੀਰਥਿ ਨਾਨਾ।।
ਜਬ ਹੀ ਜਾਤ ਤ੍ਰਿਬੇਣੀ ਭਏ।।
ਪੁੰਨ ਦਾਨ ਦਿਨ ਕਰਤ ਬਿਤਏ।।੧।।

**ਸ਼ਬਦਾਰਥ** : ਮੁਰ ਪਿਤ - ਮੇਰੇ ਪਿਤਾ। ਪਯਾਨਾ - ਗਏ। ਨਾਨਾ - ਇਸ਼ਨਾਨ ਕਰਣ ਵਾਸਤੇ। ਤ੍ਰਿਬੇਣੀ - ਪ੍ਰਯਾਗ।

**ਭਾਵਾਰਥ** : ਮੇਰੇ ਪਿਤਾ ਨੇ ਪੰਜਾਬ ਤੋਂ ਪੂਰਬ ਦਿਸ਼ਾ ਵਲ੍ਹ ਜਾਣ ਦੀ ਤਿਆਰੀ ਕੀਤੀ। ਤਰ੍ਹਾਂ-ਤਰ੍ਹਾਂ ਦੇ ਤੀਰਥਾਂ ਦਾ ਇਸ਼ਨਾਨ ਕਰਣ ਵਾਸਤੇ ਗਏ। ਜਦੋ ਉਹ ਗੰਗਾ ਜਮੁਨਾ ਸੁਰਸਗਤੀ ਦੇ ਸੰਗਮ ਤੇ ਇਸ਼ਨਾਨ ਕਰਣ ਵਾਸਤੇ ਪ੍ਰਯਾਗ ਰਾਜ

ਪਹੁੰਚੇ ਉੱਥੇ ਪੁਨ ਦਾਨ ਕਰਦਿਆਂ ਦਿਨ ਗੁਜ਼ਾਰੇ।

ਤਹੀ ਪ੍ਰਕਾਸ ਹਮਾਰਾ ਭਯੋ।।
ਪਟਨਾ ਸਹਰ ਬਿਖੈ ਭਵ ਲਯੋ।।
ਮੱਦ੍ਰ ਦੇਸ ਹਮ ਕੋ ਲੇ ਆਏ।।
ਭਾਂਤਿ ਭਾਂਤਿ ਦਾਈਅਨ ਦੁਲਰਾਏ।।੨।।

**ਸ਼ਬਦਾਰਥ** : ਪ੍ਰਕਾਸ਼ - ਚਾਨਣ। ਭਵ - ਜਨਮ। ਮੱਦ੍ਰ - ਜਿਹਲਮ ਦਰਿਆ ਦੇ ਵਿਚਕਾਰਲਾ ਦੇਸ਼। ਦਾਇਅਨਿ - ਖਿਡਾਵੀਆਂ ਨੇ। ਦੁਲਰਾਏ - ਲਾਡ ਚਾਅ ਨਾਲ।

**ਭਾਵਾਰਥ** : ਉਥੇ ਹੀ ਸਾਡਾ ਪ੍ਰਕਾਸ਼ ਹੋਇਆ ਅਤੇ ਪਟਨਾ ਸ਼ਹਿਰ ਵਿਖੇ ਜਨਮ ਧਾਰਣ ਕੀਤਾ। ਫਿਰ ਮੈਨੂੰ ਪੰਜਾਬ ਦੇਸ਼ ਲੈ ਆਂਦਾ ਅਤੇ ਉਥੇ ਤਰ੍ਹਾਂ-ਤਰ੍ਹਾਂ ਨਾਲ ਖਿਡਾਵੀਆਂ ਨੇ ਲਾਡ ਪਿਆਰ ਨਾਲ ਖਿਡਾਇਆ।

ਕੀਨੀ ਅਨਿਕ ਭਾਂਤਿ ਤੰਨ ਰੱਛਾ।।
ਦੀਨੀ ਭਾਂਤਿ ਭਾਂਤਿ ਕੀ ਸਿੱਛਾ।।
ਜਬ ਹਮ ਧਰਮ ਕਰਮ ਮੋ ਆਏ।।
ਦੇਵਲੋਕ ਤਬ ਪਿਤਾ ਸਿਧਾਏ।।੩।।

**ਸ਼ਬਦਾਰਥ** : ਰੱਛ - ਰਾਖੀ। ਸਿਛਾ - ਸਿਖਿਆ। ਧਰਮ ਕਰਮ - ਧਰਮ ਦੇ ਕਾਰਜ। ਦੇਵ ਲੋਕ - ਸਵਰਗ ਲੋਕ।

**ਭਾਵਾਰਥ** : ਉਹਨਾਂ ਨੇ ਮੇਰੇ ਸਰੀਰ ਦੀ ਅਨੇਕ ਪ੍ਰਕਾਰ ਨਾਲ ਰਖਿਆ ਕੀਤੀ ਅਤੇ ਤਰ੍ਹਾਂ-ਤਰ੍ਹਾਂ ਦੀ ਵਿਦਿਆ ਪ੍ਰਦਾਨ ਕੀਤੀ। ਜਦੋ ਅਸੀ ਧਰਮ ਦੇ ਕਾਰਜਾਂ ਵਿਚ ਲਗੇ ਭਾਵ ਹੋਸ਼ ਸੰਭਾਲੀ ਤਾਂ ਉਸ ਵੇਲੇ ਮੇਰੇ ਪਿਤਾ ਜੀ ਸਵਰਗ ਸਿਧਾਰ ਗਏ।

*ਇਤਿ ਸ੍ਰੀ ਬਚਿਤ੍ਰਨਾਟਕ ਗ੍ਰੰਥੇ ਨਾਮ ਸਪਤਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।।੭।।੨੮੨।।*

*ਇਥੇ ਹੁਣ ਸੁਹਣੇ ਬਚਿਤ੍ਰ ਨਾਟਕ ਗ੍ਰੰਥ ਵਿਚ ਪ੍ਰਸਿਧ ਕਵੀ ਦੇ ਜਨਮ ਨੂੰ ਕਹਿਣ ਵਾਲਾ ਅਧਿਆਇ ਸਮਾਪਤ ਹੈ, ਸੁਭ ਹੈ, ਹੋਰ ੨੮੨ ਛੰਦ ਇਥੇ ਆ ਚੁੱਕੇ ਹਨ।*

# ੮

# ਭੰਗਾਣੀ ਜੁੱਧ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੇਦਨੀ ਪ੍ਰਕਾਸ਼ ਨਾਹਨ ਦੇ ਰਾਜੇ ਨਾਲ ਬਹੁਤ ਪਿਆਰ ਸੀ। ਉਸ ਦਾ ਨਿਮੰਤ੍ਰਣ ਆਉਣ ਤੇ ਸਤਿਗੁਰੂ ਜੀ ੧੭ ਵੈਸਾਖ ਸੰਮਤ ੧੭੪੨ ਨੂੰ ਨਾਹਨ ਪਹੁੰਚੇ। ਇਸ ਤੋਂ ਬਾਅਦ ਪਾਉਂਟਾ ਸਾਹਿਬ ਪਹੁੰਚੇ ਅਤੇ ਉੱਥੇ ਅਨੇਕ ਤਰ੍ਹਾਂ ਦੇ ਕੌਤਕ ਕੀਤੇ। ਦੂਰਦਰਸ਼ੀ ਸਤਿਗੁਰੁ ਜੀ ਨੇ ਨਾਹਨ ਪਹੁੰਚ ਕੇ ਆਪਣੇ ਨਿਵਾਸ ਸਥਾਨ ਲਈ ਜਮਨਾ ਦੇ ਕੰਢੇ ਇਕ ਸੁੰਦਰ ਸਥਾਨ ਭਾਲਿਆ, ਜਿੱਥੇ ਰਾਜੇ ਨੇ ਉਹਨਾ ਲਈ ਇਕ ਸੁੰਦਰ ਮਹਿਲ ਬਣਵਾ ਦਿੱਤਾ, ਅਤੇ ਉਸ ਸਥਾਨ ਦਾ ਨਾਮ ਪਾਂਉਟਾ ਸਾਹਿਬ ਰੱਖਿਆ। ਪਾਂਉਟੇ ਸਾਹਿਬ ਤੋਂ ੭ ਮੀਲ ਦੀ ਦੂਰੀ ਤੇ ਪਿੰਡ ਭੰਗਾਣੀ ਸੀ। ਸਤਿਗੁਰੂ ਜੀ ਨੇ ਉਸ ਪਿੰਡ ਦੇ ਮੈਦਾਨ ਵਿੱਚ ਮੋਰਚੇ ਗੱਡ ਦਿੱਤੇ, ਅਤੇ ਅੰਤਰਜਾਮੀ ਸਤਿਗੁਰੂ ਜੀ ਜੰਗ ਦੀ ਉਡੀਕ ਕਰਣ ਲਗੇ। ਪਹਾੜੀ ਫੌਜਾਂ ਦੇ ਆ ਜਾਣ ਨਾਲ ਜੰਗ ਦਾ ਆਰੰਭ ਹੋ ਗਿਆ। ਸਤਿਗੁਰੂ ਜੀ ਵਲੋਂ ਹੇਠ ਲਿਖੇ ਸੂਰਮੇ ਯੁੱਧ ਦੇ ਮੈਦਾਨ ਵਿੱਚ ਆ ਡਟੇ। ਸੰਗੋ ਸ਼ਾਹ, ਜੀਤ ਮੱਲ, ਗਾਜ਼ੀ ਗੁਲਾਬ, ਮਹਾਰੀ ਚੰਦ, ਲਾਲਚੰਦ, ਮਾਮਾ ਕ੍ਰਿਪਾਲ ਦਾਸ, ਅਤੇ ਸਾਹਿਬ ਚੰਦ। ਪਹਾੜੀਆਂ ਵਲੋਂ ਇਨ੍ਹਾਂ ਯੋਧਿਆਂ ਨੇ ਜੰਗ ਵਿੱਚ ਹਿੱਸਾ ਲਿਆ, ਫਤੇ ਚੰਦ, ਭੀਮ ਚੰਦ, ਗੋਪਾਲ, ਹਰੀ ਚੰਦ, ਕੇਸਰੀ ਚੰਦ, ਮਸੰਦਰ ਸ਼ਾਹ, ਗਾਜ਼ੀ ਚੰਦ, ਨਜ਼ਾਬਤ ਖ਼ਾਨ, ਹਜਾਤ ਖ਼ਾਨ ਅਤੇ ਭੀਖਨ ਖ਼ਾਨ। ਬਹੁਤ ਭਿਆਨਕ ਯੁੱਧ ਹੋਇਆ, ਸੱਚੇ ਪਾਤਸ਼ਾਹ ਆਪ ਵੀ ਇਸ ਜੰਗ ਵਿੱਚ ਅੱਗੇ ਹੋ ਕੇ ਲੜੇ। ਅੰਤ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਿਜੈ ਪ੍ਰਾਪਤ ਕੀਤੀ ਅਤੇ ਪਹਾੜੀ ਰਾਜੇ ਭੱਜ ਗਏ। ਇਹ ਸਤਿਗੁਰੂ ਜੀ ਦੀ ਪਹਿਲੀ ਜੰਗ ਸੀ, ਜੋ ੧੮ ਵੈਸਾਖ ਸੰਮਤ ੧੭੪੬ ਵਿੱਚ ਹੋਈ। ਇਸ ਵਿੱਚ ੪ ਚਉਪਈਆਂ, ੪ ਦੋਹਰੇ, ੧੪ ਭੁਜੰਗ ਪ੍ਰਯਾਤ, ੭ ਭੁਜੰਗ, ੯ ਰਸਾਵਲ ਛੰਦ ਮਿਲਾ ਕੇ ਕੁਲ ੩੮ ਛੰਦ ਹਨ।

ਅਥ ਰਾਜ ਸਾਜ ਕਥਨੰ।।

*ਹੁਣ ਗੁਰੂ ਗੋਬਿੰਦ ਸਿੰਘ ਜੀ ਰਾਜ ਪਾਟ ਬਾਰੇ ਵਰਣਨ ਕਰਦੇ ਹਨ।*

ਚੌਪਈ।।

ਰਾਜ ਸਾਜ ਹਮ ਪਰ ਜਬ ਆਯੋ।।
ਜਥਾ ਸਕਤ ਤਬ ਧਰਮ ਚਲਾਯੋ।।
ਭਾਂਤਿ ਭਾਂਤਿ ਬਨ ਖੇਲ ਸਿਕਾਰਾ।।
ਮਾਰੇ ਰੀਛ ਰੋਝ ਝੰਖਾਰਾ।।੧।।

**ਸ਼ਬਦਾਰਥ** : ਆਯੋ - ਸੰਭਾਲਿਆ। ਝੰਖਾਂਰਾ - ਬਾਰਾਸਿੰਗੇ। ਰਾਜ ਸਾਜ - ਸੰਮਤ ੧੭੩੩ ਬਿਕ੍ਰਮੀ ਦੀ ਵਸਾਖੀ ਨੂੰ ਗੁਰੂ ਗੱਦੀ ਸੰਭਾਲੀ।

**ਭਾਵਾਰਥ** : ਜਦੋਂ ਪਿਤਾ ਜੀ ਦੀ ਸ਼ਹੀਦੀ ਤੋਂ ਉਪਰੰਤ ਅਸੀ ਰਾਜ ਪਾਟ ਸੰਭਾਲਿਆ ਤਾਂ ਅਸੀ ਆਪਣੀ ਸਮਰੱਥਾ ਅਨੁਸਾਰ ਧਰਮ ਦਾ ਪ੍ਰਚਾਰ ਕੀਤਾ। ਬਨ ਵਿਚ ਅਨੇਕ ਤਰ੍ਹਾਂ ਨਾਲ ਸ਼ਿਕਾਰ ਖੇਡੇ ਅਤੇ ਰਿਛ, ਰੋਝ ਅਤੇ ਬਾਰਾਸਿੰਗੇ ਮਾਰੇ।

ਦੇਸ ਚਾਲ ਹਮ ਤੇ ਪੁਨਿ ਭਈ।।
ਸਹਰ ਪਾਵਟਾ ਕੀ ਸੁਧਿ ਲਈ।।
ਕਾਲਿੰਦ੍ਰੀ ਤਟਿ ਕਰੇ ਬਿਲਾਸਾ।।
ਅਨਿਕ ਭਾਂਤ ਕੇ ਪੇਖਿ ਤਮਾਸਾ।।੨।।

**ਸ਼ਬਦਾਰਥ** : ਤਟਿ - ਕਿਨਾਰਾ। ਕਾਲਿੰਦ੍ਰੀ - ਜਮੁਨਾ। ਬਿਲਾਸਾ - ਖੇਡ ਤਮਾਸ਼ਾ।

**ਭਾਵਾਰਥ** : ਅਸੀ ਆਪਣੇ ਦੇਸ਼ ਆਨੰਦ ਪੁਰ ਸਾਹਿਬ ਤੋ ਚਾਲੇ ਪਾਏ ਅਤੇ ਪਾਉਂਟਾ ਸ਼ਹਿਰ ਗਏ। ਉੱਥੇ ਪਹੁੰਚ ਕੇ ਜਮੁਨਾ ਨਦੀ ਦੇ ਕਿਨਾਰੇ ਖੇਡ ਕੀਤੇ ਅਤੇ ਕਈ ਪ੍ਰਕਾਰ ਦੇ ਤਮਾਸ਼ੇ ਵੇਖੇ।

ਤਹ ਕੇ ਸਿੰਘ ਘਨੇ ਚੁਨਿ ਮਾਰੇ।।
ਰੋਝ ਰੀਛ ਬਹੁ ਭਾਂਤਿ ਬਿਦਾਰੇ।।
ਫਤੇਸਾਹ ਕੋਪਾ ਤਬਿ ਰਾਜਾ।।
ਲੋਹ ਪਰਾ ਹਮ ਸੋ ਬਿਨੁ ਕਾਜਾ।।੩।।

**ਸ਼ਬਦਾਰਥ** : ਸਿੰਘ - ਬੱਬਰ ਸ਼ੇਰ। ਬਿਦਾਰੇ - ਮਾਰੇ। ਫਤੇ ਸ਼ਾਹ - ਸ੍ਰੀ ਨਗਰ ਗੜ੍ਹਵਾਲ ਦਾ ਰਾਜਾ।

**ਭਾਵਾਰਥ** : ਉਥੋਂ ਦੇ ਬਹੁਤ ਸਾਰੇ ਸ਼ੇਰ ਚੁਣ-ਚੁਣ ਕੇ ਮਾਰ ਸੁੱਟੇ। ਰੋਝ ਅਤੇ ਰਿਛੱ ਵੀ ਬਹੁਤ ਤਰ੍ਹਾਂ ਨਾਲ ਮਾਰੇ। ਸ੍ਰੀ ਨਗਰ ਗੜ੍ਹਵਾਲ ਦੇ ਰਾਜੇ ਨੇ ਸਾਡੇ ਉੱਤੇ ਚੜ੍ਹਾਈ ਕਰ ਦਿੱਤੀ ਅਤੇ ਬੇ-ਮਤਲਬ ਹੀ ਮੇਰੇ ਨਾਲ ਜੰਗ ਛੇੜ ਦਿੱਤੀ।

ਭੁਜੰਗ ਪ੍ਰਯਾਤ ਛੰਦ।।
ਤਹਾ ਸਾਹ ਸ੍ਰੀ ਸਾਹ ਸੰਗ੍ਰਾਮ ਕੋਪੇ।।
ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ।।
ਹਠੀ ਜੀਤ ਮੱਲੰ ਸੁ ਗਾਜੀ ਗੁਲਾਬੰ।।
ਰਣੰ ਦੇਖੀਐ ਰੰਗ ਰੂਪੰ ਸਹਾਬੰ।।੪।।

**ਸ਼ਬਦਾਰਥ** : ਸਹਾਂਬੰ - ਸੂਹਾ ਲਾਲ। ਪੰਜ ਬੀਰ - ਪੰਜ ਬਾਂਕੇ ਸੂਰਬੀਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਭੂਆ ਬੀਬੀ ਵੀਰੋ ਦੇ ਪੰਜ ਬਾਂਕੇ ਸੂਰਬੀਰ ਸਪੁਤ੍ਰ ਸਨ ਸੰਗ੍ਰਾਮ ਸ਼ਾਹ, ਜੀਤ ਮਲ, ਗੁਲਾਬ ਰਾਇ, ਮਹਾਰੀ ਚੰਦ, ਗੰਗਾ ਰਾਮ।

**ਭਾਵਾਰਥ** : ਇਸ ਜੰਗ ਵਿਚ ਸ੍ਰੀ ਸੰਗੋ ਸ਼ਾਹ ਬੜੇ ਗੁੱਸੇ ਵਿਚ ਲੜੇ। ਪੰਜਾਂ ਸੂਰਬੀਰ ਭਰਾਵਾਂ ਨੇ ਧਰਤੀ ਤੇ ਪੈਰ ਗਡ ਲਏ। ਜੀਤ ਮਲ ਅਤੇ ਗੁਲਾਬ ਚੰਦ ਜਿਹਨਾਂ ਦੇ ਚੇਹਰੇ ਰਣ ਭੂਮੀ ਵੇਖ ਕੇ ਬੀਰ ਰਸ ਨਾਲ ਲਾਲੋ-ਲਾਲ ਹੋ ਗਏ।

ਹਠਿਯੋ ਮਾਹਰੀ ਚੰਦਯੰ ਗੰਗ ਰਾਮੰ।।
ਜਿਨੇ ਕਿਤੀਯੰ ਜਿਤੀਯੰ ਫੌਜ ਤਾਮੰ।।
ਕੁਪੇ ਲਾਲ ਚੰਦੰ ਕੀਏ ਲਾਲ ਰੂਪੰ।।
ਜਿਨੈ ਗੰਜੀਯੰ ਗਰਬ ਸਿੰਘੰ ਅਨੂਪੰ।।੫।।

**ਸ਼ਬਦਾਰਥ** : ਕਿਤੀਯੰ - ਕਿਨੀਆਂ। ਤਾਮੰ - ਉਨ੍ਹਾਂ। ਗੰਜੀਯੰ - ਨੇੜੇ। ਗਰਬ - ਅਹੰਕਾਰ।

**ਭਾਵਾਰਥ** : ਮੰਹਾਰੀ ਚੰਦ ਅਤੇ ਗੰਗਾ ਰਾਮ ਵੀ ਯੁੱਧ ਦੇ ਮੈਦਾਨ ਵਿਚ ਖੜ੍ਹੇ ਸਨ ਜਿਹਨਾ ਨੇ ਉਹਨਾ ਦੀ ਕਿਨੀ ਫੌਜ ਮਾਰ ਲਈ। ਲਾਲ ਚੰਦ ਕ੍ਰੋਧ ਵਾਨ ਹੋਇਆ-ਹੋਇਆ ਲਾਲ਼ ਰੂਪ ਬਣਾ ਕੇ ਯੁੱਧ ਦੇ ਮੈਦਾਨ ਵਿਚ ਉਤਰ ਆਇਆ, ਜਿਸ ਦੀ ਗਰਜ ਨੇ ਸ਼ੇਰਾਂ ਦਾ ਅਹੰਕਾਰ ਤੋੜ ਦਿੱਤਾ।

ਕੁਪਿਓ ਮਾਹਰੂ ਕਾਹਰੂ ਰੂਪ ਧਾਰੇ।।
ਜਿਨੈ ਖਾਂਨ ਖਾਵੀਨੀਯੰ ਖੇਤ ਮਾਰੇ।।
ਕੁਪਿਓ ਦੇਵਤੇਸੰ ਦਯਾਰਾਮ ਜੁੱਧੰ।।
ਕੀਯੋ ਦ੍ਰੋਣ ਕੀ ਜਿਉ ਮਹਾ ਜੁੱਧ ਸੁੱਧੰ।।੬।।

**ਸ਼ਬਦਾਰਥ** : ਮਹਾਰੂ - ਮਹਾਰੀ ਚੰਦ। ਕਾਹਰੂ - ਕਹਿਰ ਭਰਿਆ। ਖਾਵੀਨੀਯੰ - ਖਾਨਾ ਦੇ ਖਾਨ। ਖੇਤ - ਯੁੱਧ ਦੇ ਮੈਦਾਨ ਵਿਚ। ਕੁਪਿਓ - ਕ੍ਰੋਧਿਤ। ਦੇਵਤੇਸੰ - ਬ੍ਰਾਹਮਣ। ਦ੍ਰੋਣ - ਦ੍ਰੋਣਾਚਾਰਯ।

**ਭਾਵਾਰਥ** : ਮਹਾਰੀ ਚੰਦ ਕਹਿਰ ਦਾ ਰੂਪ ਧਾਰ ਕੇ ਅਤਿ ਕ੍ਰੋਧਵਾਨ ਹੋਇਆ। ਜਿਨ੍ਹੇ ਖਾਨਾ ਦੇ ਸਰਦਾਰ ਜੰਗ ਵਿਚ ਮਾਰੇ ਸਨ। ਉੱਤਮ ਬ੍ਰਾਹਮਣ ਦਇਆ ਰਾਮ ਵੀ ਯੁੱਧ ਵਿਚ ਕ੍ਰੋਧਵਾਨ ਹੋਇਆ ਅਤੇ ਦ੍ਰੋਣਾਚਾਰਯ ਵਾਂਗ ਮਹਾਨ ਯੁੱਧ ਕੀਤਾ।

ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ।।
ਹਠੀ ਖਾਨ ਹਯਾਤ ਕੇ ਸੀਸ ਝਾਰੀ।।
ਉਠੀ ਛਿੱਛਿ ਇੱਛੰ ਕਢਾ ਮੇਝ ਜੋਰੰ।।
ਮਨੋ ਮਾਖਨੰ ਮੱਟਕੀ ਕਾਨ੍ਹ ਫੋਰੰ।।੭।।

**ਸ਼ਬਦਾਰਥ** : ਕੁਤਕੋ - ਲਾਲ ਰੰਗ ਦਾ ਗੁਰਜ ਵਰਗਾ ਮੋਟਾ ਸੋਟਾ। ਛਿੱਛ - ਛਿਟਾਂ। ਇੱਛੰ - ਇਸ ਤਰ੍ਹਾਂ। ਮੇਝ - ਚਰਬੀ। ਜੋਰੰ - ਜੋਰ ਨਾਲ।

**ਭਾਵਾਰਥ** : ਕ੍ਰਿਪਾਲ ਨਾਮਕ ਸੂਰਮਾ ਮੋਟਾ ਸੁੰਮਾ ਵਾਲਾ ਸੋਟਾ ਫੜਕੇ ਕ੍ਰੋਧਵਾਨ ਹੋਇਆ, ਅਤੇ ਹਯਾਤ ਖਾਨ ਸੂਰਬੀਰ ਦੇ ਸਿਰ ਤੇ ਮਾਰਿਆ। ਉਸ ਦੀ ਖੋਪੜੀ ਵਿਚੋਂ ਮਿਝ ਦੀਆਂ ਛਿਟਾਂ ਐਨੀ ਜ਼ੋਰ ਨਾਲ ਨਿਕਲੀਆਂ ਜਿਵੇਂ ਸ੍ਰੀ ਕ੍ਰਿਸ਼ਨ ਜੀ ਨੇ ਮਖੱਣ ਦੀ ਮਟਕੀ ਫੋੜ੍ਹ ਦਿੱਤੀ ਹੋਵੇ।

ਤਹਾਂ ਨੰਦ ਚੰਦੰ ਕੀਯੋ ਕੋਪੁ ਭਾਰੋ।।
ਲਗਾਈ ਬਰੱਛੀ ਕ੍ਰਿਪਾਣੰ ਸੰਭਾਰੋ।।
ਤੁਟੀ ਤੇਗ ਤ੍ਰਿੱਖੀ ਕਢੇ ਜੱਮਦੱਢੰ।।
ਹਠੀ ਰਾਖੀਯੰ ਲੱਜ ਬੰਸੰ ਸਨੱਢੰ।।੮।।

**ਸ਼ਬਦਾਰਥ** : ਤੁਟੀ - ਟੁੱਟੀ। ਜਮਦੱਡੰ - ਕਟਾਰ। ਬੰਸੰ - ਬੰਸ। ਸਨੱਢੰ - ਸੋਢੀ ਬੰਸ।

**ਭਾਵਾਰਥ** : ਉਥੇ ਯੁੱਧ ਦੇ ਮੈਦਾਨ ਵਿਚ ਦੀਵਾਨ ਨੰਦ ਚੰਦ ਨੇ ਬੜੇ ਕ੍ਰੋਧ ਨਾਲ

ਆਪਣੀ ਬਰਛੀ ਆਪਣੇ ਅੰਗ ਨਾਲ ਲਗਾ ਲਈ ਅਤੇ ਕ੍ਰਿਪਾਨ ਵੀ ਸੰਭਾਲ ਲਈ। ਜੰਗ ਕਰਦਿਆਂ ਹੋਇਆਂ ਉਸ ਦੀ ਤਲਵਾਰ ਟੁੱਟ ਗਈ ਅਤੇ ਫਿਰ ਉਸਨੇ ਕਟਾਰ ਕਢ ਲਈ। ਇਸ ਤਰ੍ਹਾਂ ਹਠੀ ਸੂਰਬੀਰ ਯੋਧਿਆਂ ਨੇ ਸੋਢੀ ਬੰਸ ਦੀ ਲੱਜਿਆ ਰਖ ਲਈ।

ਤਹਾਂ ਮਾਤਲੇਯੰ ਕ੍ਰਿਪਾਲੰ ਕ੍ਰੁੱਧੰ।।
ਛਕਿਯੋ ਛੋਭ ਛਤ੍ਰੀ ਕਰਯੋ ਜੁੱਧ ਸੁੱਧੰ।।
ਸਹੇ ਦੇਹ ਆਪੰ ਮਹਾਬੀਰ ਬਾਣੰ।।
ਕਰੋ ਖਾਨ ਬਾਨੀਨ ਖਾਲੀ ਪਲਾਣੰ।।੯।।

**ਸ਼ਬਦਾਰਥ** : ਮਾਤਲੇਯੰ - ਮਾਮਾ। ਛਕਿਯੋ - ਖਾਧਾ। ਛੋਭ - ਗੁੱਸਾ। ਬਾਨੀਨ - ਬਾਣ ਚਲਾਉਣ ਵਾਲੇ। ਪਲਾਣੰ - ਕਾਠੀਆਂ।

**ਭਾਵਾਰਥ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਮਾ ਕ੍ਰਿਪਾਲ ਚੰਦ ਨੇ ਯੁੱਧ ਦੇ ਮੈਦਾਨ ਵਿਚ ਬਹੁਤ ਕ੍ਰੋਧ ਕੀਤਾ। ਉਸ ਮਹਾਂਬੀਰ ਸੂਰਮੇ ਆਪਣੇ ਸਰੀਰ ਉੱਤੇ ਬੜੇ ਤੀਰ ਸਹਾਰੇ, ਅਤੇ ਬਾਂਕੇ ਪਠਾਣਾਂ ਦੇ ਘੋੜਿਆਂ ਦੀਆ ਕਾਠੀਆਂ ਦੀਆਂ ਨੂੰ ਖਾਲੀ ਕਰ ਦਿਤੱਾ।

ਹਠਿਯੋ ਸਾਹਬੰ ਚੰਦ ਖੇਤੰ ਖਤ੍ਰਿਯਾਣੰ।।
ਹਨੇ ਖਾਨ ਖੂਨੀ ਖੁਰਾਸਾਨ ਭਾਨੰ।।
ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ।।
ਬਚੇ ਪ੍ਰਾਨ ਲੈਕੈ ਸਿਪਾਹੀ ਸਿਧਾਰੇ।।੧੦।।

**ਸ਼ਬਦਾਰਥ** : ਖਤ੍ਰਿਯਾਣੰ - ਖਤ੍ਰੀਆਂ ਦੀ ਅਣਖ।

**ਭਾਵਾਰਥ** : ਉਥੇ ਸੂਰਬੀਰ ਖਤ੍ਰੀਆਂ ਦੀ ਆਣ ਅੱਲ ਵਾਲਾ ਸਾਹਿਬਚੰਦ ਯੁੱਧ ਦੇ ਮੈਦਾਨ ਵਿਚ ਆ ਕੇ ਖਲੋ ਗਿਆ। ਉਸ ਨੇ ਹਠੀਲੇ ਖਾਨ ਮਾਰ ਦਿੱਤੇ, ਅਤੇ ਖੁਰਾਸਾਨ ਦੇ ਕਈ ਪਠਾਣਾਂ ਨੂੰ ਮਾਰ ਮੁਕਾਇਆ। ਉਸ ਨੇ ਵਡੇ-ਵਡੇ ਸੂਹਣੇ ਸੂਰਮੇਂ ਮਾਰ ਦਿੱਤੇ। ਜਿਹੜੇ ਉਸ ਦੀ ਮਾਰ ਤੋਂ ਬਚ ਗਏ ਉਹ ਆਪਣੀਆਂ ਜਾਨਾ ਬਚਾ ਕੇ ਯੁੱਧ ਦੇ ਮੈਦਾਨ ਵਿਚੋਂ ਭੱਜ ਗਏ।

ਤਹਾਂ ਸਾਹ ਸੰਗ੍ਰਾਮ ਕੀਨੇ ਅਖਾਰੇ।।
ਘਨੇ ਖੇਤ ਮੋ ਖਾਨ ਖੂਨੀ ਲਤਾਰੇ।।

ਨ੍ਰਿਪੰ ਗੋਪਲਾਯੰ ਖਰੋ ਖੇਤ ਗਾਜੈ।।
ਮ੍ਰਿਗਾ ਝੁੰਡ ਮੱਧਿਯੰ ਮਨੋ ਸਿੰਘ ਰਾਜੈ।।੧੧।।

**ਸ਼ਬਦਾਰਥ** : ਅਖਾਰੇ – ਮੈਦਾਨ ਵਿਚ। ਮ੍ਰਿਗ ਝੁੰਡ – ਹਿਰਨਾਂ ਦੀ ਡਾਰ। ਸਿੰਘ – ਸ਼ੇਰ।

**ਭਾਵਾਰਥ** : ਇਸ ਲੜਾਈ ਦੇ ਮੈਦਾਨ ਵਿਚ ਸੰਗੋ ਸ਼ਾਹ ਨੇ ਬਹੁਤ ਕਰਤਬ ਵਿਖਾਏ। ਉਸ ਨੇ ਯੁੱਧ ਦੇ ਮੈਦਾਨ ਵਿਚ ਖੂਨੀ ਖਾਨ ਲਤਾੜ ਸੁੱਟੇ। ਰਾਜਾ ਗੋਪਾਲ ਮੈਦਾਨ ਵਿਚ ਆ ਕੇ ਇਸ ਤਰ੍ਹਾਂ ਗਰਜਣ ਲਗਾ, ਜਿਵੇਂ ਹਿਰਨਾ ਦੇ ਝੁੰਡ ਵਿਚ ਸ਼ੇਰ ਗਰਜਦਾ ਹੈ।

ਤਹਾਂ ਏਕ ਬੀਰੰ ਹਰੀ ਚੰਦ ਕੋਪਯੋ।।
ਭਲੀ ਭਾਂਤਿ ਸੋ ਖੇਤ ਮੋ ਪਾਵ ਰੋਪਯੋ।।
ਮਹਾਂ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ।।
ਲਗੈ ਜੌਨਿ ਕੇ ਤਾਹਿ ਪਾਰੈ ਪਧਾਰੇ।।੧੨।।

**ਸ਼ਬਦਾਰਥ** : ਜੌਨਿ ਕੇ – ਜਿਸਦੇ।

**ਭਾਵਾਰਥ** : ਉਥੇ ਜੰਗ ਵਿਚ ਰਾਜਾ ਹਰੀ ਚੰਦ ਵੀ ਆ ਗੱਜਿਆ। ਉਸਨੇ ਚੰਗੀ ਤਰ੍ਹਾਂ ਨਾਲ ਜੰਗ ਦੇ ਮੈਦਾਨ ਵਿਚ ਪੈਰ ਜਮਾ ਲਏ। ਉਸਨੇ ਬਹੁਤ ਕ੍ਰੋਧਵਾਨ ਹੋ ਕੇ ਕਾਹਲੀ-ਕਾਹਲੀ ਤੀਰ ਚਲਾਏ। ਜਿਸ ਦੇ ਸਰੀਰ ਉਤੇ ਉਹ ਲਗਦੇ, ਉਹ ਪਾਰ ਹੀ ਨਿਕਲ ਜਾਂਦੇ।

ਰਸਾਵਲ ਛੰਦ।।
ਹਰੀ ਚੰਦ ਕ੍ਰੁੱਧੰ।। ਹਨੇ ਸੂਰ ਸੁੱਧੰ।।
ਭਲੇ ਬਾਣ ਬਾਹੇ।। ਬਡੇ ਸੈਨ ਗਾਹੇ।।੧੩।।

**ਸ਼ਬਦਾਰਥ** : ਸੁੱਧੰ – ਚੰਗੇ।

**ਭਾਵਾਰਥ** : ਰਾਜੇ ਹਰੀ ਚੰਦ ਨੂੰ ਬਹੁਤ ਕ੍ਰੋਧ ਆ ਗਿਆ ਅਤੇ ਉਸਨੇ ਬਹੁਤ ਖਾਸ-ਖਾਸ ਯੋਧੇ ਮਾਰੇ। ਉਹਨਾ ਨੇ ਖੂਬ ਤੀਰ ਚਲਾਏ ਅਤੇ ਖੂਬ ਸਾਰੇ ਸੈਨਾਂ ਦੇ ਝੁੰਡ ਮਾਰੇ।

ਰਸੰ ਰੁੱਦ੍ਰ ਰਾਚੇ।। ਮਹਾਂ ਲੋਹ ਮਾਚੇ।।
ਹਨੇ ਸਸਤ੍ਰਧਾਰੀ।। ਲਿਟੇ ਭੂਪ ਭਾਰੀ।।੧੪।।

**ਸ਼ਬਦਾਰਥ** : ਮਾਚੇ - ਮਸਤ ਹੋ ਕੇ। ਲਿਟੇ - ਡਿਗੇ।
**ਭਾਵਾਰਥ** : ਹਰੀ ਚੰਦ ਰੁਦ੍ਰ ਰਸ ਵਿਚ ਰਚੇ ਹੋਏ ਸਨ ਅਤੇ ਉਹਨਾ ਨੇ ਬਹੁਤ ਵਡਾ ਯੁੱਧ ਮਚਾਇਆ। ਉਸਨੇ ਅਨੇਕਾਂ ਸ਼ਸ਼ਤਰਧਾਰੀਆਂ ਨੂੰ ਮਾਰ ਦਿਤਾ ਅਤੇ ਵਡੇ-ਵਡੇ ਰਾਜੇ ਰਣਭੂਮੀ ਵਿੱਚ ਮਰਕੇ ਡਿਗ ਪਏ।

ਤਬੈ ਜੀਤ ਮੱਲੰ।। ਹਰੀ ਚੰਦ ਭੱਲੰ।।
ਹ੍ਰਿਦੈ ਐਂਚ ਮਾਰਯੋ।। ਸੁ ਖੇਤੰ ਉਤਾਰਯੋ।।੧੫।।

**ਸ਼ਬਦਾਰਥ** : ਐਂਚ - ਖਿਚੱ ਕੇ। ਉਤਾਰਿਓ - ਭੁੰਜੇ ਸੁੱਟ ਲੈਣਾ।
**ਭਾਵਾਰਥ** : ਹਰੀ ਚੰਦ ਨੇ ਉਸ ਵੇਲੇ ਜੀਤ ਮਲ ਨੂੰ ਬੜੀ ਜ਼ੋਰ ਦੀ ਨੇਜ਼ਾ ਮਾਰਿਆ, ਜਿਹੜਾ ਉਸ ਦੀ ਛਾਤੀ ਵਿਚ ਵੱਜਾ ਅਤੇ ਉਹ ਰਣਭੂਮੀ ਵਿਚ ਡਿਗ ਪਿਆ।

ਲਗੇ ਬੀਰ ਬਾਣੰ।। ਰਿਸਿਯੋ ਤੇਜਿ ਮਾਣੰ।।
ਸਮੂਹ ਬਾਜ ਡਾਰੇ।। ਸੁਵਰਰੀ ਸਿਧਾਰੇ।।੧੬।।

**ਸ਼ਬਦਾਰਥ** : ਰਿਸਿਯੋ - ਕ੍ਰੋਧਵਾਨ। ਸਮੂਹ ਸਾਹਮਣੇ। ਬਾਜ - ਘੋੜੇ।
**ਭਾਵਾਰਥ** : ਜਦੋਂ ਯੋਧੇ ਨੂੰ ਬਾਣ ਲਗਦਾ ਤਾਂ ਉਹ ਤੇਜ ਪ੍ਰਤਾਪੀ ਹੋਰ ਵੀ ਕ੍ਰੋਧਵਾਨ ਹੋ ਜਾਂਦਾ, ਉਹ ਉਸ ਦੇ ਸਾਹਮਣੇ ਹੀ ਘੋੜੇ ਨੂੰ ਛੱਡ ਦਿੰਦਾ ਅਤੇ ਸੁਰਗਪੁਰੀ ਨੂੰ ਸਿਧਾਰ ਜਾਂਦਾ।

ਭੁਜੰਗ ਪ੍ਰਯਾਤ ਛੰਦ।।
ਖੁਲੈ ਖਾਨ ਖੂਨੀ ਖੁਰਾਸਾਨ ਖੱਗੰ।।
ਪਰੀ ਸਸਤ੍ਰ ਧਾਰੰ ਉਠੀ ਝਾਲ ਅੱਗੰ।।
ਭਈ ਤੀਰ ਭੀਰੰ ਕਮਾਣੰ ਕੜੱਕੇ।।
ਗਿਰੇ ਬਾਜ ਤਾਜੀ ਲਗੇ ਧੀਰ ਧੱਕੇ।।੧੭।।

**ਸ਼ਬਦਾਰਥ** : ਖੁਲੈ - ਖੋਲ੍ਹਈ। ਝਾਲ - ਭਬਕਾਂ। ਭੀਰੰ - ਪੀੜ।
**ਭਾਵਾਰਥ** : ਖੂਨੀ ਖਾਨਾ ਨੇ ਖੁਰਾਸਾਨ ਦੀਆਂ ਤਲਵਾਰਾਂ ਖੋਲ੍ਹੀਆਂ ਭਾਵ ਮਿਆਨਾਂ ਵਿਚੋਂ ਕਢੀਆਂ। ਸ਼ਸ਼ਤ੍ਰਾਂ ਦੀ ਜਦੋਂ ਮਾਰ ਤੇ ਮਾਰ ਪੈਂਦੀ ਹੈ, ਤਾਂ ਉਸ ਵਿਚੋਂ ਅੱਗ ਦੀਆਂ ਲਾਟਾਂ ਨਿਕਲਦੀਆਂ ਹਨ। ਉਥੇ ਤੀਰਾਂ ਦੀ ਭੀੜ ਹੋ ਗਈ ਅਤੇ ਕਮਾਣਾਂ ਕੜਾਕ-ਕੜਾਕ ਕਰਦੀਆਂ ਸਨ। ਅਰਬੀ ਘੋੜੇ ਵੀ ਡਿਗਦੇ ਜਾਂਦੇ ਹਨ ਅਤੇ ਜੋਧਿਆਂ ਦੇ ਇੱਕ ਦੂਜੇ ਨੂੰ ਧੱਕੇ ਲਗਦੇ ਹਨ।

ਬਜੀ ਭੇਰ ਭੁੰਕਾਰ ਧੁੱਕੇ ਨਗਾਰੇ।।
ਦੁਹੂ ਓਰ ਤੇ ਬੀਰ ਬੰਕੇ ਬਕਾਰੇ।।
ਕਰੇ ਬਾਹੁ ਆਘਾਤ ਸਸਤ੍ਰੰ ਪ੍ਰਹਾਰੰ।।
ਡਕੀ ਡਾਕਣੀ ਚਾਂਵਡੀ ਚੀਤਕਾਰੰ।।੧੮।।

**ਸ਼ਬਦਾਰਥ** : ਭੇਰੀ - ਛੋਟੇ ਨਗਾਰੇ। ਭੁੰਕਾਰ - ਭੂੰ-ਭੂੰ ਕਰਕੇ। ਬਕਾਰੇ - ਗੱਜੇ। ਬਾਹੁ - ਬਾਹਵਾਂ। ਅਘਾਤ - ਚੋਟ, ਵਾਰ। ਪ੍ਰਹਾਰੰ - ਮਾਰਦੇ ਹਨ। ਚੀਤਕਾਰੰ - ਚੀਕਾਂ ਮਾਰਦੀ। ਡਾਕਣੀ - ਚੁੜੇਲਾਂ। ਚਾਂਵਡੀ - ਇੱਲਾਂ।

**ਭਾਵਾਰਥ** : ਰਣ ਭੂਮੀ ਵਿਚ ਛੋਟੇ ਨਗਾਰਿਆਂ ਦੀ ਆਵਾਜ਼ ਹੋਈ ਅਤੇ ਨਗਾਰੇ ਗੂੰਜੇ। ਦੋਹਾਂ ਪਾਸਿਆਂ ਤੋਂ ਸੁਹਣੇ ਯੋਧੇ ਗੱਜੇ। ਸੂਰਮੇ ਬਾਹਵਾਂ ਦੇ ਬਲ ਨਾਲ ਸ਼ਸ਼ਤ੍ਰ ਨਾਲ ਵਾਰ ਕਰਦੇ ਹਨ ਚੁੜੇਲਾਂ ਬੋਲ ਰਹੀਆਂ ਹਨ ਅਤੇ ਇਲ੍ਹਾਂ ਨੇ ਚੀਕਾਂ ਮਾਰੀਆਂ।

ਦੋਹਰਾ।।

ਕਹਾ ਲਗੇ ਬਰਨਨ ਕਰੋ ਮਚਿਯੋ ਜੁੱਧੁ ਅਪਾਰ।।
ਜੇ ਲੁੱਝੇ ਜੁੱਝੇ ਸਭੇ ਭੱਜੇ ਸੂਰ ਹਜਾਰ।।੧੯।।

**ਸ਼ਬਦਾਰਥ** : ਲੁਝੇ - ਲੜੇ।

**ਭਾਵਾਰਥ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਂਉਦੇ ਹਨ - ਮੈਂ ਕਿਥੋਂ ਤਕ ਯੁੱਧ ਦਾ ਵਰਣਨ ਕਰਾਂ ਕਿਉਂਕਿ ਬੜਾ ਭਿਆਨਕ ਯੁੱਧ ਮਚਿਆ। ਜਿਹੜੇ ਸੂਰਮੇਂ ਸਨਮੁਖ ਹੋ ਕੇ ਲੜੇ ਉਹ ਸ਼ਹੀਦੀਆਂ ਪ੍ਰਾਪਤ ਕਰ ਗਏ ਅਤੇ ਹਜ਼ਾਰਾਂ ਸੂਰਮੇ ਰਣ ਦੇ ਮੈਦਾਨ ਵਿਚੋਂ ਡਰਦੇ ਭੱਜ ਗਏ।

ਭੁਜੰਗ ਪ੍ਰਯਾਤ ਛੰਦ।।

ਭਜਿਯੋ ਸਾਹ ਪਾਹਾੜ ਤਾਜੀ ਤ੍ਰਿਪਾਯੰ।।
ਚਲਿਯੋ ਬੀਰੀਯਾ ਤੀਰੀਯਾ ਨਾ ਚਲਾਯੰ।।
ਜਸੋ ਡੱਢਵਾਲੰ ਮਧੁੱਕਰ ਸੁ. ਸਾਹੰ।।
ਭਜੇ ਸੰਗਿ ਲੈ. ਕੈ ਸੁ ਸਾਰੀ ਸਿਪਾਹੰ।।੨੦।।

**ਸ਼ਬਦਾਰਥ** : ਪਹਾੜ - ਪਰਬਤੀ। ਸ਼ਾਹ - ਰਾਜਾ। ਸਿਪਾਹੰ - ਫ਼ੌਜ। ਤ੍ਰਪਾਯੰ - ਦੁੜਾ ਕੇ।

**ਭਾਵਾਰਥ** : ਅਖੀਰ ਨੂੰ ਪਹਾੜੀ ਰਾਜਾ ਆਪਣਾ ਘੋੜਾ ਭਜਾ ਕੇ ਲੈ ਗਿਆ।

ਬੀਰ ਸਿੰਘ ਵੀ ਭੱਜ ਗਿਆ ਅਤੇ ਤੀਰ ਨਾਂ ਚਲਾ ਸਕਿਆ। ਜੱਸਵਾਲੀਆ, ਡੱਡਵਾਲੀਆ ਅਤੇ ਮਧੁਕਰ ਦੇ ਰਾਜੇ ਵੀ ਸਾਰੀ ਫ਼ੌਜ ਨੂੰ ਲੈਕੇ ਭੱਜ ਗਏ।

ਚੱਕ੍ਰਤ ਚੌਪਿਯੋ ਚੰਦ ਗਾਜੀ ਚੰਦੇਲੰ।।
ਹਠੀ ਹਰੀ ਚੰਦੰ ਗਹੇ ਹਾਥ ਸੇਲੰ।।
ਕਰਿਯੋ ਸੁਆਮਿ ਧਰਮੰ ਮਹਾ ਰੋਸ ਰੁੱਝਿਯੰ।।
ਗਿਰਿਯੋ ਟੂਕ ਟੂਕ ਹ੍ਵੈ ਇਸੋ ਸੂਰ ਜੁੱਝਿਯੰ।।੨੧।।

**ਸ਼ਬਦਾਰਥ** : ਚਕ੍ਰਿਤ - ਹੈਰਾਨ। ਚੌਪਯੋ - ਜੋਸ਼ ਵਿਚ ਆਇਆ। ਸੁਆਮਿ ਧਰਮੰ - ਵਫ਼ਾਦਾਰੀ, ਨਮਕਹਲਾਲੀ। ਰੁੱਝਿਯੰ - ਜੁਟ ਗਏ।

**ਭਾਵਾਰਥ** : ਰਾਜਾ ਬਹਾਦਰ ਚੰਦੇਲੀਆ ਹੈਰਾਨ ਹੋ ਕੇ, ਜੋਸ਼ ਵਿਚ ਆ ਗਿਆ ਉਧਰੋ ਹਠੀ ਹਰੀ ਚੰਦ ਰਾਜਾ ਵੀ ਹੱਥ ਵਿਚ ਬਰਛੀ ਫੜਕੇ ਆਇਆ। ਉਹ ਆਪਣੇ ਸੁਆਮੀ ਧਰਮ ਦੀ ਪਾਲਣਾ ਕਰਦਾ ਹੋਇਆ ਬਹੁਤ ਗੁੱਸੇ ਵਿੱਚ ਜੰਗ ਵਿੱਚ ਰੁੱਝ ਗਿਆ। ਉਹ ਇਸ ਤਰ੍ਹਾਂ ਲੜਿਆ ਕਿ ਟੁਕੜੇ-ਟੁਕੜੇ ਹੋ ਕੇ ਜੂੱਝ ਮਰਿਆ।

ਤਹਾਂ ਖਾਨ ਨੈਜਾਬਤੈ ਆਨ ਕੈ ਕੈ।।
ਹਨਿਓ ਸਾਹ ਸੰਗ੍ਰਾਮ ਕੋ ਸਸਤ੍ਰ ਲੈ ਕੈ।।
ਕਿਤੈ ਖਾਨ ਬਾਨੀਨ ਹੂੰ ਅਸਤ੍ਰ ਝਾਰੇ।।
ਸਹੀ ਸਾਹ ਸੰਗ੍ਰਾਮ ਸੁਰਰੀ ਸਿਧਾਰੇ।।੨੨।।

**ਸ਼ਬਦਾਰਥ** : ਹਨਿਓ - ਮਾਰ ਦਿੱਤਾ। ਸਹੀ - ਠੀਕ। ਬਾਨੀਨ - ਪ੍ਰਧਾਨ।

**ਭਾਵਾਰਥ** : ਉੱਥੇ ਹੀ ਨਜਾਬਤ ਖਾਨ ਨੇ ਆਣ ਕੇ ਸੰਗੋ ਸ਼ਾਹ ਨੂੰ ਸ਼ਸ਼ਤਰਾਂ ਨਾਲ ਮਾਰਿਆ। ਕਈ ਪ੍ਰਧਾਨ ਖਾਨਾਂ ਨੂੰ ਵੀ ਤੀਰਾਂ ਤੇ ਬਰਛਿਆਂ ਨਾਲ ਮਾਰਿਆ। ਠੀਕ ਸੰਗੋ ਸ਼ਾਹ ਵੀ ਸੂਰਗ ਨੂੰ ਸਿਧਾਰ ਗਏ।

ਦੋਹਰਾ।।

ਮਾਰਿ ਨਜਾਬਤ ਖਾਂਨ ਕੋ ਸੰਗੋ ਜੁਝੈ ਜੁਝਾਰ।।
ਹਾਹਾ ਇਹ ਲੋਕੈ ਭਇਓ ਸੁਰਗ ਲੋਕ ਜੈਕਾਰ।।੨੩।।

**ਸ਼ਬਦਾਰਥ** : ਜੁਝਾਰ - ਸ਼ਹੀਦ।

**ਭਾਵਾਰਥ** : ਨਜਾਬਤ ਖਾਨ ਨੂੰ ਮਾਰਕੇ ਸੰਗੋ ਸ਼ਾਹ ਆਪ ਵੀ ਸ਼ਹੀਦ ਹੋ ਗਿਆ। ਇਸ ਲੋਕ ਵਿਚ ਹਾਹਾਕਾਰ ਮਚ ਗਈ ਪਰ ਸਵਰਗ ਲੋਕ ਵਿਚ ਜੈ-ਜੈ ਕਾਰ ਹੋਈ।

ਭੁਜੰਗ ਛੰਦ।।

ਲਖੇ ਸਾਹ ਸੰਗ੍ਰਾਮ ਜੁੱਝੇ ਜੁਝਾਰੰ।।
ਤਵੰ ਕੀਟ ਬਾਣੰ ਕਮਾਣੰ ਸੰਭਾਰੰ।।
ਹਨਿਯੋ ਏਕ ਖਾਨੰ ਖਿਆਲੰ ਖਤੰਗੀ।।
ਡਸਿਯੋ ਸਤ੍ਰ ਕੋ ਜਾਨੁ ਸਯਾਮੰ ਭੁਜੰਗੀ।।੨੪।।

**ਸ਼ਬਦਾਰਥ** : ਲਖੇ - ਵੇਖੇ। ਖਿਆਲੰ - ਧਿਆਨ ਨਾਲ। ਭੁਜੰਗੰ - ਕਾਲੇ ਨਾਗ।

**ਭਾਵਾਰਥ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਂਉਂਦੇ ਹਨ - ਹੇ ਮੇਰੇ ਅਕਾਲ ਪੁਰਖ, ਸੰਗੋ ਸ਼ਾਹ ਨੂੰ ਸ਼ਹੀਦ ਹੁੰਦਿਆਂ ਹੋਇਆਂ ਵੇਖ ਕੇ ਮੈਂ ਤੇਰੇ ਦਾਸ ਨੇ ਤੀਰ ਕਮਾਨ ਸੰਭਾਲਿਆ। ਇਕ ਪਠਾਣ ਨੂੰ ਨਿਸ਼ਾਨਾ ਬੰਨ੍ਹ ਕੇ ਤੀਰ ਮਾਰਿਆ। ਇੰਜ ਪ੍ਰਤੀਤ ਹੋਇਆ ਜਿਵੇਂ ਦੁਸ਼ਮਣ ਨੂੰ ਕਾਲ਼ਾ ਸੱਪ ਡੰਗ ਗਿਆ ਹੋਵੇ।

ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ।।
ਮੁਖੰ ਭੀਖਣੰ ਖਾਨ ਕੇ ਤਾਨ ਮਾਰਯੋ।।
ਭਜਿਯੋ ਖਾਨ ਖੂਨੀ ਰਹਿਯੋ ਖੇਤ ਤਾਜੀ।।
ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ।।੨੫।।

**ਸ਼ਬਦਾਰਥ** : ਤਜੇ - ਤਿਆਗ ਦਿੱਤੇ। ਬਾਜੀ-ਘੋੜਾ।

**ਭਾਵਾਰਥ** : ਉਹ ਪਠਾਣ ਭੀਖਣ ਖ਼ਾਨ ਜ਼ਮੀਨ ਤੇ ਡਿੱਗ ਪਿਆ ਤਾਂ ਮੈਂ ਦੂਜਾ ਤੀਰ ਸੰਭਾਲਿਆ। ਉਹ ਦੂਸਰਾ ਤੀਰ ਭੀਖਣ ਖਾਨ ਦੇ ਸਾਹਮਣੇ ਚਲਾ ਦਿੱਤਾ। ਕਾਤਲ ਪਠਾਣ ਮੈਦਾਨ ਛੱਡ ਕੇ ਭੱਜ ਗਿਆ ਪਰ ਘੋੜਾ ਮੈਦਾਨ ਵਿਚ ਹੀ ਰਹਿ ਗਿਆ। ਮੇਰਾ ਤੀਸਰਾ ਬਾਣ ਘੋੜੇ ਨੂੰ ਲਗਾ ਅਤੇ ਉਸ ਨੇ ਆਪਣੇ ਪ੍ਰਾਣ ਤਿਆਗ਼ ਦਿੱਤੇ।

ਛੁਟੀ ਮੂਰਛਨਾ ਹਰੀਚੰਦੰ ਸੰਭਾਰੇ।।
ਗਹੇ ਬਾਣ ਕਾਮਾਣ ਭੇ ਐਚ ਮਾਰੇ।।
ਲਗੇ ਅੰਗ ਜਾਂ ਕੇ ਰਹੇ ਨਾ ਸੰਭਾਰੰ।।
ਤਨੰ ਤਿਆਗਤੇ ਦੇਵਲੋਕੰ ਪਧਾਰੰ।।੨੬।।

**ਸ਼ਬਦਾਰਥ** : ਮੁਰਛਨਾ - ਬੇਹੋਸ਼ੀ। ਕੇ - ਦੁਆਰਾ।

**ਭਾਵਾਰਥ** : ਐਨੇ ਚਿਰ ਵਿਚ ਹਰੀ ਚੰਦ ਨੂੰ ਹੋਸ਼ ਆ ਗਈ ਅਤੇ ਉਹ ਰਣ

ਭੂਮੀ ਵਿਚ ਆ ਗਿਆ। ਉਸ ਨੇ ਤੀਰ ਫੜਕੇ ਖਿੱਚਕੇ ਕਮਾਨ ਨਾਲ ਚਲਾਏ। ਜਿਸ ਦੇ ਸਰੀਰ ਨੂੰ ਤੀਰ ਵੱਜੇ, ਉਸ ਨੂੰ ਆਪਣੀ ਹੋਸ਼ ਨਾਂ ਰਹੀ, ਅਤੇ ਉਹ ਸਰੀਰ ਤਿਆਗ ਕੇ ਦੇਵ ਲੋਕ ਨੂੰ ਪਧਾਰ ਜਾਂਦਾ।

ਦੁਯੰ ਬਾਣ ਖੈਚੇ ਇਕੰ ਬਾਰ ਮਾਰੇ।।
ਬਲੀ ਬੀਰ ਬਾਜੀਨ ਤਾਜੀ ਬਿਦਾਰੇ।।
ਜਿਸੈ ਬਾਨ ਲਾਗੈ ਰਹੈ ਨ ਸੰਭਾਰੰ।।
ਤਨੰ ਬੇਧਿ ਕੈ ਤਾਹਿ ਪਾਰੰ ਸਿਧਾਰੰ।।੨੭।।

**ਸ਼ਬਦਾਰਥ** : ਬਾਜੀਨ - ਜੀਨਾਂ ਸਮੇਤ।

**ਭਾਵਾਰਥ** : ਰਾਜਾ ਹਰੀ ਚੰਦ ਪਹਾੜੀਆ ਐਨਾ ਯੋਧਾ ਸੀ ਕਿ, ਦੋ ਬਾਂਣਾ ਨੂੰ ਧਨੁਖ ਤੇ ਧਰ ਕੇ ਇਕੋ ਵਾਰ ਚਲਾ ਲੈਂਦਾ ਸੀ। ਇਹੋ ਜਿਹਾ ਬਲਵਾਨ ਯੋਧਾ ਸੀ ਕਿ ਵੱਡੇ-ਵੱਡੇ ਬਲਵਾਨ ਯੋਧਿਆਂ ਅਤੇ ਘੋੜਿਆਂ ਨੂੰ ਵੀ ਮਾਰੀ ਜਾਂਦਾ ਸੀ। ਹਰੀ ਚੰਦ ਦਾ ਤੀਰ ਜਿਸ ਨੂੰ ਵੀ ਵੱਜਦਾ ਸੀ, ਉਸਨੂੰ ਹੋਸ਼ ਨਹੀਂ ਸੀ ਰਹਿੰਦੀ। ਤੀਰ ਉਸ ਦੇ ਸਰੀਰ ਨੂੰ ਵਿੰਨ੍ਹ ਕੇ ਪਾਰ ਚਲਾ ਜਾਂਦਾ ਸੀ।

ਸਭੈ ਸ੍ਵਾਮ ਧਰਮੀ ਸੁ ਬੀਰੰ ਸੰਭਾਰੇ।।
ਡਕੀ ਡਾਕਣੀ ਭੂਤ ਪ੍ਰੇਤੰ ਬਕਾਰੇ।।
ਹਸੈ ਬੀਰ ਬੈਤਾਲ ਔ ਸੁੱਧ ਸਿੱਧੰ।।
ਚਵੀ ਚਾਵਡੀਯੰ ਉਡੀ ਗ੍ਰਿੱਧ ਬ੍ਰਿੱਧੰ।।੨੮।।

**ਸ਼ਬਦਾਰਥ** : ਸਿੱਧੰ - ਕਰਾਮਾਤੀ ਸਾਧੂ।

**ਭਾਵਾਰਥ** : ਸਰੇਸ਼ਟ ਯੋਧੇ ਹਰੀ ਚੰਦ ਨੇ ਆਪਣੇ ਮਾਲਕ ਰਾਜੇ ਦੇ ਸਾਰੇ ਉਪਕਾਰਾਂ ਨੂੰ ਯਾਦ ਕਰਕੇ ਯੁੱਧ ਕੀਤਾ। ਜਿਸ ਕਰਕੇ ਜੰਗ ਚੋਂ ਫੌਜਾਂ ਭੱਜ ਗਈਆਂ, ਭੂਤ ਪ੍ਰੇਤ ਵੀ ਰੌਲਾ ਪਾਉਣ ਲੱਗੇ। ਸਾਰੇ ਬੀਰ, ਬੇਤਾਲ, ਨਿਸ਼ਕਲੰਕ ਸਿੱਧ ਖੁਸ਼ ਹੋਏ। ਇੱਲ੍ਹਾਂ ਅਤੇ ਵੱਡੀਆਂ ਗਿਰਝਾਂ ਉੱਡੀਆਂ ਅਤੇ ਬੋਲੀਆਂ।

ਹਰੀ ਚੰਦ ਕੋਪੇ ਕਮਾਣੰ ਸੰਭਾਰੰ।।
ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ।।
ਦੁਤੀਯ ਤਾਕ ਕੈ ਤੀਰ ਮੋ ਕੌ ਚਲਾਯੰ।।
ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ।।੨੯।।

**ਸ਼ਬਦਾਰਥ** : ਬਾਜੀਯੰ - ਘੋੜੇ ਨੂੰ। ਦਈਵ - ਅਕਾਲ ਪੁਰਖ ਨੇ।
**ਭਾਵਾਰਥ** : ਹਰੀ ਚੰਦ ਧਨੁੱਖ ਫੜਕੇ ਗੁੱਸੇ ਵਿੱਚ ਆ ਗਿਆ ਅਤੇ ਮੇਰੇ ਘੋੜੇ ਨੂੰ ਪਹਿਲਾ ਤੀਰ ਮਾਰਿਆ। ਫਿਰ ਦੂਸਰਾ ਤੀਰ ਨਿਸ਼ਾਨਾ ਬੰਨ੍ਹ ਕੇ ਮੈਨੂੰ ਮਾਰਿਆ। ਮੈਨੂੰ ਉਸ ਅਕਾਲ ਪੁਰਖ ਨੇ ਰੱਖ ਲਿਆ ਅਤੇ ਉਹ ਤੀਰ ਮੇਰੇ ਕੰਨ ਨਾਲੋਂ ਛੂਹ ਕੇ ਲੰਘ ਗਿਆ।

ਤ੍ਰਿਤੀਯ ਬਾਣ ਮਾਰਯੋ ਸੁ ਪੇਟੀ ਮਝਾਰੰ।।
ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ।।
ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ।।
ਕਲੰ ਕੇਵਲੰ ਜਾਨ ਦਾਸੰ ਬਚਾਯੰ।।੩੦।।

**ਸ਼ਬਦਾਰਥ** : ਚਿਲਕਤੰ - ਸੰਜੋਆਂ। ਚਰਮੰ - ਚਮੜੀ। ਕਲੰ - ਕਾਲ ਨੇ। ਕੇਵਲ - ਸਿਰਫ।
**ਭਾਵਾਰਥ** : ਹਰੀ ਚੰਦ ਨੇ ਤੀਸਰਾ ਬਾਣ ਮੇਰੀ ਪੇਟੀ ਵਿੱਚ ਮਾਰਿਆ। ਉਹ ਸੰਜੋਆਂ ਦੀ ਪੇਟੀ ਨੂੰ ਵਿੰਨ੍ਹ ਕੇ ਪਾਰ ਨਿਕਲ ਆਇਆ। ਉਸ ਦੇ ਤੀਰ ਦੀ ਚੁੰਝ ਥੋੜੀ ਜਹੀ ਮੇਰੀ ਚਮੜੀ ਵਿਚ ਚੁਭੀ, ਪਰ ਕੁਝ ਖ਼ਾਸ ਜ਼ਖ਼ਮ ਨਾਂ ਹੋਇਆ। ਉਸ ਅਕਾਲ ਪੁਰਖ ਪ੍ਰਭੂ ਨੇ ਮੈਨੂੰ ਆਪਣਾ ਦਾਸ ਜਾਣਕੇ ਬਚਾ ਲਿਆ।

ਰਸਾਵਲ ਛੰਦ।।

ਜਬੈ ਬਾਣ ਲਾਗਯੋ।। ਤਬੈ ਰੋਸ ਜਾਗਯੋ।।
ਕਰੰ ਲੈ ਕਮਾਣੰ।। ਹਨੰ ਬਾਣ ਤਾਣੰ।।੩੧।।

**ਸ਼ਬਦਾਰਥ** : ਕਰੰ - ਹਥ। ਹਨੰ - ਮਾਰੇ।
**ਭਾਵਾਰਥ** : ਜਦੋਂ ਮੈਨੂੰ ਤੀਰ ਲਗਾ ਤਾਂ ਮੇਰੇ ਅੰਦਰ ਬੀਰ ਰਸ ਜਾਗ੍ਰਤ ਹੋ ਉਠਿਆ। ਮੈਂ ਆਪਣੇ ਹੱਥਾਂ ਵਿਚ ਕਮਾਨ ਲੈਕੇ ਤੀਰ ਚਲਾਏ।

ਸਭੈ ਬੀਰ ਧਾਏ। ਸਰੋਘੰ ਚਲਾਏ।।
ਤਬੈ ਤਾਕਿ ਬਾਣੰ।। ਹਨਯੋ ਏਕ ਜੁਆਣੰ।।੩੨।।

**ਸ਼ਬਦਾਰਥ** : ਸਰੋਘੰ - ਬਹੁਤ ਸਾਰੇ ਤੀਰ।
**ਭਾਵਾਰਥ** : ਸਾਰੇ ਹੀ ਯੋਧੇ ਭੱਜ ਗਏ ਜਦੋਂ ਮੈਂ ਤੀਰਾਂ ਦੀ ਵਰਖਾ ਕੀਤੀ। ਫਿਰ ਮੈਂ ਇਕ ਜਵਾਨ ਨੂੰ ਨਿਸ਼ਾਨਾ ਬਣਾ ਰੇ ਤੀਰ ਚਲਾਇਆ ਅਤੇ ਉਸ ਨੂੰ ਮਾਰ ਦਿੱਤਾ।

ਹਰੀਚੰਦ ਮਾਰੇ।। ਸੁ ਜੋਧਾ ਲਤਾਰੇ।।
ਸੁ ਕਾਰੋੜ ਰਾਯੰ।। ਵਹੈ ਕਾਲ ਘਾਯੰ।।੩੩।।

**ਸ਼ਬਦਾਰਥ** : ਰਾਯੰ - ਰਾਜੇ। ਘਾਯੰ - ਮਾਰ ਮੁਕਾਏ।

**ਭਾਵਾਰਥ** : ਅਸੀਂ ਹਰੀ ਚੰਦ ਰਾਜੇ ਨੂੰ ਮਾਰ ਦਿੱਤਾ ਅਤੇ ਉਸਦੇ ਯੋਧਿਆਂ ਨੂੰ ਲਤਾੜ ਦਿੱਤਾ। ਕਾਰੋੜ ਦੇ ਰਾਜੇ ਨੂੰ ਵੀ ਕਾਲ ਨੇ ਮਾਰ ਮੁਕਾਇਆ।

ਰਣੰ ਤਿਆਗਿ ਭਾਗੇ।। ਸਭੈ ਤ੍ਰਾਸ ਪਾਗੇ।।
ਭਈ ਜੀਤ ਮੇਰੀ।। ਕ੍ਰਿਪਾ ਕਾਲ ਕੇਰੀ।।੩੪।।

**ਸ਼ਬਦਾਰਥ** : ਤ੍ਰਾਸ - ਡਰ। ਪਾਗੇ - ਭਜ ਗਏ।

**ਭਾਵਾਰਥ** : ਸਾਰੇ ਰਾਜੇ ਡਰ ਦੇ ਮਾਰੇ ਮੈਦਾਨ ਛੱਡ ਕੇ ਭੱਜ ਗਏ। ਹੇ ਅਕਾਲ ਪੁਰਖ! ਤੇਰੀ ਕਿਰਪਾ ਨਾਲ ਹੀ ਮੇਰੀ ਜਿਤੱ ਹੋਈ।

ਰਣੰ ਜੀਤਿ ਆਏ।। ਜਯੰ ਗੀਤ ਗਾਏ।।
ਧਨੰ ਧਾਰ ਬਰਖੇ।। ਸਭੈ ਸੂਰ ਹਰਖੇ।।੩੫।।

**ਸ਼ਬਦਾਰਥ** : ਜਯੰ - ਫਤਿਹ ਦੇ ਗੀਤ। ਧੰਨ-ਧਾਰ - ਧੰਨ ਦਾ ਮੀਂਹ। ਹਰਖੇ - ਖੁਸ਼ ਹੋਏ।

**ਭਾਵਾਰਥ** : ਅਸੀ ਯੁੱਧ ਜਿੱਤ ਕੇ ਵਾਪਸ ਆ ਗਏ। ਜਿਤੱਣ ਦੀ ਖੁਸ਼ੀ ਵਿੱਚ ਜਿੱਤ ਦੇ ਗੀਤ ਗਾਏ। ਧੰਨ ਦੀ ਬਹੁਤ ਵਰਖਾ ਕੀਤੀ ਅਤੇ ਸੂਰਬੀਰ ਬਹੁਤ ਪ੍ਰਸੰਨ ਹੋਏ।

ਦੋਹਰਾ।।
ਜੁੱਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਵ।।
ਕਾਹਲੂਰ ਮੈ ਬਾਂਧਿਯੋ ਆਨ ਅਨੰਦਪੁਰ ਗਾਵ।।੩੬।।

**ਸ਼ਬਦਾਰਥ** : ਬਾਂਧਿਯੋ - ਵਸਾਇਆ।

**ਭਾਵਾਰਥ** : ਜਦੋਂ ਅਸੀ ਜੰਗ ਜਿੱਤ ਕੇ ਵਾਪਸ ਆਏ ਤਾਂ ਸੂਰਮਿਆਂ ਦੇ ਪਾਂਉਟੇ ਸਾਹਿਬ ਵਿੱਚ ਖੁਸ਼ੀ ਨਾਲ ਪੈਰ ਨਹੀ ਸੀ ਲਗ ਰਹੇ। ਫਿਰ ਅਸੀ ਕਹਲੋਰ ਦੀ ਰਿਆਸਤ ਵਿਚ ਆਕੇ ਅਨੰਦਪੁਰ ਪਿੰਡ ਵਸਾ ਲਿਆ।

ਜੇ ਜੇ ਨਰ ਤੱਹ ਨਾ ਭਿਰੇ ਦੀਨੇ ਨਗਰ ਨਿਕਾਰ।।
ਜੇ ਤਿਹ ਠਉਰ ਭਲੇ ਭਿਰੇ ਤਿਨੈ ਕਰੀ ਪ੍ਰਤਿਪਾਰ।।੩੭।।

**ਸ਼ਬਦਾਰਥ** : ਤੱਹ – ਓਥੇ।

**ਭਾਵਾਰਥ** : ਜਿਹੜੇ ਲੋਕ ਪਾਉਂਟਾ ਸਾਹਿਬ ਵਿਚ ਨਹੀ ਸੀ ਲੜੇ, ਉਹਨਾ ਨੂੰ ਅਨੰਦਪੁਰ ਸਾਹਿਬ ਵਿਚੋਂ ਬਾਹਰ ਕੱਢ ਦਿੱਤਾ। ਜਿਹੜੇ ਉਸ ਥਾਂ ਤੇ ਚੰਗਾ ਸਨਮੁਖ ਹੋ ਕੇ ਲੜੇ, ਉਹਨਾ ਦੀ ਅਸੀ ਚੰਗੀ ਤਰ੍ਹਾਂ ਪ੍ਰਤਿਪਾਲਣਾ ਕੀਤੀ।

ਚਉਪਈ।।

ਬਹੁਤ ਦਿਵਸ ਇਹ ਭਾਂਤਿ ਬਿਤਾਏ।।
ਸੰਤ ਉਬਾਰ ਦੁਸਟ ਸਭ ਘਾਏ।।
ਟਾਂਗ ਟਾਂਗ ਕਰਿ ਹਨੇ ਨਿਦਾਨਾ।।
ਕੂਕਰ ਜਿਮਿ ਤਿਨ ਤਜੇ ਪਰਾਨਾ।।੩੮।।

**ਸ਼ਬਦਾਰਥ** : ਜਿਮਿ – ਵਾਂਗ। ਕੂਕਰ – ਕੁੱਤੇ।

**ਭਾਵਾਰਥ** : ਇਸ ਤਰ੍ਹਾਂ ਅਸੀ ਬਹੁਤ ਦਿਨ ਸੁਖ ਨਾਲ ਗੁਜ਼ਾਰੇ। ਸੰਤਾਂ ਨੂੰ ਬਚਾ ਲਿਆ ਅਤੇ ਸਾਰੇ ਦੁਸ਼ਟ ਮਾਰ ਦਿੱਤੇ। ਉਨ੍ਹਾਂ ਅਗਿਆਨੀ ਦੁਸ਼ਟਾਂ ਨੂੰ ਟੰਗ-ਟੰਗ ਕੇ ਮਾਰ ਦਿੱਤਾ ਅਤੇ ਉਹਨਾ ਨੇ ਕੁੱਤਿਆਂ ਵਾਂਗ ਆਪਣੇ ਪ੍ਰਾਣ ਤਿਆਗ ਦਿੱਤੇ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਭੰਗਾਣੀ ਜੁੱਧ ਬਰਨਨੰ ਨਾਮ ਅਸਟਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।।੮।। ਅਫਜੂ।।੩੨੦।।*
*ਇਥੇ ਸੁਹਣੇ ਬਚਿਤੱਰ ਨਾਟਕ ਗ੍ਰੰਥ ਦਾ ਭੰਗਾਣੀ ਨਾਮਕ ਸਥਾਨ ਦਾ ਪ੍ਰਸਿਧ ਜੰਗ ਵਰਣਨ ਕਰਨ ਵਾਲਾ ਅਠਵਾਂ ਅਧਿਆਇ ਸਮਾਪਤ ਹੈ, ਸੁਭ ਹੈ।*

੯

# ਨਦੌਣ ਜੁੱਧ

ਨਦੌਨ, ਕਾਂਗੜੇ ਦੇ ਜ਼ਿਲ੍ਹੇ ਹਮੀਰਪੁਰ ਦੀ ਤਹਿਸੀਲ, ਖਾਨਾ ਦੋਆਬਾ ਦੇ ਪਿੰਡ ਕਟੋਚ ਰਾਜਪੂਤਾਂ ਦੀ ਰਾਜਧਾਨੀ ਹੈ। ਇਹ ਸਥਾਨ ਕਾਂਗੜੇ ਤੋਂ ਦੱਖਣ ਪੂਰਬ ਵਿੱਚ ਵੀਹ ਮੀਲ ਦੇ ਫਾਸਲੇ ਤੇ ਦਰਿਆ ਬਿਆਸਾ ਦੇ ਕੰਢੇ ਤੇ ਹੈ। ਪਹਾੜੀ ਰਾਜਿਆਂ ਨੇ ਔਰੰਗਜ਼ੇਬ ਦੀ ਸਰਕਾਰ ਨੂੰ ਤਿੰਨ ਸਾਲਾਂ ਤੋਂ ਕਰ ਨਹੀ ਸੀ ਦਿੱਤਾ, ਇਸ ਕਰ ਨੂੰ ਉਗਰਾਹੁਣ ਵਾਸਤੇ ਔਰੰਗਜ਼ੇਬ ਨੇ ਮੀਆਂ ਖ਼ਾਨ ਨੂੰ ਸੰਮਤ ੧੭੪੬ ਵਿੱਚ ਭੇਜਿਆ। ਮੀਆਂ ਖ਼ਾਨ ਆਪ ਤਾਂ ਜੰਮੂ ਵਲ ਚਲਿਆ ਗਿਆ, ਅਤੇ ਆਪਣੇ ਭਤੀਜੇ ਅਲਫ਼ਖ਼ਾਨ ਨੂੰ ਫੌਜ ਦੇ ਕੇ ਪਹਾੜੀ ਰਾਜਿਆਂ ਵਲ ਭੇਜ ਤਿੱਤਾ। ਅਲਫ਼ ਖ਼ਾਨ ਨੇ ਕਾਂਗੜੇ ਵਲ ਜਾ ਕੇ ਕ੍ਰਿਪਾਲ ਚੰਦ ਨੂੰ ਘੇਰ ਲਿਆ। ਉਸ ਨੇ ਰਕਮ ਦੇਕੇ ਸੁਲਹ ਕਰ ਲਈ। ਉਸ ਨੇ ਅਲਫ਼ ਖ਼ਾਨ ਨੂੰ ਕਿਹਾ ਕੇ ਉਹਨਾ ਸਾਰਿਆਂ ਵਿੱਚੋਂ ਵੱਡਾ ਰਾਜਾ ਭੀਮ ਚੰਦ ਹੈ, ਇਸ ਲਈ ਪਹਿਲਾਂ ਉਸ ਕੋਲੋਂ ਮਾਮਲਾ ਲਿਆ ਜਾਵੇ। ਦਿਆਲ ਚੰਦ ਬਿਜੱੜ ਵਾਲੀਏ ਨੇ ਇਸ ਗਲ ਦੀ ਪੁਸ਼ਟੀ ਕਰ ਦਿੱਤੀ। ਇਹਨਾ ਦੀ ਪ੍ਰੇਰਣਾ ਨਾਲ ਅਲਫ਼ ਖ਼ਾਨ ਨੇ ਕਹਲੂਰ ਉੱਤੇ ਹਮਲਾ ਬੋਲ ਦਿੱਤਾ। ਉਸ ਨੇ ਭੀਮ ਚੰਦ ਨੂੰ ਸੁਨੇਹਾ ਭੇਜ ਦਿੱਤਾ, ਜਾਂ ਤਾਂ ਉਹ ਤਿੰਨ ਸਾਲਾਂ ਦਾ ਕਰ ਦੇ ਦੇਵੇ, ਨਹੀ ਤਾਂ ਯੁੱਧ ਲਈ ਤਿਆਰ ਹੋ ਜਾਵੇ। ਭੀਮ ਚੰਦ ਨੇ ਕਰ ਤਾਂ ਨਾਂ ਦਿੱਤਾ, ਪਰ ਜੰਗ ਦੀ ਤਿਆਰੀ ਕਰ ਲਈ ਅਤੇ ਆਪਣੀ ਸਹਾਇਤਾ ਵਾਸਤੇ ਹੋਰ ਰਾਜਿਆਂ ਨੂੰ ਬੁਲਾ ਭੇਜਿਆ। ਭੀਮ ਚੰਦ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦਾ ਵਿਰੋਧੀ ਸੀ ਪਰ ਇਸ ਮੌਕੇ ਤੇ ਉਸ ਨੇ ਆਪਣੇ ਵੈਰ ਭਾਵ ਦਾ ਤਿਆਗ ਕਰ ਦਿੱਤਾ ਅਤੇ ਸਤਿਗੁਰੂ ਜੀ ਕੋਲੋਂ ਸਹਾਇਤਾ ਮੰਗੀ। ਸਤਿਗੁਰੂ ਜੀ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਨਦੌਨ ਪਹੁੰਚ ਗਏ। ਬੜਾ ਭਿਆਨਕ ਯੁੱਧ ਹੋਇਆ ਕਈ ਸੂਰਬੀਰ ਯੋਧਿਆਂ ਨੂੰ ਸ਼ਹੀਦ ਕਰ ਦਿੱਤਾ ਅਤੇ ਅਲਫ਼ ਖ਼ਾਨ ਨੇ ਨਦੀ ਪਾਰ ਜਾਕੇ ਡੇਰੇ ਲਾ ਲਏ। ਅੰਤ ਵਿੱਚ ਉਸ ਸਥਾਨ ਤੇ ਬਲਦੀ ਅੱਗ ਛੱਡਕੇ ਅਤੇ ਧੌਂਸੇ ਵੱਜਦੇ ਹੋਏ ਛੱਡਕੇ ਆਪ ਉਥੋਂ ਨੱਸ ਗਿਆ। ਭੀਮ ਚੰਦ ਨੇ ਇਸ ਖੁਸ਼ੀ ਦੀ ਜਿੱਤ ਵਿੱਚ ਸਤਿਗੁਰੂ ਜੀ ਨੂੰ ਅੱਠ ਦਿਨ ਆਪਣੇ ਕੋਲ ਰੱਖਿਆ। ਸਤਿਗੁਰੂ ਜੀ ਉਸ

ਨੂੰ ਅਪਾਰ ਖੁਸ਼ੀਆਂ ਬਖ਼ਸ਼ ਕੇ ਅਨੰਦਪੁਰ ਵਾਪਸ ਆ ਗਏ। ਰਸਤੇ ਵਿੱਚ ਆਲਸੂਨ ਪਿੰਡ ਦੇ ਲੋਕ ਸਿੱਖਾਂ ਨੂੰ ਤੰਗ ਕਰਦੇ ਸਨ। ਉਹਨਾ ਨੂੰ ਲੁੱਟ-ਪੁੱਟ ਕੇ ਉਜਾੜ ਦਿੱਤਾ। ਦੂਸਰੇ ਪਾਸੇ ਭੀਮ ਚੰਦ, ਕ੍ਰਿਪਾਲ ਚੰਦ ਕਟੋਚੀਏ ਅਤੇ ਦਿਆਲ ਚੰਦ ਬਿਜੜਵਾਲੀਏ ਨਾਲ ਸਮਝੌਤਾ ਕਰਣ ਲਈ ਟੁਰ ਪਿਆ। ਇਸ ਅਧਿਆਇ ਵਿੱਚ ੩ ਚਉਪਈਆਂ, ੨ ਦੋਹਰੇ, ੧੨ ਭੁਜੰਗ, ੩ ਮਧੁਭਾਰ, ੪ ਰਸਾਵਲ ਛੰਦ ਮਿਲਾ ਕੇ ਕੁਲ ੨੪ ਛੰਦ ਹਨ।

## ।।ਅਥ ਨਦਉਨ ਕਾ ਜੁੱਧ ਬਰਨਨੰ।।

ਚੌਪਈ।।

ਬਹੁਤ ਕਾਲਿ ਇਹ ਭਾਂਤਿ ਬਿਤਾਯੋ।।
ਮੀਆ ਖਾਨ ਜੰਮੂ ਕਹ ਆਯੋ।।
ਅਲਫਖਾਨ ਨਾਦੌਣ ਪਠਾਵਾ।।
ਭੀਮ ਚੰਦ ਤਨ ਬੈਰ ਬਢਾਵਾ।।੧।।

**ਸ਼ਬਦਾਰਥ :** ਬਹੁਤ - ਪਾਂਊਟਾ ਸਾਹਿਬ ਤੋਂ ਵਾਪਸ ਆਉਣ ਤੋਂ ਪਹਿਲਾ ਢਾਈ ਸਾਲ ਦਾ ਸਮਾਂ। ਕਹ - ਕੋ, ਨੂੰ। ਤਨ - ਨਾਲ।

**ਭਾਵਾਰਥ :** ਇਸ ਤਰ੍ਹਾਂ ਅਨੰਦਪੁਰ ਸਾਹਿਬ ਵਿਖੇ ਬਹੁਤ ਸਮਾਂ ਸੁਖ-ਸ਼ਾਂਤੀ ਨਾਲ ਗੁਜ਼ਾਰਿਆ। ਔਰੰਗਜ਼ੇਬ ਦਾ ਭੇਜਿਆ ਹੋਇਆ ਮੀਆ ਖ਼ਾਨ ਜੰਮੂ ਨੂੰ ਆਇਆ। ਅਲਫ਼-ਖ਼ਾਨ ਨੂੰ ਮਾਮਲਾ ਉਗਰਾਹੁਣ ਲਈ ਨਦੌਣ ਵਿਖੇ ਭੇਜਿਆ। ਉਸ ਨੇ ਭੀਮ ਚੰਦ ਨਾਲ ਵੈਰ ਵਧਾ ਲਿਆ।

ਜੁੱਧ ਕਾਜ ਨ੍ਰਿਪ ਹਮੈ ਬੁਲਾਯੋ।।
ਆਪਿ ਤਵਨ ਕੀ ਓਰ ਸਿਧਾਯੋ।।
ਤਿਨ ਕਠਗੜ ਨਵਰਸ ਪਰ ਬਾਂਧੋ।।
ਤੀਰ ਤੁਫੰਗ ਨਰੇਸਨ ਸਾਂਧੋ।।੨।।

**ਸ਼ਬਦਾਰਥ :** ਨ੍ਰਿਪ - ਰਾਜਾ ਭੀਮ ਚੰਦ। ਕਠਗੜ੍ਹ - ਲੱਕੜ ਦਾ ਕਿਲਾ। ਨਵਰਸ - ਟਿੱਲੇ ਉਤੇ। ਤੁਫੰਗ - ਬੰਦੂਕ। ਨਰੇਸ਼ - ਰਾਜੇ।

**ਭਾਵਾਰਥ** : ਰਾਜੇ ਭੀਮ ਚੰਦ ਨੇ ਮੈਨੂੰ ਜੰਗ ਵਿੱਚ ਸਹਾਇਤਾ ਕਰਣ ਲਈ ਬੁਲਾਇਆ ਅਤੇ ਆਪ ਉਸ ਨਾਲ ਸੁਲਹ ਕਰਣ ਲਈ ਟੁਰ ਪਿਆ। ਅਲਫ਼-ਖ਼ਾਨ ਨੇ ਨਵਰਸ ਦੇ ਟਿੱਲੇ ਤੇ ਲਕੱੜ ਦਾ ਕਿਲਾ ਬਣਾ ਲਿਆ। ਇਧਰੋਂ ਰਾਜਿਆਂ ਤੀਰਾਂ ਅਤੇ ਬੰਦੂਕਾਂ ਨਾਲ ਆਪਣੇ ਨਿਸ਼ਾਨੇ ਬੰਨ੍ਹ ਲਏ।

ਭੁਜੰਗ ਛੰਦ।।

ਤਹਾ ਰਾਜ ਸਿੰਘੰ ਬਲੀ ਭੀਮ ਚੰਦੰ।।
ਚੜਿਓ ਰਾਮ ਸਿੰਘੰ ਮਹਾਂ ਤੇਜਵੰਦੰ।।
ਸੁਖੰਦੇਵ ਗਾਜੀ ਜਸਾਰੋਟ ਰਾਜੰ।।
ਚੜੇ ਕ੍ਰੁੱਧ ਕੀਨੇ ਕਰੇ ਸਰਬ ਕਾਜੰ।।੩।।

**ਸ਼ਬਦਾਰਥ** : ਸੁਖੰ ਦੇਵ - ਜਸਰੋਟ ਦਾ ਰਾਜਾ ਸੁਖਦੇਵ।

**ਭਾਵਾਰਥ** : ਉਥੇ ਰਾਜ ਸਿੰਘ ਅਤੇ ਬਲਵਾਨ ਭੀਮ ਚੰਦ, ਮਹਾਂ ਤੇਜ ਵਾਲਾ ਰਾਮ ਸਿੰਘ ਆਪਣੀਆਂ ਫੌਜਾਂ ਲੈਕੇ ਪਹੁੰਚ ਗਏ। ਜਸਰੋਟੀਆ ਬਹਾਦੁਰ ਰਾਜਾ ਸੁਖਦੇਵ ਸਾਰੇ ਉਪਾਇ ਕਰ ਕੇ ਜੰਗ ਕਰਣ ਲਈ ਆ ਪਹੁੰਚੇ।

ਪ੍ਰਿਥੀ ਚੰਦ ਚੜਿਓ ਡਢੇ ਡਢਵਾਰੰ।।
ਚਲੇ ਸਿਧ ਹੁਐ ਕਾਜ ਰਾਜੰ ਸੁਧਾਰੰ।।
ਕਰੀ ਢੂਕ ਢੋਐ ਕਿਰਪਾਲਚੰਦੰ।।
ਹਟਾਏ ਸਭੈ ਮਾਰਿ ਕੈ ਬੀਰ ਬ੍ਰਿੰਦੰ।।੪।।

**ਸ਼ਬਦਾਰਥ** : ਡਢੇ - ਡਾਢੇ। ਡਢਵਾਰੇ - ਡਢਵਾਲੀਏ। ਹੁਐ - ਹੋ ਕੇ। ਬ੍ਰਿੰਦੰ - ਜੋਧਿਆਂ ਦੇ ਟੋਲੇ।

**ਭਾਵਾਰਥ** : ਡਡਵਾਲ ਦਾ ਰਾਜਾ ਪ੍ਰਿਥੀ ਚੰਦ ਵੀ ਲੜਾਈ ਦੀ ਤਿਆਰੀ ਕਰਕੇ ਜੰਗ ਦੇ ਮੈਦਾਨ ਵਿੱਚ ਪਹੁੰਚ ਗਿਆ। ਇਹ ਸਾਰੇ ਰਾਜੇ ਭੀਮ ਚੰਦ ਦਾ ਕੰਮ ਸਵਾਰਨ ਲਈ ਇਕ ਮੁੱਠ ਹੋ ਕੇ ਜੰਗ ਵਿਚ ਪਹੁੰਚ ਗਏ। ਇਨ੍ਹਾਂ ਨੇ ਆਪਣਾ ਪੜਾਅ ਨੇੜੇ ਹੀ ਕਰ ਲਿਆ ਤਾਂ ਕ੍ਰਿਪਾਲ ਚੰਦ ਨੇ ਸਾਰੇ ਦੇ ਸਾਰੇ ਯੋਧੇ ਮਾਰ, ਕੇ ਪਿਛਾਂਹ ਹਟਾ ਦਿੱਤੇ।

ਦੁਤੀਯ ਢੋਅ ਢੂਕੈ ਵਹੈ ਮਾਰਿ ਉਤਾਰੀ।।
ਖਰੇ ਦਾਂਤ ਪੀਸੈ ਛੁਭੈ ਛੱਤ੍ਰਧਾਰੀ।।

ਉਤੈ ਵੈ ਖਰੇ ਬੀਰ ਬੰਬੈ ਬਜਾਵੈਂ।।
ਤਰੇ ਭੂਪ ਠਾਂਢੇ ਬਡੋ ਸੋਕੁ ਪਾਵੈਂ।।੫।।

**ਸ਼ਬਦਾਰਥ** : ਢੌਅ - ਢੁਕਨੀ। ਛੁਭੈ - ਗੁੱਸੇ ਵਿੱਚ ਦੰਦ ਪੀਹ ਰਹੇ ਹਨ। ਛਤ੍ਰਧਾਰੀ - ਰਾਜੇ।

**ਭਾਵਾਰਥ** : ਦੂਜੀ ਵਾਰ ਸੂਰਮੇਂ ਫਿਰ ਅਗਾਂਹ ਵਧੇ ਅਤੇ ਉਹਨਾ ਨੇ ਮਾਰ-ਮਾਰ ਕੇ ਦੁਸ਼ਮਨ ਪਿਛਾਂਹ ਧੱਕ ਦਿੱਤੇ। ਪਹਾੜੀ ਰਾਜੇ ਚਿੜੇ ਹੋਏ ਖੜ੍ਹੇ ਹੋ ਕੇ ਦੰਦ ਪੀਹ ਰਹੇ ਸਨ। ਉਧਰ ਉਹ ਸੂਰਮੇ ਖਲੋਤੇ ਖੁਸ਼ੀ ਵਿੱਚ ਧੌਂਸੇ ਵਜਾ ਰਹੇ ਸਨ। ਹੇਠਾਂ ਖਲੋਤੇ ਪਹਾੜੀ ਰਾਜੇ ਗ਼ਮਗੀਨ ਹੋ ਰਹੇ ਸਨ।

ਤਬੈ ਭੀਮਚੰਦੰ ਕੀਯੋ ਕੋਪ ਆਪੰ।।
ਹਨੂਮਾਨ ਕੇ ਮੰਤ੍ਰ ਕੋ ਮੁਖ ਜਾਪੰ।।
ਸਭੈ ਬੀਰ ਬੋਲੇ ਹਮੈ ਭੀ ਬੁਲਾਯੰ।।
ਤਬੈ ਢੌਅ ਕੈ ਕੈ ਸੁ ਨੀਕੇ ਸਿਧਾਯੰ।।੬।।

**ਸ਼ਬਦਾਰਥ** : ਬੋਲੇ - ਬੁਲਾਏ। ਕ੍ਰੋਧ - ਗੁੱਸਾ।

**ਭਾਵਾਰਥ** : ਉਸ ਵੇਲੇ ਭੀਮ ਚੰਦ ਨੇ ਆਪ ਵੀ ਬੜਾ ਗੁੱਸਾ ਕੀਤਾ ਅਤੇ ਮੂੰਹ ਤੌਂ ਹਨੂਮਾਨ ਜੀ ਦੇ ਮੰਤਰ ਦ ਜਾਪ ਕਰਣ ਲਗ ਪਿਆ। ਉਸਨੇ ਸਾਰੇ ਬੀਰ ਬੁਲਾਏ ਹੋਏ ਸਨ ਅਤੇ ਸਾਨੂੰ ਵੀ ਬੁਲਾ ਲਿਆ। ਉਦੋਂ ਸਾਰਿਆਂ ਨੇ ਇੱਕ ਚੰਗਾ ਇਕੱਠ ਕਰਕੇ ਜੰਗ ਵਲ ਨੂੰ ਚਾਲੇ ਪਾ ਲਏ।

ਸਭੈ ਕੋਪ ਕੈ ਕੈ ਮਹਾਂਬੀਰ ਢੂਕੇ।।
ਚਲੇ ਬਾਰਿਬੇ ਬਾਰਕੋ ਜਿਉ ਭਭੂਕੇ।।
ਤਹਾਂ ਬਿਝੁੜਿਆਲੰ ਹਠਿਯੋ ਬੀਰ ਦਯਾਲੰ।।
ਉਠਿਯੋ ਸੈਨ ਲੈ ਸੰਗਿ ਸਾਰੀ ਕ੍ਰਿਪਾਲੰ।।੭।।

**ਸ਼ਬਦਾਰਥ** : ਬਾਰਿਬੇ - ਬਾਲਣ ਵਾਸਤੇ। ਬਾਰ - ਵਾੜ। ਭਭੂਕੇ - ਅੱਗ ਦੀਆਂ ਲਾਟਾਂ।

**ਭਾਵਾਰਥ** :- ਸਾਰੇ ਸੂਰਮੇ ਬੜੇ ਕ੍ਰੋਧ ਨਾਲ ਅਗਾਂਹ ਵਧੇ। ਇੰਝ ਲਗ ਰਿਹਾ ਸੀ, ਜਿਵੇਂ ਵਾੜ ਨੂੰ ਸਾੜਨ ਲਈ ਅੱਗ ਦੇ ਚੁਆਤੇ ਅਗਾਂਹ ਵਧ ਰਹੇ ਹੋਣ। ਦੂਸਰੇ ਪਾਸੇ ਬਿਝੜ ਵਾਲੀਆ ਦਿਆਲ ਚੰਦ ਤੇ ਕਾਂਗੜੇ ਦਾ ਕ੍ਰਿਪਾਲ ਚੰਦ ਸੈਨਾ ਲੈ ਕੇ ਅਗਾਂਹ ਨੂੰ ਤੁਰ ਪਏ।

ਮਧੁਭਾਰ ਛੰਦ।।

ਕੁੱਪਿਓ ਕ੍ਰਿਪਾਲ।। ਨੱਚੇ ਮਰਾਲ।।
ਬੱਜੇ ਬਜੰਤ।। ਕ੍ਰੂਰੰ ਅਨੰਤ।।੮।।

**ਸ਼ਬਦਾਰਥ** : ਮਰਾਲ - ਹੰਸਾਂ ਵਰਗੇ ਘੋੜੇ। ਬਜੰਤ - ਵੱਜੇ।

**ਭਾਵਾਰਥ** : ਕ੍ਰਿਪਾਲ ਚੰਦ ਕ੍ਰੋਧਵਾਨ ਹੋ ਗਿਆ। ਉਸਨੇ ਆਪਣੇ ਹੰਸ ਵਰਗੇ ਘੋੜੇ ਨੂੰ ਨਚਾਇਆ, ਵਾਜੇ ਵੱਜੇ ਅਤੇ ਉਹਨਾਂ ਦੀ ਨਾਦ ਬਹੁਤ ਹੀ ਭਿਆਨਕ ਸੀ।

ਜੁੱਝੰਤ ਜੁਆਣ।। ਬਾਹੈ ਕ੍ਰਿਪਾਣ।।
ਜੀਅ ਧਾਰਿ ਕ੍ਰੋਧ।। ਛੱਡੇ ਸਰੋਘ।।੯।।

**ਸ਼ਬਦਾਰਥ** : ਜੁਝੰਤ - ਲੜ ਪਏ।

**ਭਾਵਾਰਥ** : ਯੋਧੇ ਲੜ ਰਹੇ ਸਨ ਅਤੇ ਉਹ ਤਲਵਾਰਾਂ ਚਲਾ ਰਹੇ ਸਨ। ਉਹ ਮਨ ਵਿੱਚ ਅਤਿ ਕ੍ਰੋਧ ਧਾਰਨ ਕਰਕੇ ਤੀਰਾਂ ਦਾ ਮੀਂਹ ਵਰਸਾ ਰਹੇ ਸਨ।

ਲੁੱਝੈ ਨਿਦਾਣ।। ਤੱਜੰਤ ਪ੍ਰਾਣ।।
ਗਿਰ ਪਰਤ ਭੂਮ।। ਜਣੁ ਮੇਘ ਝੂਮ।।੧੦।।

**ਸ਼ਬਦਾਰਥ** : ਲੁੱਝੈ - ਲੜਦੇ ਹਨ।

**ਭਾਵਾਰਥ** : ਸੂਰਮੇ ਖੂਬ ਲੜਦੇ ਹਨ ਅਤੇ ਅੰਤ ਨੂੰ ਜਾਨ ਤਿਆਗ ਦਿੰਦੇ ਹਨ। ਉਹ ਜ਼ਮੀਨ ਤੇ ਇੰਜ ਡਿੱਗ ਪੈਂਦੇ ਹਨ ਜਿਵੇਂ ਬੱਦਲ ਧਰਤੀ ਤੇ ਝੁਕਿਆ ਹੈ।

ਰਸਾਵਲ ਛੰਦ।।

ਕ੍ਰਿਪਾਲ ਕੋਪਿਯੰ।। ਹਠੀ ਪਾਵ ਰੋਪਿਯੰ।।
ਸਰੋਘੰ ਚਲਾਏ।। ਬਡੇ ਬੀਰ ਘਾਏ।।੧੧।

**ਸ਼ਬਦਾਰਥ** : ਕੋਪਿਅੰ - ਗੁੱਸਾ।

**ਭਾਵਾਰਥ** : ਕ੍ਰਿਪਾਲ ਚੰਦ ਨੂੰ ਬਹੁਤ ਗੁੱਸਾ ਆਇਆ ਅਤੇ ਉਸਨੇ ਜੰਗ ਵਿੱਚ ਆਪਣੇ ਪੱਕੇ ਪੈਰ ਗੱਡ ਲਏ। ਉਸਨੇ ਅਨੇਕਾਂ ਤੀਰ ਚਲਾਏ ਅਤੇ ਬੜੇ ਸੂਰਮੇ ਮਾਰ ਮੁਕਾਏ।

ਹਣੇ ਛੱਤ੍ਰਧਾਰੀ।। ਲਿਟੇ ਭੂਪ ਭਾਰੀ।।
ਮਹਾਂ ਨਾਦ ਬਾਜੇ।। ਭਲੇ ਸੂਰ ਗਾਜੇ।।੧੨।।

**ਸ਼ਬਦਾਰਥ** : ਲਿਟੇ - ਲੇਟ ਗਏ।
**ਭਾਵਾਰਥ** : ਉਸਨੇ ਬਹੁਤ ਸਾਰੇ ਛਤ੍ਰਧਾਰੀ ਰਾਜੇ ਮਾਰੇ ਉਹ ਵੱਡੇ ਰਾਜੇ ਜ਼ਮੀਨ ਦੇ ਉੱਤੇ ਮਰਕੇ ਲੇਟ ਗਏ। ਬੜੇ ਮਾਰੂ ਵਾਜੇ ਵੱਜ ਰਹੇ ਸਨ, ਚੰਗੇ ਚੰਗੇ ਯੋਧੇ ਰਣ ਭੂਮੀ ਵਿੱਚ ਗੱਜ ਰਹੇ ਸਨ।

ਕ੍ਰਿਪਾਲੰ ਕ੍ਰੁੱਧੰ।। ਕੀਯੋ ਜੁੱਧ ਸੁੱਧੰ।।
ਮਹਾਂਬੀਰ ਗੱਜੇ।। ਮਹਾਂ ਸਾਰ ਬੱਜੇ।।੧੩।।

**ਸ਼ਬਦਾਰਥ** : ਸਾਰ - ਸ਼ਸਤਰ।
**ਭਾਵਾਰਥ** : ਕ੍ਰਿਪਾਲ ਚੰਦ ਨੇ ਬੜੇ ਕ੍ਰੋਧ ਨਾਲ ਜੰਗ ਕੀਤਾ, ਵੱਡੇ ਵੱਡੇ ਸੂਰਬੀਰ ਗੱਜ ਰਹੇ ਸਨ ਅਤੇ ਸ਼ਸਤਰਾਂ ਤੇ ਸ਼ਸਤਰ ਵੱਜ ਰਹੇ ਸਨ।

ਕਰਿਯੋ ਜੁੱਧ ਚੰਡੰ।। ਸੁਣਿਯੋ ਨਾਵ ਖੰਡੰ।।
ਚਲਿਯੋ ਸਸਤ੍ਰ ਬਾਹੀ।। ਰਜੌਤੀ ਨਿਬਾਹੀ।।੧੪।।

**ਸ਼ਬਦਾਰਥ** : ਕਰਿਯੋ - ਕੀਤਾ। ਚੰਡੰ - ਡਾਢਾ। ਨਾਵ ਖੰਡੰ - ਨਵਾਂ ਖੰਡਾਂ ਵਿੱਚ। ਰਜੌਤੀ - ਰਾਜਪੂਤੀ ਧਰਮ।
**ਭਾਵਾਰਥ** : ਉਥੇ ਐਨਾ ਭਿਆਨਕ ਯੁੱਧ ਹੋਇਆ ਕਿ ਉਹ ਨਵਾਂ ਖੰਡਾਂ ਵਿੱਚ ਸੁਣਿਆ ਗਿਆ। ਉਹ ਸ਼ਸਤਰ ਚਲਾਉਂਦਾ ਹੋਇਆ ਅਗਾਂਹ ਵਧਦਾ ਗਿਆ ਅਤੇ ਰਾਜਪੂਤੀ ਆਨ ਨੂੰ ਨਿਭਾਇਆ।

ਦੋਹਰਾ।।
ਕੋਪ ਭਰੇ ਰਾਜਾ ਸਭੈ ਕੀਨੋ ਜੁੱਧ ਉਪਾਇ।।
ਸੈਨ ਕਟੋਚਨ ਕੀ ਤਬੈ ਘੇਰ ਲਈ ਅਰਰਾਇ।।੧੫।।

**ਸ਼ਬਦਾਰਥ** : ਅਰਰਾਇ - ਲਲਕਾਰ ਕੇ।
**ਭਾਵਾਰਥ** : ਸਾਰੇ ਰਾਜੇ ਕ੍ਰੋਧਵਾਨ ਹੋ ਗਏ ਅਤੇ ਉਹਨਾਂ ਨੇ ਯੁੱਧ ਦਾ ਯਤਨ ਕੀਤਾ। ਉਹਨਾਂ ਨੇ ਕਟੋਚੀਆਂ ਦੀ ਸੈਨਾ ਨੂੰ ਲਲਕਾਰ ਕੇ ਘੇਰ ਲਿਆ।

ਭੁਜੰਗ ਛੰਦ।।
ਚਲੇ ਨਾਂਗਲੂ ਪਾਂਗਲੂ ਵੇਦੜੋਲੰ।।
ਜਸਵਾਰੇ ਗੁਲੇਰੇ ਚਲੇ ਬਾਂਧ ਟੋਲੰ।।

ਤਹਾਂ ਏਕ ਬਾਜਿਯੋ ਮਹਾਂਬੀਰ ਦਯਾਲੰ।।
ਰਖੀ ਲਾਜ ਜੌਨੈ ਸਭੈ ਬਿਝੜਵਾਲੰ।।੧੬।।

**ਸ਼ਬਦਾਰਥ** : ਨਾਂਗਲੂ - ਨੰਗਲੂ, ਕਹਲੂਰ ਦੇ ਰਾਜੇ ਸੰਘਰ ਚੰਦ ਦੇ ਪੁਤਰ, ਚੂ ਦੀ ਔਲਾਦ। ਪਾਂਗਲੂ - ਚੰਬੇ ਦੇ ਰਾਜ ਦੇ ਪਾਂਗੀ ਇਲਾਕੇ ਦੇ ਰਾਜਪੂਤ। ਦੜੋਲੰ - ਵੇਦੜੋਲੰ ਗੋਤ ਦੇ ਰਾਜਪੂਤ। ਜਸਵਾਰੇ - ਜਸਵਾਲ ਰਾਜਪੂਤ। ਗੁਲੇਰੇ - ਕਟੋਚਾਂ ਦੀ ਇੱਕ ਸ਼ਾਖ਼। ਬਾਜਿਓ - ਡੱਟ ਕੇ ਲੜਿਆ।

**ਭਾਵਾਰਥ** : ਨਾਂਗਲੂ ਪਾਂਗਲੂ ਅਤੇ ਵੇਦੜੋਲ ਜਾਤਾਂ ਦੇ ਰਾਜਪੂਤ ਟੁਰ ਪਏ। ਜਸਵਾਰੇ ਤੇ ਗੁਲੇਰੇ ਵੀ ਟੋਲੀਆਂ ਬੰਨ੍ਹ-ਬੰਨ੍ਹ ਕੇ ਟੁਰ ਪਏ। ਦੂਜੇ ਪਾਸਿਓਂ ਮਹਾਂ-ਯੋਧਾ ਦਿਆਲ ਚੰਦ ਆ ਕੇ ਲੜਾਈ ਦੇ ਮੈਦਾਨ ਵਿੱਚ ਡੱਟ ਗਿਆ। ਜਿਸ ਨੇ ਸਾਰੇ ਬਿਝੜ ਵਾਲਿਆਂ ਦੀ ਲਾਜ ਰੱਖ ਲਈ।

ਤਵੈ ਕੀਟ ਤੌਲੌ ਤੁਫੰਗੀ ਸੰਭਾਰੋ।।
ਹ੍ਰਿਦੇ ਏਕ ਰਾਵੰਤ ਕੇ ਤੱਕਿ ਮਾਰੋ।।
ਗਿਰਿਯੋ ਝੂਮ ਭੂਮੈ ਕਰਿਯੋ ਜੁੱਧ ਸੁੱਧੰ।।
ਤਊ ਮਾਰਿ ਬੋਲਿਯੋ ਮਹਾਂ ਮਾਨਿ ਕ੍ਰੁੱਧੰ।।੧੭।।

**ਸ਼ਬਦਾਰਥ** : ਮਾਰਿ - ਮਾਰੋ ਮਾਰੋ। ਮਹਾਮਾਨਿ, ਬੜਾ ਅਭਿਮਾਨ।

**ਭਾਵਾਰਥ** : ਹੇ ਮੇਰੇ ਅਕਾਲ ਪੁਰਖ ! ਮੈਂ ਤੇਰੇ ਦਾਸ ਨੇ ਵੀ ਬੰਦੂਕ ਸੰਭਾਲ ਲਈ ਅਤੇ ਨਿਸ਼ਾਨਾ ਬੰਨ੍ਹ ਕੇ ਇਕ ਰਾਜੇ ਦੀ ਛਾਤੀ ਵਿੱਚ ਗੋਲੀ ਮਾਰੀ। ਗੋਲੀ ਲਗਦਿਆਂ ਸਾਰ ਹੀ ਉਹ ਧਰਤੀ ਤੇ ਡਿੱਗ ਪਿਆ ਅਤੇ ਫਿਰ ਵੀ ਉਸਨੇ ਯੁੱਧ ਦਾ ਹੀ ਖਿਆਲ ਕੀਤਾ ਅਤੇ ਮਾਰਲੋ-ਮਾਰਲੋ ਹੀ ਬੋਲਿਆ।

ਤਜਿਯੋ ਤੁਪਕੰ ਬਾਨ ਪਾਨੰ ਸੰਭਾਰੇ।।
ਚਤੁਰ ਬਾਨਯੰ ਲੈ ਸੁ ਸੱਬਿਯੰ ਪ੍ਰਹਾਰੇ।।
ਤ੍ਰਿਯੋ ਬਾਣ ਲੈ ਬਾਮ ਪਾਣੰ ਚਲਾਏ।।
ਲਗੇ ਯਾ ਲਗੇ ਨਾ ਕਛੂ ਜਾਨਿ ਪਾਏ।।੧੮।।

**ਸ਼ਬਦਾਰਥ** : ਤੁਪਕੰ - ਬੰਦੂਕ ਨੂੰ ਛੱਡਕੇ। ਚਤੁਰ - ਚਾਰ। ਬਾਨਿਯੋ - ਬਾਣ। ਸੱਬਿਯੰ - ਸੱਜੇ ਹਥ ਨਾਲ। ਬਾਮ ਪਾਣੰ - ਖੱਬੇ ਹੱਥ ਨਾਲ।

**ਭਾਵਾਰਥ** : ਫਿਰ ਮੈਂ ਬੰਦੂਕ ਨੂੰ ਛੱਡ ਕੇ ਹੱਥ ਵਿੱਚ ਤੀਰ ਕਮਾਨ ਸੰਭਾਲ ਲਿਆ। ਚਾਰ ਤੀਰ ਫੜਕੇ ਸੱਜੇ ਹੱਥ ਵਲ੍ਹ ਚਲਾ ਦਿੱਤੇ ਅਤੇ ਤਿੰਨ ਖੱਬੇ ਹੱਥ

ਵਲ੍ਹ ਚਲਾਏ। ਇਹ ਤੀਰ ਕਿਸੇ ਨੂੰ ਵੱਜੇ ਯਾ ਨਾਂ ਵੱਜੇ, ਇਸ ਬਾਰੇ ਕਿਸੇ ਨੂੰ ਜਾਣਕਾਰੀ ਨਹੀਂ ਮਿਲ ਸਕੀ।

ਸੁ ਤਉ ਲਉ ਦਈਵ ਜੁੱਧ ਕੀਨੋ ਉਝਾਰੰ।।
ਤਿਨੈ ਖੇਦ ਕੈ ਬਾਰਿ ਕੇ ਬੀਚ ਡਾਰੰ।।
ਪਰੀ ਮਾਰ ਬੁੰਗੀ ਛੁਟੀ ਬਾਣ ਗੋਲੀ।।
ਮਨੋ ਸੂਰ ਬੈਠੇ ਭਲੀ ਖੇਲ ਹੋਲੀ।।੧੯।।

**ਸ਼ਬਦਾਰਥ** : ਉਝਾਰੰ - ਮੁਕਾ ਦਿੱਤੇ। ਖੇਦ ਕੇ - ਖਦੇੜ ਕੇ। ਬਾਰਿ - ਪਾਣੀ। ਬੁੰਗੇ - ਫੌਜ ਦਾ ਉੱਚਾ ਥਾਂ। ਸੂਰ - ਸੂਰਬੀਰ।

**ਭਾਵਾਰਥ** : ਐਨੇ ਚਿਰ ਵਿੱਚ ਅਕਾਲ ਪੁਰਖ ਨੇ ਜੰਗ ਦਾ ਪਾਸਾ ਪਲਟ ਦਿੱਤਾ ਅਤੇ ਯੁੱਧ ਖ਼ਤਮ ਕਰ ਦਿੱਤਾ। ਉਹਨਾ ਅਲਫ਼ ਖਾਨ ਅਤੇ ਕਟੋਚੀਆਂ ਨੂੰ ਖਦੇੜ ਕੇ ਪਾਣੀ ਵਿੱਚ ਸੁੱਟ ਦਿੱਤਾ। ਉਸ ਉੱਚੇ ਟਿੱਲੇ ਤੋਂ ਗੋਲੀਆਂ ਦੀ ਵਰਖਾ ਹੋਈ, ਉਸ ਵੇਲੇ ਇੰਜ ਲੱਗ ਰਿਹਾ ਸੀ ਕਿ ਸੂਰਬੀਰ ਹੋਲੀ ਖੇਡ ਰਹੇ ਹੋਣ।

ਗਿਰੇ ਬੀਰ ਭੂਮੰ ਸਰੰ ਸਾਂਗ ਪੇਲੰ।।
ਰੰਗੇ ਸ੍ਰੋਣ ਬਸਤ੍ਰੰ ਮਨੋ ਫਾਗ ਖੇਲੰ।।
ਲੀਯੋ ਜੀਤਿ ਬੈਰੀ ਕੀਯਾ ਆਨ ਡੇਰੰ।।
ਤੇਊ ਜਾਇ ਪਾਰੰ ਰਹੇ ਬਾਰਿ ਕੇਰੰ।।੨੦।।

**ਸ਼ਬਦਾਰਥ** : ਭੂਮੰ - ਧਰਤੀ ਉੱਤੇ। ਫ਼ਾਗ - ਹੋਲੀ। ਤੇਊ - ਉਹ, ਅਲਫ਼ ਖਾਨ ਹੋਰੀਂ। ਬਾਰਿ ਕੇਰੰ - ਨਦੀ ਦੇ ਪਾਰ।

**ਭਾਵਾਰਥ** : ਸੂਰਮੇ ਤੀਰਾਂ ਅਤੇ ਬਰਛਿਆਂ ਨਾਲ ਪਰੁਨ੍ਹੇ ਹੋਏ ਧਰਤੀ ਤੇ ਡਿੱਗ ਰਹੇ ਸਨ। ਉਹਨਾਂ ਦੇ ਬਸਤਰ ਲਹੂ ਦੇ ਨਾਲ ਇਸ ਤਰ੍ਹਾਂ ਰੰਗੇ ਹੋਏ ਸਨ ਜਿਵੇਂ ਬਸੰਤ ਵਿੱਚ ਹੋਲ੍ਹੀ ਖੇਡੀ ਜਾਂਦੀ ਹੈ। ਵੈਰੀਆਂ ਨੂੰ ਜਿੱਤ ਲਿਆ ਅਤੇ ਡੇਰੇ ਆ ਕੇ ਵਿਸ਼ਰਾਮ ਕੀਤਾ। ਅਲਫ਼ ਖਾਨ ਅਤੇ ਕਟੋਚੀਏ ਨਦੀ ਦੇ ਪਰਲੇ ਪਾਸੇ ਚਲੇ ਗਏ।

ਭਈ ਰਾਤ੍ਰ ਗੁਬਾਰ ਕੇ ਅਰਧ ਜਾਮੰ।।
ਤਬੈ ਛੋਰਿਗੇ ਬਾਰ ਦੇਵੈ ਦਮਾਮੰ।।
ਸਭੈ ਰਾਤ੍ਰਿ ਬੀਤੀ ਉਦਿਯੋ ਦਿਉਸਰਾਣੰ।।

ਚਲੇ ਬੀਰ ਚਾਲਾਕ ਖੱਗੀ ਖਿਲਾਣੰ।।੨੧।।

**ਸ਼ਬਦਾਰਥ** : ਅਰਧ ਜਾਮੰ - ਅੱਧਾ ਪਹਿਰ। ਛੋਰਿਗੈ - ਛੱਡ ਗਏ। ਉਦਿਓ - ਚੜ੍ਹ ਗਿਆ। ਦਿਓਸਰਾਣੰ - ਦਿਨ ਦਾ ਰਾਜਾ ਸੂਰਜ। ਚਾਲਾਕ - ਚਾਤਰ ਫੁਰਤੀਲੇ। ਖਿਲਾਣੰ - ਖਿਲਾਉਣ ਵਾਲਾ।

**ਭਾਵਾਰਥ** : ਜਦੋਂ ਹਨੇਰੀ ਰਾਤ ਦਾ ਅੱਧਾ ਪਹਿਰ ਬੀਤ ਗਿਆ, ਅਲਫ਼ ਖਾਨ ਆਪਣੀਆਂ ਫ਼ੌਜਾਂ ਲੈ ਕੇ ਨੱਸ ਗਿਆ। ਉਹ ਜਾਂਦੇ ਹੋਏ ਕੁਝ ਲੋਕਾਂ ਨੂੰ ਛੱਡ ਗਏ ਜੋ ਅੰਗੀਠੇ ਬਾਲ ਕੇ ਰੱਖਣਗੇ ਅਤੇ ਨਗਾਰੇ ਵਜਾਂਉਦੇ ਰਹਿਣਗੇ। ਸਾਰੀ ਰਾਤ ਲੰਘ ਗਈ ਅਤੇ ਸੂਰਜ ਚੜ੍ਹ ਆਇਆ। ਤਲਵਾਰਾਂ ਚਮਕਾਂਉਦੇ ਹੋਏ ਸੂਰਬੀਰ ਯੋਧੇ ਟੁਰ ਪਏ।

ਭੱਜਯੋ ਅਲਫਖਾਨੰ ਨ ਖਾਨਾ ਸੰਭਾਰਿਯੋ।।
ਭਜੇ ਔਰ ਬੀਰੰ ਨ ਧੀਰੰ ਬਿਚਾਰਿਯੋ।।
ਨਦੀ ਪੈ ਦਿਨੰ ਅਸਟ ਕੀਨੇ ਮੁਕਾਮੰ।।
ਭਲੀਭਾਂਤਿ ਦੇਖੇ ਸਭੈ ਰਾਜ ਧਾਮੰ।।੨੨।।

**ਸ਼ਬਦਾਰਥ** : ਖਾਨਾ - ਭੋਜਨ।

**ਭਾਵਾਰਥ** : ਅਲਫ਼ ਖਾਂ ਭੱਜ ਗਿਆ, ਉਸਨੂੰ ਘਰ-ਬਾਰ ਅਥਵਾ ਭੋਜਨ ਤੱਕ ਦੀ ਵੀ ਸੁੱਧ ਨਾਂ ਰਹੀ। ਹੋਰ ਯੋਧੇ ਵੀ ਭੱਜ ਗਏ ਅਤੇ ਉਹਨਾ ਨੇ ਰਤਾ ਭਰ ਵੀ ਧੀਰਜ ਨਹੀਂ ਰੱਖਿਆ। ਅਸੀ ਅੱਠ ਦਿਨ ਨਦੀ ਦੇ ਕਿਨਾਰੇ ਤੇ ਵਿਸ਼ਰਾਮ ਕੀਤਾ ਅਤੇ ਭੀਮ ਚੰਦ ਦੇ ਰਾਜ ਮਹਿਲਾਂ ਨੂੰ ਚੰਗੀ ਤਰ੍ਹਾਂ ਵੇਖਿਆ।

ਚੌਪਈ।।

ਇਤ ਹਮ ਹੋਇ ਬਿਦਾ ਘਰਿ ਆਏ।।
ਸੁਲਹ ਨਮਿਤ ਵੈ ਉਤਹਿ ਸਿਧਾਏ।।
ਸੰਧਿ ਇਨੈ ਉਨਕੈ ਸੰਗਿ ਕਈ।।
ਹੇਤ ਕਥਾ ਪੂਰਨ ਇਤ ਭਈ।।੨੩।।

**ਸ਼ਬਦਾਰਥ** : ਵੈ - ਭੀਮ ਚੰਦ ਹੋਰੀ। ਸੰਧਿ - ਸਮਝੌਤਾ। ਹੇਤ - ਇਸ ਲਈ। ਇਤ - ਇੱਥੇ।

**ਭਾਵਾਰਥ** : ਇਧਰ ਅਸੀ ਭੀਮ ਚੰਦ ਤੋਂ ਵਿਦਾਈ ਲੈ ਕੇ ਆਪਣੇ ਨਿਵਾਸ ਸਥਾਨ ਤੇ ਪਹੁੰਚ ਗਏ, ਉਧਰ ਉਹ ਸੁਲਹ ਕਰਣ ਵਾਸਤੇ ਅਲਫ਼ ਖਾਨ ਵਲ੍ਹ

ਨੂੰ ਟੁਰ ਪਏ। ਇਨ੍ਹਾਂ ਨੇ ਉਹਨਾ ਨਾਲ ਸਮਝੌਤਾ ਕਰ ਲਿਆ। ਭੀਮ ਚੰਦ ਨਾਲ ਪ੍ਰੇਮ ਵਾਲੀ ਕਥਾ ਇੱਥੇ ਹੀ ਸੰਪੂਰਨ ਹੋ ਗਈ।

ਦੋਹਰਾ।।

ਆਲਸੂਨ ਕੱਹ ਮਾਰਿਕੈ ਇਹ ਦਿਸਿ ਕੀਯੋ ਪਿਯਾਨ।।
ਭਾਂਤਿ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ।।੨੪।।

**ਸ਼ਬਦਾਰਥ** : ਆਲਸੂਨ - ਨਦੌਣ ਦੇ ਪਾਸ ਇਕ ਪਿੰਡ ਦਾ ਨਾਮ।

**ਭਾਵਾਰਥ** : ਆਲਸੂਨ ਨੂੰ ਲੁੱਟ ਮਾਰ ਕੇ ਇਸ ਪਾਸੇ ਨੂੰ ਟੁਰ ਪਿਆ। ਅਨੰਦਪੁਰ ਵਿੱਖੇ ਪਹੁੰਚ ਕੇ ਕਈ ਤਰ੍ਹਾਂ ਦੇ ਸੁੱਖ ਕੀਤੇ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਦੌਨ ਜੁੱਧ ਬਰਨਨੰ ਨਾਮੁ ਨੌਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।।੯।।ਅਫਜੂ।੩੪੪।।*

*ਇਥੇ ਸੁੰਦਰ ਬਚਿਤ੍ਰ ਨਾਟਕ ਗ੍ਰੰਥ ਦਾ ਨਦੌਣ ਦਾ ਜੰਗ ਕਹਿਣ ਵਾਲਾ ਨੌਵਾਂ ਅਧਿਆਇ ਖ਼ਤਮ ਹੈ। ਸ਼ੁਭ ਹੈ। ਬਾਕੀ ੩੪੪ ਛੰਦ ਪੂਰਨ ਹੋ ਚੁੱਕੇ ਹਨ।*

१०

## ਖ਼ਾਨਜਾਦੇ ਦਾ ਆਗਮਨ

ਅਲਫ ਖ਼ਾਨ ਹਾਰ ਕੇ ਲਾਹੌਰ ਪਹੁੰਚ ਗਿਆ। ਉਸ ਦਾ ਹਾਲ ਸੁਣ ਕੇ ਦਿਲਾਵਰ ਖਾਂ ਨੇ ਆਪਣੇ ਪੁੱਤਰ ਨੂੰ ਆਨੰਦਪੁਰ ਸਾਹਿਬ ਭੇਜਿਆ। ਰਾਤ ਦਾ ਵੇਲਾ ਸੀ ਅਤੇ ਉਸ ਚੁੱਪ ਚੁਪੀਤੇ ਨਦੀ ਦੇ ਕੰਢੇ ਆਣ ਡੇਰਾ ਲਾਇਆ। ਸ੍ਰ: ਆਲਮ ਸਿੰਘ ਨੇ ਜਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਾਰੀ ਖ਼ਬਰ ਦੇ ਦਿੱਤੀ। ਗੁਰੂ ਜੀ ਦੇ ਹੁਕਮ ਅਨੁਸਾਰ ਉਸੇ ਸਮੇਂ ਨਗਾਰੇ ਵੱਜਣ ਲਗ ਪਏ। ਇਧਰ ਦਾ ਸ਼ੋਰ ਸ਼ਰਾਬਾ ਮੁਸਲਮਾਨੀ ਸੈਨਾ ਨੇ ਸੁਣ ਲਿਆ ਅਤੇ ਉਹਨਾ ਨੂੰ ਪੂਰਣ ਵਿਸ਼ਵਾਸ ਹੋ ਗਿਆ ਕਿ ਉਹਨਾ ਦੇ ਪਹੁੰਚਣ ਦੀ ਖ਼ਬਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਪਹੁੰਚ ਗਈ ਹੈ। ਇਕ ਤਾਂ ਖੂਬ ਕੜਾਕੇ ਦੀ ਸਰਦੀ ਸੀ, ਉਹ ਪਰੇਸ਼ਾਨ ਹੋ ਰਹੇ ਸਨ, ਅਤੇ ਸਤਿਗੁਰੂ ਜੀ ਦੀ ਫੌਜ ਦਾ ਖੜਾਕਾ ਧਮਾਕਾ ਸੁਣ ਉਹ ਉਥੋਂ ਭੱਜ ਗਏ। ਰਸਤੇ ਵਿੱਚ ਉਸਨੇ ਬਰਵਾ ਪਿੰਡ ਨੂੰ ਲੁੱਟ ਲਿਆ। ਅਤੇ ਭਲਾਣ ਚਲਾ ਗਿਆ। ਇਸ ਵਿੱਚ ੪ ਚਉਪਈਆਂ, ੨ ਦੋਹਰੇ, ੨ ਨਰਾਜ, ੨ ਭੁਜੰਗ ਪ੍ਰਯਾਤ ਛੰਦ ਮਿਲਾ ਕੇ ਕੁਲ ੧੦ ਛੰਦ ਹਨ।

।।ਚੌਪਈ।।

ਬਹੁਤ ਬਰਖ ਇਹ ਭਾਂਤਿ ਬਿਤਾਏ।।
ਚੁਨਿ ਚੁਨਿ ਚੋਰ ਸਭੈ ਗਹਿ ਘਾਏ।।
ਕੇਤਕਿ ਭਾਜਿ ਸਹਿਰ ਤੇ ਗਏ।।
ਭੂਖ ਮਰਤ ਫਿਰਿ ਆਵਤ ਭਏ।।੧।।

**ਸ਼ਬਦਾਰਥ** : ਬਰਸ - ਸਾਲ।

**ਭਾਵਾਰਥ** : ਇਸ ਤਰ੍ਹਾਂ ਹੀ ਬਹੁਤ ਸਾਲ ਬਿਤਾਏ।ਸਾਰੇ ਚੋਰ ਚੁਣ-ਚੁਣਕੇ ਫੜ ਕੇ ਮਾਰੇ। ਕਿਨੇ ਹੀ ਸ਼ਹਿਰ ਚੋਂ ਭੱਜ ਕੇ ਚਲੇ ਗਏ। ਜਦੋਂ ਉਹ ਭੁੱਖੇ ਮਰਨ ਲਗੇ ਤਾਂ ਸ਼ਹਿਰ ਵਿੱਚ ਵਾਪਸ ਆ ਗਏ।

ਤਬ ਲੌ ਖਾਨ ਦਿਲਾਵਰ ਆਏ।।
ਪੂਤ ਅਪਨ ਹਮ ਓਰ ਪਠਾਏ।।
ਦ੍ਵੈ ਕ ਘਰੀ ਬੀਤੀ ਨਿਸਿ ਜਬੈ।।
ਚੜਤ ਕਰੀ ਖਾਨਨ ਮਿਲਿ ਤਬੈ।।੨।।

**ਸ਼ਬਦਾਰਥ** : ਦਿਲਾਵਰ - ਦਿਲਾਵਰ ਖਾਨ। ਪੂਤ - ਪੁੱਤਰ। ਦਵੈਕ - ਦੋ ਕੁ ਘੜੀ। ਨਿਸਿ - ਰਾਤ।

**ਭਾਵਾਰਥ** : ਉਨੇ ਚਿਰ ਤਕ ਦਿਲਾਵਰ ਖਾਨ (ਪਹਾੜੀ ਰਾਜਿਆਂ ਕੋਲੋਂ ਮਾਮਲਾ ਉਗਰਾਹੁਣ ਲਈ) ਆਇਆ। ਉਸਨੇ ਆਪਣਾ ਪੁੱਤਰ ਸਾਡੇ ਵਲ ਭੇਜ ਦਿੱਤਾ। ਜਦੋਂ ਦੋ ਘੜੀਆਂ ਰਾਤ ਲੰਘ ਗਈ ਤਾਂ ਪਠਾਣਾਂ ਨੇ ਇਕੱਠਿਆਂ ਹੋ ਕੇ ਸਾਡੇ ਵਲ ਚੜ੍ਹਾਈ ਕਰ ਦਿੱਤੀ।

ਜਬ ਦਲ ਪਾਰ ਨਦੀ ਕੇ ਆਯੋ।।
ਆਨ ਆਲਮੈ ਹਮੈ ਜਗਾਯੋ।।
ਸੋਰੁ ਪਰਾ ਸਭਹੀ ਨਰ ਜਾਗੇ।।
ਗਹਿ ਗਹਿ ਸਸਤ੍ਰ ਬੀਰ ਰਿਸ ਪਾਗੇ।।੩।।

**ਸ਼ਬਦਾਰਥ** : ਨਦੀ - ਦਰਿਆ ਸਤਲੁਜ। ਆਲਮੈਂ - ਡਿਊਟੀ ਦੇ ਸਰਦਾਰ ਆਲਮ ਸਿੰਘ। ਪਾਗੇ - ਰੋਹ ਵਿੱਚ ਰੰਗੇ ਗਏ।

**ਭਾਵਾਰਥ** : ਜਦੋਂ ਪਠਾਣਾਂ ਦਾ ਦਲ ਨਦੀ ਤੋਂ ਪਾਰ ਆ ਗਿਆ ਤਾਂ ਆਲਮ ਸਿੰਘ ਨੇ ਸਾਨੂੰ ਜਗਾ ਕੇ ਫ਼ੌਜ ਦੇ ਆਉਣ ਦੀ ਖ਼ਬਰ ਦਿੱਤੀ। ਰੌਲਾ ਪੈ ਗਿਆ ਅਤੇ ਸਾਰੇ ਬੰਦੇ ਜਾਗ ਪਏ। ਸਾਰੇ ਬੀਰ ਯੋਧੇ ਸ਼ਸ਼ਤ੍ਰ ਫੜ ਫੜ ਕੇ ਗੁੱਸੇ ਵਿੱਚ ਭਰ ਗਏ।

ਛੂਟਨ ਲਗੀ ਤੁਫੰਗੈ ਤਬਹੀ।।
ਗਹਿ ਗਹਿ ਸਸਤ੍ਰ ਰਿਸਾਨੇ ਸਬਹੀ।।
ਕ੍ਰੂਰ ਭਾਂਤਿ ਤਿਨ ਕਰੀ ਪੁਕਾਰਾ।।
ਸੋਰੁ ਸੁਨਾ ਸਰਤਾ ਕੇ ਪਾਰਾ।।੪।।

**ਸ਼ਬਦਾਰਥ** : ਤੁਫੰਗੰ - ਬੰਦੂਕਾਂ। ਰਿਸਾਨੇ - ਗੁੱਸੇ ਵਿੱਚ ਆ ਗਏ। ਕ੍ਰੂਰ - ਡਰਾਉਣੀ ਸੂਰਤ। ਸਰਤਾ - ਨਦੀ ਸਤਿਲੁਜ।

**ਭਾਵਾਰਥ** : ਉਸੇ ਵੇਲੇ ਹੀ ਬੰਦੂਕਾਂ ਚਲਣ ਲਗ ਪਈਆਂ। ਸਾਰੇ ਹੀ ਸ਼ਸ਼ਤ੍ਰ ਫੜ ਕੇ ਅਤਿ ਕ੍ਰੋਧਵਾਨ ਹੋ ਗਏ। ਉਹਨਾ ਨੇ ਡਰਾਉਣੇ ਤਰੀਕੇ ਨਾਲ ਪੁਕਾਰ ਕੀਤੀ ਅਤੇ ਉਹਨਾ ਦਾ ਇਹ ਰੋਣਾਂ ਨਦੀ ਦੇ ਪਾਰ ਤੋਂ ਸੁਣਾਈ ਦੇਣ ਲਗ ਪਿਆ।

ਭੁਜੰਗ ਪ੍ਰਯਾਤ ਛੰਦ।।

ਬਜ਼ੀ ਭੇਰ ਭੁੰਕਾਰ ਧੁੰਕੇ ਨਗਾਰੇ।।
ਮਹਾਂਬੀਰ ਬਾਨੈਤ ਬੰਕੇ ਬਕਾਰੇ।।
ਭਏ ਬਾਹੁ ਆਘਾਤ ਨੱਚੇ ਮਰਾਲੰ।।
ਕ੍ਰਿਪਾ ਸਿੰਧੁ ਕਾਲੀ ਗਰੱਜੀ ਕਰਾਲੰ।।੫।।

**ਸ਼ਬਦਾਰਥ** : ਬਾਨੈਤ - ਬਾਣਧਾਰੀ। ਆਘਾਤ - ਵਾਰ, ਚੋਟ। ਕਰਾਨੰ - ਡਰਾਉਣੀ ਗਰਜ।

**ਭਾਵਾਰਥ** : ਛੋਟੇ ਨਗਾਰਿਆਂ ਦੀ ਭੂੰਕਾਰ ਹੋਈ ਅਤੇ ਸੁਹਣੇ ਸੂਰਮੇ ਤੀਰ ਕਮਾਨ ਧਾਰਣ ਕਰਕੇ ਗੱਜ ਉੱਠੇ। ਦੋਹਾਂ ਪਾਸਿਆਂ ਤੋਂ ਬਾਹਾਂ ਦੇ ਵਾਰ ਹੋਏ ਅਤੇ ਘੋੜੇ ਨੱਠ ਉੱਠੇ।

ਨਦੀਯੰ ਲਖਿਯੋ ਕਾਲਰਾਤ੍ਰੰ ਸਮਾਨੰ।।
ਕਰੇ ਸੂਰਮਾ ਸੀਤ ਪਿੰਗੀ ਪ੍ਰਮਾਨੰ।।
ਇਤੇ ਬੀਰ ਗੱਜੇ ਭਏ ਨਾਦ ਭਾਰੇ।।
ਭਜੇ ਖਾਨ ਖੂਨੀ ਬਿਨਾ ਸਸਤ੍ਰ ਝਾਰੇ।।੬।।

**ਸ਼ਬਦਾਰਥ** : ਕਾਲ ਰਾਤ੍ਰੰ - ਮੌਤ ਦੀ ਰਾਤ। ਸੀਤ - ਸਰਦੀ। ਝਾਰੇ - ਚਲਾਏ। ਪਿੰਗੰ - ਪਿੰਗਲੇ।

**ਭਾਵਾਰਥ** : ਪਠਾਣਾਂ ਨੇ ਨਦੀ ਨੂੰ ਕਾਲ ਦੀ ਰਾਤ ਵਾਂਗ ਸਮਝਿਆ। ਬਹੁਤ ਅਧਿਕ ਸਰਦੀ ਨੇ ਸੂਰਮਿਆਂ ਨੂੰ ਪਿੰਗਲਿਆਂ ਵਾਂਗ ਕਰ ਦਿੱਤਾ। ਇਸ ਪਾਸੇ ਸੂਰਬੀਰ ਗਰਜ ਰਹੇ ਸਨ, ਇਹਨਾਂ ਦੀ ਆਵਾਜ਼ ਦਾ ਬੋਲ ਬਹੁਤ ਉੱਚਾ ਹੋ ਰਿਹਾ ਸੀ। ਕਾਤਲ ਪਠਾਂਣ ਇਸ ਹੱਲੇ ਗੁੱਲੇ ਨੂੰ ਸੁਣ ਕੇ ਸ਼ਸ਼ਤ੍ਰ ਚਲਾਏ ਬਿਨਾ ਹੀ ਭੱਜ ਗਏ।

ਨਰਾਜ ਛੰਦ।।

ਨਿਲੱਜ ਖਾਨ ਭੱਜਿਯੋ।। ਕਿਨੀ ਨ ਸਸਤ੍ਰ ਸੱਜਿਯੋ।।
ਸੁ ਤਿਆਗ ਖੇਤ ਕੌ ਚਲੇ।। ਸੁ ਬੀਰ ਬੀਰਹਾ ਭਲੇ।।੭।।

**ਸ਼ਬਦਾਰਥ** : ਬੀਰਹਾ - ਬੀਰਾਂ ਨੂੰ ਮਾਰਣ ਵਾਲੇ।

**ਭਾਵਾਰਥ** : ਬੇਸ਼ਰਮ ਪਠਾਣ ਮੈਦਾਨ ਛੱਡ ਕੇ ਨੱਸ ਗਏ। ਕਿਸੇ ਨੇ ਵੀ ਸ਼ਸਤਰ ਨਾ ਚਲਾਇਆ। ਉਹ ਸੂਰਬੀਰ ਯੋਧੇ, ਯੋਧਿਆਂ ਨੂੰ ਮਾਰਨ ਵਾਲੇ ਰਣ ਭੂਮੀ ਛੱਡ ਕੇ ਚਲੇ ਗਏ।

ਚਲੇ ਤੁਰੇ ਤੁਰਾਇਕੈ।। ਸਕੇ ਨ ਸਸਤ੍ਰ ਉਠਾਇਕੈ।।
ਨ ਲੈ ਹਥਿਆਰ ਗੱਜਹੀ।। ਨਿਹਾਰ ਨਾਰਿ ਲੱਜਹੀ।।੮।।

**ਸ਼ਬਦਾਰਥ** : ਤੁਰਾਇ - ਭਜਾ ਕੇ। ਨਿਹਾਰ - ਵੇਖਦਾ।

**ਭਾਵਾਰਥ** : ਉਹ ਘੋੜੇ ਭਜਾ ਕੇ ਤੁਰ ਗਏ। ਉਹ ਸ਼ਸ਼ਤ੍ਰ ਨਾ ਉਠਾ ਸਕੇ ਅਤੇ ਨਾ ਹੀ ਸ਼ਸ਼ਤ੍ਰ ਫੜਕੇ ਗੱਜੇ। ਉਹ ਇਸਤਰੀਆਂ ਵਾਂਗ ਸ਼ਰਮ ਸਾਰ ਹੋਏ ਹੋਏ ਸਨ।

ਦੋਹਰਾ।।

ਬਰਵਾ ਗਾਂਉ ਉਜਾਰ ਕੈ ਕਰੇ ਮੁਕਾਮ ਭਲਾਨ।।
ਪ੍ਰਭ ਬਲ ਹਮੈ ਨ ਛੁਇ ਸਕੈ ਭਾਜਤ ਭਏ ਨਿਦਾਨ।।੯।।

**ਸ਼ਬਦਾਰਥ** : ਮੁਕਾਮ - ਪੜਾਅ। ਪ੍ਰਭ ਬਲ - ਅਕਾਲ ਪੁਰਖ ਦੇ ਬਲ ਸਦਕਾ। ਨਿਦਾਨ - ਓੜਕ।

**ਭਾਵਾਰਥ** : ਭਜਦੇ ਹੋਏ ਪਠਾਣਾਂ ਨੇ ਰਸਤੇ ਵਿਚ ਬਰਵਾ ਪਿੰਡ ਨੂੰ ਉਜਾੜ ਦਿੱਤਾ ਅਤੇ ਭਲਾਨ ਪਿੰਡ ਵਿੱਚ ਡੇਰਾ ਕਰ ਲਿਆ। ਅਕਾਲ ਪੁਰਖ ਦੇ ਬਲ ਨਾਲ ਉਹ ਮੂਰਖ ਸਾਨੂੰ ਛੂਹ ਵੀ ਨਾ ਸਕੇ ਅਤੇ ਅੰਤ ਨੂੰ ਭੱਜ ਗਏ।

ਤਵ ਬਲ ਈਹਾਂ ਨ ਪਰ ਸਕੈ ਬਰਵਾ ਹਨਾ ਰਿਸਾਇ।।
ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ।।੧੦।।

**ਸ਼ਬਦਾਰਥ** : ਹਨਾ - ਲੁੱਟ ਲਿਆ। ਸਾਲਿਨ - ਰੋਟੀ ਨਾਲ ਖਾਣ ਨੂੰ ਰਿੱਧੀ ਪੱਕੀ ਚੀਜ ਦਾਲ ਜਾਂ ਭਾਜੀ।

**ਭਾਵਾਰਥ** : ਹੇ ਅਕਾਲ ਪੁਰਖ ! ਆਪਜੀ ਦੇ ਬਲ ਨਾਲ ਦੁਸ਼ਮਨ ਸਾਡੇ ਤੇ ਹਮਲਾ ਨਾ ਕਰ ਸਕਿਆ ਅਤੇ ਗੁੱਸੇ ਵਿੱਚ ਆਕੇ ਬਰਵੇ ਪਿੰਡ ਨੂੰ ਲੁੱਟ ਲਿਆ। ਜਿਵੇਂ ਬਾਣੀਆ ਸਲੂਣੇ ਦਾ ਸਵਾਦ ਲਈ ਰੋੜਾਂ ਦੀ ਭਾਜੀ ਹੀ ਬਣਾਕੇ ਖਾ ਲਵੇ। ਭਾਵ ਪਠਾਣਾਂ ਦਾ ਜੋਰ ਗੁਰੂ ਗੋਬਿੰਦ ਸਿੰਘ ਜੀ ਉੱਤੇ ਨਾ ਪਿਆ ਅਤੇ ਗ਼ਰੀਬ ਖੱਤਰੀਆਂ ਨੂੰ ਹੀ ਲੁੱਟ ਲਿਆ।

*ਇਤਿ ਸ੍ਰੀ ਬਚਿਤ੍ਰਨਾਟਕ ਗ੍ਰੰਥੇ ਖਾਨਜਾਦੇ ਕੋ ਆਗਮਨ ਤ੍ਰਾਸਿਤ ਉਠਿਜੈਬੋ ਬਰਨਨੰ ਨਾਮ ਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।।੧੦।। ਅਫਜੂ।।੩੫੮।।*

*ਇਥੇ ਸੁੰਦਰ ਬਚਿਤ੍ਰ ਨਾਟਕ ਗ੍ਰੰਥ ਦਾ ਖ਼ਾਨ ਦੇ ਪੁੱਤਰ ਦਾ ਆਉਣਾ ਅਤੇ ਡਰਦੇ ਹੋਏ ਉਠ ਜਾਣ ਵਾਲੇ ਪ੍ਰਸਿਧ ਦਸਵੇਂ ਅਧਿਆਇ ਦਾ ਵਰਣਨ ਸਮਾਪਤ ਹੈ। ਸ਼ੁਭ ਹੈ, ਹੋਰ ੩੫੪ ਛੰਦ ਇਥੇ ਆ ਚੁੱਕੇ ਹਨ।*

## ੧੧

# ਹੁਸੈਨੀ ਜੁੱਧ

ਾਸ ਵੇਲੇ ਦਿਲਾਵਰ ਖਾਂ ਦਾ ਪੁੱਤਰ ਹਾਰਕੇ ਵਾਪਸ ਲਾਹੌਰ ਗਿਆ ਤਾਂ ੁਸ ਦੇ ਪਿਤਾ ਨੇ ਉਸ ਨੂੰ ਬਹੁਤ ਫਿਟਕਾਰਿਆ ਅਤੇ ਭਰੇ ਦਰਬਾਰ ਵਿੱਚ ਐਲਾਨ ਕੀਤਾ ਕਿ ਕੋਈ ਐਸਾ ਸੂਰਮਾ ਹੈ ਜਿਹੜਾ ਪਹਾੜੀ ਰਾਜਿਆਂ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਸੋਧ ਸਕੇ। ਇਹ ਲਲਾਕਰ ਸੁਣ ਕੇ ਗੁਲਾਮ ਹੁਸੈਨੀ ਖਾਂ ਯੁੱਧ ਵਿੱਚ ਜਾਣ ਲਈ ਤਿਆਰ ਹੋ ਗਿਆ। ਦਿਲਾਵਰ ਖਾਂ ਨੇ ਉਸ ਦੀ ਸਹਾਇਤਾ ਲਈ ੨੦੦੦ ਪਠਾਣਾਂ ਦੀ ਫੌਜ਼ ਉਸਨੂੰ ਨਾਲ ਦੇ ਦਿੱਤੀ। ਪਹਾੜਾਂ ਵਿੱਚ ਪਹੁੰਚਦਿਆਂ ਹੀ ਉਸ ਨੇ ਲੁੱਟ ਮਾਰ ਸ਼ੁਰੂ ਕਰ ਦਿੱਤੀ। ਪਹਿਲਾਂ ਮਧੁਕਰ ਸ਼ਾਹ ਡੱਡਵਾਲੀਏ ਨੂੰ ਆਪਣੇ ਅਧੀਨ ਕੀਤਾ ਤੇ ਫਿਰ ਕਹਲੂਰ ਵਲ ਚਲ ਪਿਆ। ਇਸ ਦੇ ਆਉਣ ਦੀ ਖਬਰ ਸੁਣਦਿਆਂ ਸਾਰ ਹੀ ਭੀਮ ਚੰਦ ਕਹਿਲੂਰੀਆ ਅਤੇ ਕ੍ਰਿਪਾਲ ਚੰਦ ਕਟੋਚੀਆ ਉਸ ਨੂੰ ਨਜ਼ਰਾਨਾ ਦੇਣ ਲਈ ਉਸ ਕੋਲ ਜਾ ਪਹੁੰਚਿਆ। ਇਹ ਵੇਖਕੇ ਹੁਸੈਨੀ ਨੂੰ ਬਹੁਤ ਅਹੰਕਾਰ ਹੋ ਗਿਆ ਅਤੇ ਉਸ ਨੇ ਸਲਾਹ ਕੀਤੀ ਕਿ ਅਨੰਦਪੁਰ ਸਾਹਿਬ ਨੂੰ ਲੁਟਿਆ ਜਾਵੇ। ਇਸਦੀ ਖਬਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪਹੁੰਚ ਗਈ। ਹੁਸੈਨੀ ਜਦੋਂ ਅਨੰਦਪੁਰ ਸਾਹਿਬ ਵਲ੍ਹ ਆ ਰਿਹਾ ਸੀ ਤਾਂ ਉਸ ਨੂੰ ਅਗੋਂ ਗੋਪਾਲ ੪੦੦੦ ਰੁਪਏ ਲੈ ਕੇ ਆਣ ਮਿਲਿਆ। ਕਟੋਚੀਏ ਨੇ ਹੁਸੈਨੀ ਨੂੰ ਦੱਸਿਆ, ਕਿ ਉਹ ਗੋਪਾਲ ਕੋਲੋਂ ੪੦੦੦ ਰੁਪਈਏ ਨਾਂ ਲੈਕੇ ੧੦,੦੦੦ ਰੁਪਈਏ ਦੀ ਮੰਗ ਕਰੇ। ਹੁਸੈਨੀ ਇਸ ਚਾਲ ਨੂੰ ਨਾਂ ਸਮਝ ਸਕਿਆ ਅਤੇ ਉਸਨੇ ਉਸਨੂੰ ਫੜ ਲੈਣ ਦਾ ਫੈਸਲਾ ਕਰ ਲਿਆ। ਗੋਪਾਲ ਨੇ ਇਹ ਸਾਰੀ ਚਾਲ ਸਮਝ ਲਈ ਅਤੇ ਹੁਸੈਨੀ ਨੂੰ ਕਿਹਾ ਕਿ ਉਹ ਘਰ ਜਾ ਕੇ ੧੦,੦੦੦ ਰੁਪਏ ਲਿਆ ਕੇ ਉਸ ਨੂੰ ਦੇ ਦੇਵੇਗਾ। ਉਹ ਘਰ ਜਾ ਕੇ ਵਾਪਸ ਨਾ ਪਰਤਿਆ। ਹੁਸੈਨੀ ਨੂੰ ਬਹੁਤ ਕ੍ਰੋਧ ਆਇਆ ਤੇ ਉਸਨੇ ਗੋਪਾਲ ਨੂੰ ਕਿਲ੍ਹੇ ਵਿੱਚ ਪੰਦਰਾਂ ਪਹਿਰ ਘੇਰ ਕੇ ਰੱਖਿਆ। ਉਸ ਵੇਲੇ ਗੋਪਾਲ ਨੇ ਵੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਸਹਾਇਤਾ ਮੰਗੀ ਤੇ ਸਤਿਗੁਰੂ ਜੀ ਨੇ ਸੰਗਤੀਆ ਸਿੰਘ ਨੂੰ ਅਤੇ ਦਰਸ ਨੂੰ ਕੁਝ ਹੋਰ ਸਿੰਘ ਨਾਲ ਦੇ ਕੇ ਗੋਪਾਲ ਦੀ ਸਹਾਇਤਾ ਲਈ ਭੇਜ ਦਿੱਤਾ। ਗੋਪਾਲ ਨੇ ਸੰਗਤੀਆ ਸਿੰਘ

ਨੂੰ ਹੁਸੈਨੀ ਕੋਲ ਸੁਲਹ ਕਰਣ ਲਈ ਦੂਤ ਬਣਾ ਕੇ ਭੇਜਿਆ। ਭੀਮ ਚੰਦ ਨੇ ਇਕ ਚਾਲ ਖੇਡੀ। ਉਸ ਨੇ ਸਹੁੰ ਚੁਕ ਕੇ ਸੰਗਤੀਆ ਸਿੰਘ ਨੂੰ ਕਿਹਾ ਕਿ ਉਹ ਗੋਪਾਲ ਨੂੰ ਉਹਨਾ ਕੋਲ ਲੈ ਜਾਵੇ। ਸੰਗਤੀਆ ਸਿੰਘ ਨੇ ਉਹਨਾ ਦੀ ਸੁਗੰਧ ਤੇ ਭਰੋਸਾ ਕਰਕੇ ਗੋਪਾਲ ਨੂੰ ਉਹਨਾ ਕੋਲ ਲੈ ਆਂਦਾ। ਉਹਨਾ ਦੇ ਦਿਲ ਤਾਂ ਬੇਈਮਾਨ ਪਹਿਲਾਂ ਤੋਂ ਹੀ ਸਨ। ਉਹਨਾ ਨੇ ਗੋਪਾਲ ਨੂੰ ਫੜ ਲੈਣ ਦੀ ਨੀਤੀ ਬਣਾਈ। ਗੋਪਾਲ ਇਹ ਸਾਰੀ ਚਾਲ ਸਮਝ ਗਿਆ ਅਤੇ ਭੱਜ ਕੇ ਵਾਪਸ ਆਪਣੀ ਫੌਜ ਵਿੱਚ ਚਲਾ ਗਿਆ। ਇਹ ਸਾਰੀ ਬੇਈਮਾਨੀ ਦਾ ਦ੍ਰਿਸ਼ ਵੇਖਕੇ ਸੰਗਤੀਆ ਸਿੰਘ ਨੂੰ ਗੁੱਸਾ ਆ ਗਿਆ ਅਤੇ ਉਹ ਸ਼ਸ਼ਤਰ ਫੜ ਕੇ ਯੁੱਧ ਦੇ ਮੈਦਾਨ ਵਿੱਚ ਪਹੁੰਚ ਗਿਆ। ਖੂਬ ਭਿਆਨਕ ਯੁੱਧ ਹੋਇਆ। ਸੰਗਤੀਆ ਸਿੰਘ ਆਪਣੇ ਸੈਨਕਾਂ ਸਮੇਤ ਸ਼ਹੀਦ ਹੋ ਗਏ। ਦਰਮੋ ਵੀ ਲੜਾਈ ਕਰਦਿਆਂ ਹੋਇਆਂ ਵੀਰ ਗਤੀ ਨੂੰ ਪ੍ਰਾਪਤ ਹੋ ਗਏ। ਅੰਤ ਵਿੱਚ ਭੀਮ ਚੰਦ ਹੁਸੈਨੀ ਨੂੰ ਮਰਵਾਕੇ ਮੈਦਾਨ ਛੱਡ ਕੇ ਭੱਜ ਗਿਆ। ਮੈਦਾਨ ਵਿੱਚ ਹਿੰਮਤਾ ਜ਼ਖ਼ਮੀ ਪਿਆ ਸੀ। ਗੋਪਾਲ ਨੇ ਉਸ ਨੂੰ ਸਾਰੀ ਲੜਾਈ ਦਾ ਮੂਲ ਕਾਰਣ ਜਾਣ ਕੇ ਜਾਨ ਤੋਂ ਮਾਰ ਦਿੱਤਾ। ਇਸ ਤਰ੍ਹਾਂ ਗੁਪਾਲ ਨੇ ਯੁੱਧ ਜਿੱਤ ਲਿਆ। ਜੰਗ ਦੇ ਸਮਾਪਤ ਹੋ ਜਾਣ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਅਕਾਲ ਪੁਰਖ ਪ੍ਰਭੂ ਦਾ ਧੰਨਵਾਦ ਕੀਤਾ। ਇਸ ਅਧਿਆਇ ਵਿੱਚ ੧੩ ਚਉਪਈਆਂ, ੧ ਤ੍ਰਿਭੰਗੀ, ੬ ਦੋਹਰੇ, ੫ ਨਰਾਜ, ੨ ਪਾਧੜੀ, ੧੮ ਭੁਜੰਗ ਪ੍ਰਯਾਤ, ੯ ਮਧੁਭਾਰ ਅਤੇ ੧੫ ਰਸਾਵਲ ਛੰਦ ਮਿਲਾ ਕੇ ਕੁਲ ੬੯ ਛੰਦ ਹਨ।

## ਹੁਸੈਨੀ ਜੁੱਧ ਕਥਨੰ।।

### ਭੁਜੰਗ ਪ੍ਰਯਾਤ ਛੰਦ।।

ਗਯੋ ਖਾਨਜਾਦਾ ਪਿਤਾ ਪਾਸ ਭੱਜੰ।।
ਸਕੈ ਜ੍ਵਾਬੁ ਦੈ ਨਾ ਹਨੇ ਸੂਰ ਲੱਜੰ।।
ਤਹਾ ਠੋਕ ਬਾਹਾ ਹੁਸੈਨੀ ਗਰੱਜਿਯੰ।।
ਸਭੈ ਸੂਰ ਲੈ ਕੈ ਸਿਲਾ ਸਾਜ ਸੱਜਿਯੰ।।੧।।

**ਸ਼ਬਦਾਰਥ** : ਖਾਨ ਜਾਦਾ - ਦਿਲਾਵਰ ਖ਼ਾਨ ਦਾ ਪੁੱਤਰ। ਲੱਜੰ - ਸ਼ਰਮਸਾਰ। ਸਿਲਾ - ਅਸਲਾ ਸਾਜ ਸਾਮਾਨ। ਸਜਿਓ - ਸਜਾਕੇ।

**ਭਾਵਾਰਥ** : ਖਾਨ ਦਾ ਪੁੱਤਰ ਆਪਣੇ ਪਿਤਾ ਪਾਸ ਭੱਜਕੇ ਗਿਆ। ਯੋਧੇ ਸ਼ਰਮ ਦੇ ਮਾਰੇ ਹੋਏ ਯੁਧ ਦਾ ਉੱਤਰ ਨਾ ਦੇ ਸਕੇ, ਕਿ ਉਹ ਕਿਉਂ ਦੌੜਕੇ ਆਏ ਸਨ ਅਤੇ ਉਹਨਾ ਨੇ ਮਾਮਲਾ ਕਿਉਂ ਨਹੀਂ ਉਗਰਾਹਿਆ। ਉਥੇ ਇਕ ਹੁਸੈਨੀ ਨਾਮ ਦਾ ਯੋਧਾ ਬਾਹਾਂ ਠੋਕ ਕੇ ਉਠਿਆ ਅਤੇ ਉਹ ਇਸ ਮੁਹਿੰਮ ਤੇ ਜਾਣ ਲਈ ਤਿਆਰ ਹੋ ਗਿਆ। ਉਸਨੇ ਸਾਰਿਆਂ ਯੋਧਿਆਂ ਨੂੰ ਨਾਲ ਲੈਕੇ ਹਥਿਆਰਾਂ ਦਾ ਸਾਜੋ ਸਾਮਾਨ ਸਜਾਇਆ।

ਕਰਿਯੋ ਜੋਰ ਸੈਨੰ ਹੁਸੈਨੀ ਪਯਾਨੰ।।
ਪ੍ਰਥਮ ਕੂਟਿ ਕੈ ਲੂਟ ਲੀਨੇ ਅਵਾਨੰ।।
ਪੁਨਰਿ ਡੱਢਵਾਲੰ ਕੀਯੋ ਜੀਤ ਜੇਰੰ।।
ਕਰੇ ਬੰਦਿ ਕੈ ਰਾਜਪੁੱਤ੍ਰਾਨ ਚੇਰੰ।।੨।।

**ਸ਼ਬਦਾਰਥ** : ਜੋਰ - ਇਕੱਠੀ ਕਰਕੇ। ਪਯਾਨੰ - ਚੜ੍ਹਾਈ ਕੀਤੀ। ਕੂਅਿ - ਪਹਾੜੀ। ਅਵਾਨੰ - ਆਮ ਲੋਕਾਂ ਦੇ ਘਰ। ਪੁਨਰਿ - ਫਿਰ। ਜੇਰੰ - ਅਧੀਨ। ਬੰਦਿ - ਬੰਦੀ। ਚੇਰੰ - ਦਾਸ।

**ਭਾਵਾਰਥ** : ਹੁਸੈਨੀ ਫ਼ੌਜ ਨੂੰ ਇਕਠੀ ਕਰਕੇ ਯੁਧ ਕਰਣ ਲਈ ਟੁਰ ਪਿਆ। ਸਭ ਤੋਂ ਪਹਿਲਾਂ ਪਹਾੜੀਆਂ ਦੇ ਘਰ ਲੁੱਟੇ। ਫਿਰ ਡੱਢਵਾਲੀਆਂ ਨੂੰ ਜਿੱਤ ਕੇ ਆਪਣੇ ਅਧੀਨ ਕਰ ਲਿਆ। ਰਾਜਪੁੱਤਰਾਂ ਨੂੰ ਕੈਦ ਕਰਕੇ ਗੁਲਾਮ ਬਣਾ ਲਿਆ।

ਪੁਨਰਿ ਦੂਨ ਕੋ ਲੂਟ ਲੀਨੋ ਸੁਧਾਰੰ।।
ਕੋਈ ਸਾਮੁਹੇ ਹ੍ਵੈ ਸਕਿਯੋ ਨ ਗਵਾਰੰ।।
ਲੀਯੋ ਛੀਨ ਅੰਨੰ ਦਲੰ ਬਾਂਟਿ ਦੀਯੰ।।
ਮਹਾਂਮੂੜਿਯੰ ਕੁਤਸਤੰ ਕਾਜ ਕੀਯੰ।।੩।।

**ਸ਼ਬਦਾਰਥ** : ਦੂਨ - ਦੋ ਪਹਾੜਾਂ ਵਿੱਚ ਪਧਰਲਾ ਮੈਦਾਨ। ਸੁਧਾਰੰ - ਬਣਾ ਕੇ ਚੰਗੀ ਤਰ੍ਹਾਂ। ਅੰਨੰ - ਅਨਾਜ। ਮੂੜਿਯੰ - ਮੂਰਖ। ਕੁਤਸਤੰ - ਬੁਰਾ ਮੰਦਾ।

**ਭਾਵਾਰਥ** : ਫਿਰ ਉਸ ਨੇ ਦੂਨ ਦੇ ਇਲਾਕੇ ਨੂੰ ਚੰਗੀ ਤਰ੍ਹਾਂ ਲੁੱਟ ਲਿਆ। ਕੋਈ ਵੀ ਮੂਰਖ ਉਹਨਾ ਦਾ ਸਾਹਮਣਾ ਨਾ ਕਰ ਸਕਿਆ। ਉਹਨਾਂ ਕੋਲੋਂ ਸਾਰਾ ਅਨਾਜ ਖੋਹ ਲਿਆ ਅਤੇ ਸੈਨਾ ਵਿੱਚ ਵੰਡ ਦਿੱਤਾ। ਮਹਾ ਮੂਰਖ ਹੁਸੈਨੀ ਨੇ ਇਹ ਬਹੁਤ ਬੁਰਾ ਕਰਮ ਕੀਤਾ।

ਦੋਹਰਾ।।

ਕਿਤਕ ਦਿਵਸ ਬੀਤਤ ਭਏ ਕਰਤ ਉਸੈ ਉਤਪਾਤ।।
ਗੁਆਲੇਰੀਯਨ ਕੀ ਪਰਤ ਭੀ ਆਨ ਮਿਲਨ ਕੀ ਬਾਤ।।੪।।

**ਸ਼ਬਦਾਰਥ** : ਉਤਪਾਤ - ਸ਼ਰਾਰਤ ਭਰਿਆ ਜ਼ੁਲਮ। ਪਰਤ - ਆ ਪਈ।
**ਭਾਵਾਰਥ** : ਇਸ ਤਰ੍ਹਾਂ ਉਸ ਨੂੰ ਉਪੱਦਰ ਕਰਦਿਆਂ ਕੁਝ ਕੁ ਦਿਨ ਬੀਤ ਗਏ ਹੁਣ ਗੁਆਲੇਰੀਆਂ ਦੇ ਅਹਿਲਕਾਰਾਂ ਦੇ ਮੇਲ ਕਰਣ ਦੀ ਗਲ ਬਾਤ ਚਲ ਪਈ।

ਜੌ ਦਿਨ ਦੁਇਕ ਨ ਵੇ ਮਿਲਤ ਤਬ ਆਵਤ ਅਰਰਾਇ।।
ਕਾਲਿ ਤਿਨੂ ਕੇ ਘਰ ਬਿਖੈ ਡਾਰੀ ਕਲਹ ਬਨਾਇ।।੫।।

**ਸ਼ਬਦਾਰਥ** : ਨ - ਨਹੀਂ। ਵੇ - ਗਲਰੀਏ। ਅਰਰਾਇ - ਵੈਰੀਆਂ ਦੇ ਮੁਖੀ। ਤਿਨੂ - ਤਿਨਾਂ।
**ਭਾਵਾਰਥ** : ਪਹਾੜੀ ਰਾਜੇ ਜੇ ਦੋ ਕੁ ਦਿਨ ਹੋਰ ਨਾ ਮਿਲਦੇ ਤਾਂ ਉਸਨੇ ਮੇਰੇ ਉੱਤੇ ਗੱਜ ਕੇ ਆ ਪੈਣਾ ਸੀ। ਪਰ ਕਾਲ ਨੇ ਉਹਨਾ ਦੇ ਘਰ ਬਹਾਨਾ ਬਣਾ ਕੇ ਕਲਹ ਪਵਾ ਦਿੱਤੀ।

ਚੌਪਈ।।

ਗੁਆਲੇਰੀਯਾ ਮਿਲਨ ਕਹ ਆਏ।।
ਰਾਮਸਿੰਘ ਭੀ ਸੰਗਿ ਸਿਧਾਏ।।
ਚਤਰਥ ਆਨ ਮਿਲਤ ਭਏ ਜਾਮੈ।।
ਫੂਟਿ ਗਈ ਲਖਿ ਨਜਰਿ ਗੁਲਾਮੈ।।੬।।

**ਸ਼ਬਦਾਰਥ** : ਚਤਰਥ - ਚੌਥੇ। ਜਾਮੈ - ਪਹਿਰ। ਲਖਿ - ਵੇਖਕੇ। ਗੁਲਾਮੈ - ਹੁਸੈਨੀ।
**ਭਾਵਾਰਥ** : ਗੁਆਲੇਰੀਆ ਰਾਜਾ ਗੁਪਾਲ, ਹੁਸੈਨੀ ਨੂੰ ਮਿਲਣ ਲਈ ਆਇਆ। ਰਾਮ ਸਿੰਘ ਜਸਵਾਲੀਆ ਸਰਦਾਰ ਵੀ ਗਲ ਬਾਤ ਕਰਣ ਲਈ ਨਾਲ ਟੁਰ ਪਿਆ, ਦਿਨ ਦੇ ਚੌਥੇ ਪਹਿਰ ਭਾਵ ਸ਼ਾਮ ਨੂੰ ਆਣ ਮਿਲੇ। ਗੁਲਾਮ ਹੁਸੈਨੀ ਦਾ ਨਜ਼ਰਾਨਾ ਵੇਖ ਕੇ ਉਸ ਦੀ ਨੀਅਤ ਮਾੜੀ ਹੋ ਗਈ।

ਦੋਹਰਾ।।

ਜੈਸੈ ਰਵਿ ਕੇ ਤੇਜ ਤੇ ਰੇਤ ਅਧਿਕ ਤਪਤਾਇ।।

ਰਵਿ ਬਲ ਛੁਦ੍ਰ ਨ ਜਾਨਈ ਆਪਨ ਹੀ ਗਰਬਾਇ।।੭।।

**ਸ਼ਬਦਾਰਥ** : ਰਵਿ - ਸੂਰਜ। ਤੇਜ - ਧੂਪ। ਤਪਤਾਇ - ਗਰਮ ਹੋ ਜਾਂਦੀ ਹੈ। ਛੁਦ੍ਰ - ਤੁਛੱ ਮਾਤਰ। ਗਰਬਾਇ - ਅਹੰਕਾਰ।

**ਭਾਵਾਰਥ** : ਜਿਵੇਂ ਸੂਰਜ ਦੇ ਤੇਜ ਨਾਲ ਰੇਤ ਬਹੁਤ ਤਪ ਜਾਂਦੀ ਹੈ, ਪਰ ਉਹ ਨੀਚ ਆਪਣੇ ਆਪ ਵਿੱਚ ਹੀ ਅਹੰਕਾਰ ਕਰਦੀ ਹੈ ਅਤੇ ਸੂਰਜ ਦੇ ਬਲ ਨੂੰ ਕੁਝ ਨਹੀ ਸਮਝਦੀ।

ਚੌਪਈ।।

ਤੈਸੇ ਹੀ ਫੂਲ ਗੁਲਾਮ ਜਾਤਿ ਭਯੋ।।
ਤਿਨੈ ਨ ਦ੍ਰਿਸਟ ਤਰੇ ਆਨਤ ਭਯੋ।।
ਕਹਲੂਰੀਯਾ ਕਟੌਚ ਸੰਗਿ ਲਹਿ।।
ਜਾਨਾ ਆਨ ਨ ਮੋ ਸਰਿ ਮਹਿ ਮਹਿ।।੮।।

**ਸ਼ਬਦਾਰਥ** : ਤਰੇ - ਥਲੇ। ਲਹਿ - ਵੇਖਕੇ। ਆਨ - ਹੋਰ ਨਹੀਂ। ਸਰ - ਵਰਗਾ। ਮਹਿ - ਪ੍ਰਿਥਵੀ। ਮਹਿ - ਵਿੱਚ।

**ਭਾਵਾਰਥ** : ਠੀਕ ਰੇਤ ਦੀ ਤਰ੍ਹਾਂ ਗੁਲਾਮ ਹੁਸੈਨੀ ਅਹੰਕਾਰ ਵਿੱਚ ਫੁੱਲ ਗਿਆ। ਉਸ ਨੇ ਗੁਆਲੇਰੀਆਂ ਨੂੰ ਨਿਗਾਹ ਹੇਠ ਹੀ ਨਾਂ ਲਿਆਂਦਾ। ਕਾਹਲੂਰੀਆ ਭੀਮ ਚੰਦ ਕਟੋਚੀਆ ਕ੍ਰਿਪਾਲ ਚੰਦ ਨੂੰ ਇਕਠਿਆਂ ਵੇਖਕੇ ਹੁਸੈਨੀ ਨੇ ਸਮਝਿਆ ਕਿ ਉਸ ਵਰਗਾ ਧਰਤੀ ਉੱਤੇ ਹੋਰ ਕੋਈ ਨਹੀ।

ਤਿਨ ਜੋ ਧਨ ਆਨੋ ਸੋ ਸਾਥਾ।।
ਤੇ ਦੇ ਰਹੇ ਹੁਸੈਨੀ ਹਾਥਾ।।
ਦੇਤ ਲੇਤ ਆਪਨ ਕੁਰਰਾਨੇ।।
ਤੇ ਧਨਿ ਲੈ ਨਿਜਿ ਧਾਮ ਸਿਧਾਨੇ।।੯।।

**ਸ਼ਬਦਾਰਥ** : ਤਿਨ - ਉਹਨਾ ਗੁਲੇਰੀਆਂ ਨੇ। ਤੇ - ਉਹ। ਕੁਰਰਾਨ - ਲੜ ਪਏ। ਤੇ - ਗੁਆਲੇਰੀਏ।

**ਭਾਵਾਰਥ** : ਉਹਨਾ ਗੁਆਲੇਰੀਆਂ ਨੇ ਜੋ ਧਨ ਆਪਣੇ ਨਾਲ ਲਿਆਂਦਾ ਸੀ, ਉਹ ਹੁਸੈਨੀ ਦੇ ਹਥ ਵਿੱਚ ਦੇ ਰਹੇ ਸਨ। ਉਹ ਧਨ ਦੇਂਦਿਆਂ ਲੈਂਦਿਆਂ ਹੀ ਬੋਲ ਬੁਲਾਰੇ ਤੇ ਉਤਰ ਪਏ। ਗੁਆਲੇਰੀਏ ਆਪਣੇ ਧਨ ਨੂੰ ਲੈ ਕੇ ਵਾਪਸ ਆਪਣੇ ਘਰ ਚਲੇ ਗਏ।

ਚੇਰੋ ਤਬੈ ਤੇਜ ਤਨ ਤਯੋ।।
ਭਲਾ ਬੁਰਾ ਕਛ ਲਖਤ ਨ ਭਯੋ।।
ਛੰਦਬੰਦ ਨਹ ਨੈਕੁ ਬਿਚਾਰਾ।।
ਜਾਤ ਭਯੋ ਦੇ ਤਬਹਿ ਨਗਾਰਾ।।੧੦।।

**ਸ਼ਬਦਾਰਥ** : ਚੇਰੋ - ਗੁਲਾਮ ਹੁਸੈਨੀ। ਤਨ - ਸਰੀਰ। ਤਯੋ - ਤਣ ਗਿਆ। ਲਖਤ - ਵੇਖਿਆ। ਨੈਕੁ - ਰਤਾ ਵੀ।

**ਭਾਵਾਰਥ** : ਗੁਲਾਮ ਹੁਸੈਨੀ ਦਾ ਸਰੀਰ ਕ੍ਰੋਧ ਨਾਲ ਤਪ ਗਿਆ। ਉਸਨੂੰ ਭਲੇ ਬੁਰੇ ਦੀ ਕੋਈ ਪਹਿਚਾਣ ਨਾ ਰਹੀ। ਉਸ ਨੇ ਰਾਜਨੀਤੀ ਨੂੰ ਨਾ ਵਿਚਾਰਿਆ ਅਤੇ ਧੌਂਸਾ ਵਜਾ ਕੇ ਗੁਲੇਰੀਏ ਉੱਤੇ ਚੜ੍ਹਾਈ ਕਰ ਦਿੱਤੀ।

ਦਾਵ ਘਾਵ ਤਿਨ ਨੈਕੁ ਨ ਕਰਾ।।
ਸਿੰਘਹਿ ਘੇਰਿ ਸਸਾ ਕਹੁ ਡਰਾ।।
ਪੰਦ੍ਰਹ ਪਹਰਿ ਗਿਰਦ ਤਿਹ ਕੀਯੋ।।
ਖਾਨ ਪਾਨ ਤਿਨ ਜਾਨ ਨ ਦੀਯੋ।।੧੧।।

**ਸ਼ਬਦਾਰਥ** : ਸਿੰਘਹਿ - ਸ਼ੇਰ ਨੂੰ। ਘੇਰਿ - ਘੇਰਾ। ਸਸਾ - ਸਹਿਆ, ਖਰਗੋਸ਼। ਖਾਨ ਪਾਨ - ਖਾਣ ਪੀਣ ਦਾ ਸਾਮਾਨ। ਗਿਰਦ - ਘੇਰਾ।

**ਭਾਵਾਰਥ** : ਗੁਲਾਮ ਹੁਸੈਨੀ ਨੇ ਰਤਾ ਜਿੰਨੀ ਵੀ ਰਾਜਨੀਤਕ ਚਾਲ ਨਾ ਚਲੀ। ਕੀ ਕਦੇ ਸਹੇ ਨੇ ਵੀ ਸ਼ੇਰ ਨੂੰ ਘੇਰਾ ਪਾ ਕੇ ਡਰਾਇਆ ਹੈ ? ਉਸ ਨੇ ਪੰਦਰਾਂ ਪਹਿਰ ਕਿਲ੍ਹੇ ਨੂੰ ਘੇਰਾ ਪਾਈ ਰੱਖਿਆ। ਉਸ ਨੇ ਕੋਈ ਵੀ ਖਾਣ ਪੀਣ ਦੀਆਂ ਵਸਤੂਆਂ ਅੰਦਰ ਨਹੀ ਜਾਣ ਦਿੱਤੀਆਂ

ਖਾਨ ਪਾਨ ਬਿਨੁ ਸੂਰ ਰਿਸਾਏ।।
ਸਾਮ ਕਰਨ ਹਿਤ ਦੂਤ ਪਠਾਏ।।
ਦਾਸ ਨਿਰਖ ਸੰਗਿ ਸੈਨ ਪਠਾਨੀ।।
ਫੂਲਿ ਗਯੋ ਤਿਨ ਕੀ ਨਹੀ ਮਾਨੀ।।੧੨।।

**ਸ਼ਬਦਾਰਥ** : ਖਾਨ ਪਾਨ - ਰਸਦ ਪਾਣੀ। ਸਾਮ - ਸੁਲਹ। ਪਠਾਏ - ਭੇਜੇ। ਦਾਸ - ਗੁਲਾਮ ਹੁਸੈਨੀ। ਨਿਰਖਿ - ਵੇਖ ਕੇ ।

**ਭਾਵਾਰਥ** : ਜਦੋਂ ਯੋਧਿਆਂ ਨੂੰ ਰਸਦ ਪਾਣੀ ਨਾ ਮਿਲਿਆ ਤਾਂ ਉਹਨਾ ਨੂੰ ਅਤਿ ਕ੍ਰੋਧ ਆਇਆ। ਫਿਰ ਵੀ ਉਹਨਾ ਨੇ ਸੁਲਹ ਕਰਣ ਲਈ ਦੂਤ ਭੇਜੇ। ਹੁਸੈਨੀ

ਆਪਦੇ ਨਾਲ ਪਠਾਣਾਂ ਦੀ ਫ਼ੌਜ ਦੇਖ ਕੇ ਅਹੰਕਾਰ ਵਿੱਚ ਆ ਗਿਆ ਅਤੇ ਉਸਨੇ ਉਹਨਾ ਦੀ ਇੱਕ ਵੀ ਨਾ ਮੰਨੀ।

ਦਾਸ ਸਹੰਸ੍ਰ ਅਬਹੀ ਕੈ ਦੈਹੂ।।
ਨਾਤਰ ਮੀਚ ਮੂੰਡ ਪਰ ਲੈਹੂ।।
ਸਿੰਘ ਸੰਗਤੀਯਾ ਤਹਾ ਪਠਾਏ।।
ਗੋਪਾਲੈ ਸੁ ਧਰਮ ਦੇ ਲਯਾਏ।।੧੩।।

**ਸ਼ਬਦਾਰਥ** : ਦਸ ਸਹੰਸ੍ਰ - ਦਸ ਹਜਾਰ। ਅਬ - ਹੁਣੇ ਹੀ। ਨਾ ਤਹ - ਨਹੀ ਤੇ। ਮੀਚ - ਮੌਤ। ਮੂੰਡ - ਸਿਰ ਉੱਤੇ। ਸਿੰਘ ਸੰਗਤੀਆ - ਗੁਰੂ ਕਾ ਸਿੱਖ। ਗੋਪਾਲੈ - ਗੁਲੇਰੀਏ ਰਾਜੇ ਨੂੰ।

**ਭਾਵਾਰਥ** : ਹੁਸੈਨੀ ਨੇ ਕਿਹਾ ਕਿ ਉਹ ਯਾ ਤਾਂ ਦਸ ਹਜ਼ਾਰ ਰੁਪਏ ਉਦੋਂ ਹੀ ਉਸ ਨੂੰ ਦੇ ਦੇਣ ਨਹੀਂ ਤਾਂ ਮੌਤ ਉਹਨਾ ਦੇ ਸਿਰਾਂ ਉੱਤੇ ਮੰਡਰਾ ਰਹੀ ਹੈ। ਇਹ ਸੁਣਕੇ ਭੀਮ ਚੰਦ ਨੇ ਸੰਗਤੀਆਂ ਸਿੰਘਾਂ ਨੂੰ ਗੋਪਾਲ ਕੋਲ ਭੇਜਿਆ ਜੋ ਉਸਨੂੰ ਧਰਮ ਦੀ ਸਹੁੰ ਦੇ ਕੇ ਭੀਮ ਚੰਦ ਕੋਲ ਲੈ ਆਇਆ।

ਤਿਨ ਕੇ ਸੰਗਿ ਨ ਉਨਕੀ ਬਨੀ।।
ਤਬ ਕ੍ਰਿਪਾਲ ਚਿਤ ਮੋ ਇਹ ਗਨੀ।।
ਐਸਿ ਘਾਤਿ ਫਿਰਿ ਹਾਥ ਨ ਐਹੈ।।
ਸਭਹੂੰ ਫੇਰਿ ਸਮੋ ਛਲਿ ਜੈਹੈ।।੧੪।।

**ਸ਼ਬਦਾਰਥ** : ਐਸ ਘਾਤਿ - ਮੌਕਾ। ਸਮੋ - ਮੌਕਾ। ਛਲਿ - ਠੱਗ।

**ਭਾਵਾਰਥ** : ਭੀਮ ਚੰਦ ਹੋਰਾਂ ਨਾਲ ਗੋਪਾਲ ਦੀ ਸੁਲਹ ਨਾ ਰਲੀ। ਤਦ ਕ੍ਰਿਪਾਲ ਚੰਦ ਕਟੋਚੀਏ ਦੇ ਚਿਤ ਵਿੱਚ ਵਿਚਾਰ ਆਇਆ, ਕਿ ਅਜੇਹਾ ਮੌਕਾ ਫਿਰ ਹੱਥ ਵਿੱਚ ਨਾ ਆਵੇਗਾ। ਸਮੇਂ ਦਾ ਗੇੜ ਸਾਰਿਆਂ ਨੂੰ ਛਲ ਜਾਵੇਗਾ

ਗੋਪਾਲੈ ਸੁ ਅਬੈ ਗਹਿ ਲੀਜੈ।।
ਕੈਦ ਕੀਜੀਐ ਕੈ ਬਧ ਕੀਜੈ।।
ਤਨਕ ਭਨਕ ਜਬ ਤਿਨ ਸੁਨ ਪਾਈ।।
ਨਿਜ ਦਲ ਜਾਤ ਭਯੋ ਭਟਰਾਈ।।੧੫।।

**ਸ਼ਬਦਾਰਥ** : ਗਹਿ - ਫੜ। ਬਧ - ਕਤਲ। ਤਨਕ - ਰਤਾ ਕੁ। ਭਨਕ -

ਝਿਣਕ। ਤਿਨ - ਗੁਲੇਰੀਆਂ ਨੇ। ਭਟਰਾਈ - ਬਹਾਦਰੀ।
**ਭਾਵਾਰਥ** : ਕ੍ਰਿਪਾਲ ਚੰਦ ਨੇ ਇਹ ਫੈਸਲਾ ਕੀਤਾ ਕਿ ਗੋਪਾਲ ਚੰਦ ਨੂੰ ਫੌਰਨ ਫੜ ਲੈਣਾ ਚਾਹੀਦਾ ਹੈ। ਯਾ ਤਾਂ ਉਸ ਨੂੰ ਕੈਦ ਕਰ ਲਿਆ ਜਾਵੇ ਯਾ ਜਾਨ ਤੋਂ ਮਾਰ ਦਿੱਤਾ ਜਾਵੇ। ਗੋਪਾਲ ਨੂੰ ਜਦੋਂ ਇਸ ਗਲ ਬਾਰੇ ਥੋੜੀ ਜਹੀ ਭਿਣਕ ਪਈ ਤਾਂ ਉਹ ਬਹਾਦਰ ਰਾਜਾ ਝੱਟ ਪੱਟ ਆਪਣੇ ਦਲ ਵਿੱਚ ਚਲਾ ਗਿਆ।

ਮਧੁਭਾਰ ਛੰਦ।।
ਜਬ ਗਯੋ ਗੁਪਾਲ।। ਕੁੱਪਿਓ ਕ੍ਰਿਪਾਲ।।
ਹਿੰਮਤ ਹੁਸੈਨ।। ਜੁੰਮੈ ਲੁਝੈਨ।।੧੬।।

**ਸ਼ਬਦਾਰਥ** : ਜੁੰਮੈ - ਚਲੇ। ਲੁਝੈਨ - ਲੜਨ ਲਈ।
**ਭਾਵਾਰਥ** : ਜਦੋਂ ਗੋਪਾਲ ਚੰਦ ਆਪਣੇ ਦਲ ਵਿੱਚ ਚਲਾ ਗਿਆ ਤਾਂ ਕ੍ਰਿਪਾਲ ਚੰਦ ਕਟੋਚੀਆ ਕ੍ਰੋਧਵਾਨ ਹੋ ਗਿਆ। ਗੋਪਾਲ ਚੰਦ ਹਿੰਮਤ ਕਰਕੇ ਹੁਸੈਨੀ ਵਲੋਂ ਲੜਨ ਲਈ ਟੁਰ ਪਿਆ।

ਕਰਿ ਕੈ ਗੁਮਾਨ।। ਜੁੰਮੈ ਜੁਆਨ।।
ਬੱਜੇ ਤਬੱਲ।। ਦੁੰਦਭ ਦਬੱਲ।।੧੭।।

**ਸ਼ਬਦਾਰਥ** : ਤਬੱਲ - ਢੋਲ। ਦੁੰਦਭ - ਨਗਾਰੇ। ਦੁਬੱਲ - ਜ਼ੋਰ ਨਾਲ।
**ਭਾਵਾਰਥ** : ਬੜਾ ਅਭਿਮਾਨ ਕਰਕੇ ਨੌਜਵਾਨ ਯੋਧੇ ਯੁੱਧ ਕਰਣ ਲਈ ਟੁਰ ਪਏ। ਢੋਲ ਅਤੇ ਨਗਾਰੇ ਬੜੇ ਜ਼ੋਰ ਨਾਲ ਵਜੱਣ ਲਗ ਪਏ।

ਬੱਜੇ ਨਿਸਾਣ।। ਨੱਚੇ ਕਿਕਾਣ।।
ਬਾਹੈ ਤੜਾਕ।। ਉੱਠੈ ਕੜਾਕ।।੧੮।।

**ਸ਼ਬਦਾਰਥ** : ਨਿਸਾਣ - ਨਗਾਰੇ। ਕਿਕਾਣ - ਘੋੜੇ।
**ਭਾਵਾਰਥ** : ਨਗਾਰੇ ਵੱਜਣੇ ਸ਼ੁਰੂ ਹੋ ਗਏ। ਘੋੜੇ ਨਚੱਣ ਲਗ ਪਏ, ਤੜ-ਤੜ ਗੋਲੀਆਂ ਚਲ ਰਹੀਆਂ ਸਨ ਅਤੇ ਸ਼ਸ਼ਤ੍ਰਾਂ ਦੀ ਕੜ-ਕੜ ਦੀ ਆਵਾਜ਼ ਹੋ ਰਹੀ ਸੀ।

ਬੱਜੇ ਨਿਸੰਗ।। ਗੱਜੇ ਨਿਹੰਗ।।
ਛੁੱਟੈ ਕ੍ਰਿਪਾਨ।। ਲਿੱਟੈ ਜੁਆਨ।।੧੯।।

**ਸ਼ਬਦਾਰਥ** : ਨਿਸੰਗ - ਬਿਨਾ ਝਿਜਕ। ਨਿਹੰਗ - ਸੂਰਬੀਰ। ਲਿਟੈ -

ਲੇਟ ਰਹੇ।

**ਭਾਵਾਰਥ** : ਉਹ ਨਿਸੰਗ ਹੋ ਕੇ ਲੜੇ। ਸੂਰਬੀਰ ਗੱਜੇ, ਤਲਵਾਰਾਂ ਚਲ ਰਹੀਆਂ ਸਨ ਅਤੇ ਜੁਆਨ ਮਰ ਕੇ ਧਰਤੀ ਤੇ ਡਿਗ ਰਹੇ ਸਨ।

ਤੁੱਪਕ ਤੜਾਕ।। ਕੈਬਰ ਕੜਾਕ।।
ਸੈਹਥੀ ਸੜਾਕ।। ਛੌਹੀ ਛੜਾਕ।।੨੦।।

**ਸ਼ਬਦਾਰਥ** : ਤੁੱਪਕ - ਛੋਟੀਆਂ ਤੋਪਾਂ-ਬੰਦੂਕਾਂ। ਕੈਬਰ - ਤੀਰ। ਸੈਹਥੀ - ਲੰਬੇ ਦਸਤੇ ਵਾਲਾ ਨੇਜਾ। ਛੋਹੀ - ਛਵੀ।

**ਭਾਵਾਰਥ** : ਬੰਦੂਕਾਂ ਤੜ-ਤੜ ਕਰ ਰਹੀਆਂ ਹਨ। ਤੀਰ ਕੜਕਦੇ ਹਨ ਬਰਛੀਆਂ ਸਰਰ-ਸਰਰ ਕਰਕੇ ਵਜਦੀਆਂ ਹਨ ਅਤੇ ਛਵੀਆਂ ਛੜ-ਛੜ ਕਰਕੇ ਚਲਦੀਆਂ ਹਨ।

ਗੱਜੇ ਸੁ ਬੀਰ।। ਬੱਜੇ ਗਹੀਰ।।
ਬਿਚਰੇ ਨਿਹੰਗ।। ਜੈਸੇ ਪਿਲੰਗ।।੨੧।।

**ਸ਼ਬਦਾਰਥ** : ਗਹੀਰ - ਨਗਾਰੇ। ਨਿਹੰਗ - ਸੂਰਮੇ। ਪਿਲੰਗ - ਚਿਤਰਾ।

**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਸੂਰਮੇ ਗੱਜ ਰਹੇ ਹਨ। ਨਗਾਰੇ ਵੱਜ ਰਹੇ ਹਨ, ਸੂਰਮੇ ਯੁੱਧ ਦੇ ਮੈਦਾਨ ਵਿੱਚ ਇਸ ਤਰ੍ਹਾਂ ਫਿਰ ਰਹੇ ਹਨ ਜਿਵੇਂ ਜੰਗਲ ਵਿੱਚ ਚਿਤਰਾ ਫਿਰਦਾ ਹੈ।

ਹੁੱਕੇ ਕਿਕਾਣ।। ਧੁੱਕੇ ਨਿਸਾਣ।।
ਬਾਹੈ ਤੜਾਕ।। ਝੱਲੈ ਝੜਾਕ।।੨੨।।

**ਸ਼ਬਦਾਰਥ** : ਹੁੱਕੇ - ਹਿਣ ਹਿਣਾਏ। ਕਿਕਾਣ - ਘੋੜੇ।

**ਭਾਵਾਰਥ** : ਘੋੜੇ ਹਿਣਕ ਪਏ, ਨਗਾਰੇ ਵੱਜਣੇ ਸ਼ੁਰੂ ਹੋ ਗਏ। ਸੂਰਮੇ ਵਾਹੋ ਦਾਹੀ ਸ਼ਸ਼ਤ੍ਰ ਚਲਾਉਂਦੇ ਹਨ। ਪ੍ਰਤਿ ਪੱਖੀ ਯੋਧੇ ਸ਼ਸ਼ਤ੍ਰਾਂ ਦੇ ਵਾਰਾਂ ਨੂੰ ਝੱਲ ਰਹੇ ਹਨ।

ਜੁੱਝੇ ਨਿਹੰਗ।। ਲਿੱਟੇ ਮਲੰਗ।।
ਖੁੱਲੇ ਕਿਸਾਰ।। ਜਨੁ ਜਟਾ ਧਾਰ।।੨੩।।

**ਸ਼ਬਦਾਰਥ** : ਮਲੰਗ - ਮਸਤੀ 'ਚ ਰਹਿਣ ਵਾਲੇ। ਕਿਸਾਰ - ਕੇਸ।

**ਭਾਵਾਰਥ** : ਸੂਰਬੀਰ ਸੂਰਮੇ ਯੁੱਧ ਦੇ ਮੈਦਾਨ ਵਿੱਚ ਸ਼ਹੀਦ ਹੋ ਕੇ ਧਰਤੀ ਤੇ

ਇਸ ਤਰ੍ਹਾਂ ਲੇਟੇ ਹੋਏ ਹਨ ਜਿਸ ਤਰ੍ਹਾਂ ਮਲੰਗ ਮਸਤੀ ਚ ਧਰਦੀ ਤੇ ਲੇਟੇ ਹੋਣ। ਉਹਨਾਂ ਦੇ ਕੇਸ ਖੁੱਲ੍ਹੇ ਹੋਏ ਹਨ, ਇੰਜ ਪ੍ਰਤੀਤ ਹੋ ਰਿਹਾ ਹੈ ਜਿਵੇਂ ਕੋਈ ਜਟਾਧਾਰੀ ਲੇਟੇ ਹੋਏ ਹੋਣ।

ਸੱਜੇ ਰਜਿੰਦ੍ਰ।। ਗੱਜੇ ਗਜਿੰਦ੍ਰ।।
ਉੱਤਰਿ ਖਾਨ।। ਲੈ ਲੈ ਕਮਾਨ।।੨੪।।

**ਸ਼ਬਦਾਰਥ** : ਰਜਿੰਦ੍ਰ - ਵੱਡੇ ਰਾਜੇ। ਗਜਿੰਦ੍ਰ - ਹਾਥੀ।
**ਭਾਵਾਰਥ** : ਮਹਾਨ ਰਾਜੇ ਸਜੇ ਹੋਏ ਹਨ ਵੱਡੇ-ਵੱਡੇ ਹਾਥੀ ਗਰਜਨਾ ਕਰ ਰਹੇ ਹਨ। ਵੱਡੇ- ਵੱਡੇ ਖ਼ਾਨ ਪਠਾਣ ਰਣ ਭੂਮੀ ਵਿੱਚ ਕਮਾਣਾਂ ਲੈਕੇ ਉਤਰ ਪਏ।

ਤ੍ਰਿਭੰਗੀ ਛੰਦ।।
ਕੁਪਿਯੋ ਕ੍ਰਿਪਾਲੰ ਸੱਜਿ ਮਰਾਲੰ ਬਾਹ ਬਿਸਾਲੰ ਧਰਿ ਢਾਲੰ।।
ਧਾਏ ਸਭ ਸੂਰੰ ਰੂਪ ਕਰੂਰੰ ਚਮਕਤ ਨੂਰੰ ਮੁਖਿ ਲਾਲੰ।।
ਲੈ ਲੈ ਸੁ ਕ੍ਰਿਪਾਨੰ ਬਾਣ ਕਮਾਣੰ ਸੱਜੇ ਜੁਆਨੰ ਤਨ ਤੱਤੰ।।
ਰਣਿ ਰੰਗ ਕਲੋਲੰ ਮਾਰਹੀ ਬੋਲੰ ਜਨੁ ਗਜ ਡੋਲੰ ਬਨ ਮੱਤੰ।।੨੫।।

**ਸ਼ਬਦਾਰਥ** : ਸੱਜਿ – ਸਜਕੇ। ਮਰਾਲੰ – ਘੋੜੇ। ਬਿਸਾਲੰ – ਲੰਬੀ ਬਾਂਹ ਵਾਲਾ। ਕਰੂਰੰ – ਡਰਾਉਣੇ ਰੂਪ ਵਾਲੇ। ਤੱਤੰ – ਰੋਹ ਨਾਲ ਗਰਮ। ਰਣਿ ਰੰਗ – ਯੁਧ ਦੇ ਮੈਦਾਨ ਵਿੱਚ। ਕਲੋਲੰ – ਕਲੋਲਾਂ ਕਰਦੇ ਹੋਏ। ਮੱਤੰ – ਮਸਤ।
**ਭਾਵਾਰਥ** : ਕ੍ਰਿਪਾਲ ਚੰਦ ਬਹੁਤ ਕ੍ਰੋਧਿਤ ਹੋਇਆ, ਉਹ ਚਿੱਟੇ ਘੋੜੇ ਉੱਤੇ ਸਜਿਆ ਹੋਇਆ ਸੀ ਅਤੇ ਉਸਨੇ ਆਪਣੀਆਂ ਲੰਬੀਆਂ ਬਾਹਾਂ ਉੱਤੇ ਢਾਲ ਧਾਰਣ ਕੀਤੀ ਹੋਈ ਸੀ। ਡਰਾਉਣੇ ਰੂਪ ਵਾਲੇ ਸੂਰਮੇ ਜੰਗ ਕਰਣ ਲਈ ਟੁਰ ਪਏ ਜਿਨ੍ਹਾਂ ਦੇ ਮੂੰਹ ਲਾਲ ਹਨ ਅਤੇ ਉਹਨਾ ਦੇ ਮੁੱਖ ਤੇ ਨੂਰ ਚਮਕਦਾ ਹੈ। ਬੜੇ-ਬੜੇ ਬਾਂਕੇ ਸੂਰਬੀਰ ਜਵਾਨ ਆਪਣੇ ਹੱਥਾਂ ਵਿੱਚ ਤਲਵਾਰਾਂ ਅਤੇ ਤੀਰ ਕਮਾਨਾਂ ਲੈ ਕੇ ਆ ਰਹੇ ਹਨ। ਉਹਨਾ ਦੇ ਮੰਨ ਅੰਦਰ ਜੋਸ਼ ਠਾਠਾਂ ਮਾਰ ਰਿਹਾ ਹੈ। ਉਹ ਯੁਧ ਭੂਮੀ ਵਿੱਚ ਕਲੋਲਾਂ ਕਰਦੇ ਹੋਏ ਮਾਰੋ-ਮਾਰੋ ਹੀ ਬੋਲਦੇ ਹਨ ਜਿਸ ਤਰ੍ਹਾਂ ਜੰਗਲ ਵਿੱਚ ਮਸਤ ਹਾਥੀ ਫਿਰਦੇ ਹਨ।

ਭੁਜੰਗ ਛੰਦ।।
ਤਬੈ ਕੋਪੀਯੰ ਕਾਂਗੜੇਸੰ ਕਟੋਚੰ।।

ਮੁਖੰ ਰਕਤ ਨੈਨੰ ਤਜੇ ਸਰਬ ਸੋਚੰ।।
ਉਤੈ ਉੱਠੀਯੰ ਖਾਨ ਖੇਤੰ ਖਤੰਗੀ।।
ਮਨੋ ਬਿਹਚਰੇ ਮਾਸ ਹੇਤੰ ਪਿਲੰਗੀ।।੨੬।।

**ਸ਼ਬਦਾਰਥ** : ਕਟੋਚੰ - ਕ੍ਰਿਪਾਲ ਚੰਦ ਕਟੋਚ। ਰਕਤ - ਲਾਲ। ਸੋਚੰ - ਸਾਰੀਆ ਸੋਚਾਂ ਛੱਡ ਕੇ। ਖ਼ਾਨ - ਹੁਸੈਨੀ ਦਾ ਸਾਥੀ, ਪਠਾਣ। ਖੇਤੰ - ਮੈਦਾਨ ਵਿੱਚ।

**ਭਾਵਾਰਥ** : ਉਸ ਵੇਲੇ ਕਾਂਗੜੇ ਅਤੇ ਕਟੋਚ ਦੇ ਰਾਜੇ ਵੀ ਕ੍ਰੋਧਵਾਨ ਹੋ ਗਏ ਉਹਨਾ ਦੇ ਮੂੰਹ ਅਤੇ ਨੇਤਰ ਲਾਲ ਸਨ ਅਤੇ ਉਹਨਾ ਨੇ ਸਾਰੀਆਂ ਸੋਚਾਂ ਵਿਚਾਰਾਂ ਦਾ ਤਿਆਗ ਕਰ ਦਿੱਤਾ ਸੀ। ਉਧਰੋਂ ਪਠਾਣੀ ਸੈਨਕ ਵੀ ਤੀਰ ਕਮਾਨ ਫੜਕੇ ਖੜ੍ਹੇ ਸਨ ਮਾਨੋ ਚਿਤਰੇ ਮਾਸ ਵਾਸਤੇ ਬਨ ਵਿੱਚ ਫਿਰ ਰਹੇ ਹੋਣ।

ਬਜੀ ਭੇਰ ਭੁੰਕਾਰ ਤੀਰੰ ਤੜੱਕੇ।।
ਮਿਲੇ ਹੱਥਿ ਬੱਖੰ ਕ੍ਰਿਪਾਨੰ ਕੜੱਕੇ।।
ਬਜੇ ਜੰਗ ਨੀਸਾਣ ਕੱਥੇ ਕਥੀਰੰ।।
ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ।।੨੭।।

**ਸ਼ਬਦਾਰਥ** : ਬੱਖੰ - ਵਖੀਆਂ। ਨੀਸਾਣ - ਧੌਸੇ, ਨਗਾਰੇ। ਕਥੀਰੰ - ਕਥਾ ਕਰਣ ਵਾਲਾ। ਰੁੰਡ-ਮੁੰਡ - ਸਿਰ ਤੋਂ ਬਿਨਾ ਧੜ।

**ਭਾਵਾਰਥ** : ਨਗਾਰਿਆਂ ਦੀ ਆਵਾਜ ਆ ਰਹੀ ਹੈ, ਤੀਰਾਂ ਦੀ ਕੜ-ਕੜ ਹੋ ਰਹੀ ਹੈ। ਇਕ ਦੂਜੇ ਦੀਆਂ ਵੱਖੀਆਂ ਵਿੱਚ ਹੱਥ ਪਏ ਅਤੇ ਤਲਵਾਰਾਂ ਕੜ-ਕੜ ਕਰ ਉਠੀਆਂ। ਜੰਗ ਦੇ ਨਗਾਰੇ ਵੱਜ ਉਠੇ ਅਤੇ ਕਿਧਰੇ ਭੱਟ ਵਾਰਾਂ ਗਾਉਣ ਲਗ ਪਏ। ਕਿਧਰੇ ਧੜ, ਕਿਧਰੇ ਸਿਰ ਅਤੇ ਕਿਧਰੇ ਤੀਰਾਂ ਨਾਲ ਵਿਨ੍ਹੇ ਸਰੀਰ ਰੁਲ ਰਹੇ ਹਨ।

ਉਠੈ ਟੋਪ ਟੂਕੰ ਗੁਰੱਜੈ ਪ੍ਰਹਾਰੇ।।
ਰੁਲੇ ਲੁੱਥ ਜੁੱਥੰ ਗਿਰੇ ਬੀਰ ਮਾਰੇ।।
ਪਰੈ ਕਤੀਯੰ ਘਾਤ ਨਿਰਘਾਤ ਬੀਰੰ।।
ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ।।੨੮।।

**ਸ਼ਬਦਾਰਥ** : ਟੂਕੰ - ਟੁਕੜੇ। ਪ੍ਰਹਾਰੇ - ਮਾਰੇ। ਲੁਥੰ ਜੁਥੰ - ਲੋਥਾਂ ਤੇ ਢੇਰ। ਕਤੀਯੰ - ਕੈਤੀ, ਪਤਲੀ ਤਲਵਾਰ। ਘਾਤ - ਵਾਰ। ਨਿਰਘਾਤ - ਅਕੱਟ ਯੋਧੇ।

**ਭਾਵਾਰਥ** : ਕਿਧਰੇ ਗੁਰਜਾਂ ਦੇ ਪ੍ਰਹਾਰ ਨਾਲ ਸਿਰ ਦੇ ਟੋਪਾਂ ਦੇ ਟੁਕੜੇ ਖਿਲਰ ਰਹੇ ਹਨ, ਮਾਰੇ ਹੋਏ ਯੋਧੇ ਡਿਗ ਰਹੇ ਹਨ ਤੇ ਲੋਥਾਂ ਗੁਥਮ-ਗੁਥੀ ਹੋਈਆਂ ਰੁਲ ਰਹੀਆਂ ਹਨ। ਅਕੱਟ ਯੋਧੇ ਤਲਵਾਰਾਂ ਨਾਲ ਵੱਢੇ ਹੋਏ ਪਏ ਹਨ। ਕਿਧਰੇ ਤੀਰਾਂ ਨਾਲ ਵਿਨ੍ਹੇ ਹੋਏ ਸਰੀਰ ਧੜ ਤੌਂ ਬਿਨਾਂ ਪਏ ਹਨ।

ਬਹੀ ਬਾਹੁ ਆਘਾਤ ਨਿਰਘਾਤ ਬਾਣੰ।।
ਉਠੇ ਨੱਦ ਨਾਦੰ ਕੜੱਕੇ ਕ੍ਰਿਪਾਣੰ।।
ਛਕੇ ਛੋਭ ਛੱਤ੍ਰੀ ਤਜੈ ਬਾਣ ਰਾਜੀ।।
ਬਹੇ ਜਾਹਿ ਖਾਲੀ ਫਿਰੈ ਛੂਛ ਤਾਜੀ।।੨੯।।

**ਸ਼ਬਦਾਰਥ** : ਆਘਾਤ - ਪ੍ਰਹਾਰ, ਵਾਰ। ਨਿਰਘਾਤ - ਲਗਾਤਾਰ। ਨਾਦੰ - ਨਗਾਰਿਆਂ ਦੀ ਗਰਜ। ਛੋਭ - ਰੋਹ ਵਿੱਚ। ਰਜੀ - ਲੜੀਆਂ। ਛੂਛ - ਖਾਲੀ।
**ਭਾਵਾਰਥ** : ਯੁਧ ਦੇ ਮੈਦਾਨ ਵਿੱਚ ਅਨੰਤ ਬਾਣਾਂ ਦੀ ਵਰਖਾ ਹੋ ਰਹੀ ਹੈ। ਤਲਵਾਰਾਂ ਦੇ ਚਲਣ ਨਾਲ ਕੜ-ਕੜ ਦੀ ਗੰਭੀਰ ਆਵਾਜ ਉਠ ਰਹੀ ਹੈ। ਛੱਤਰੀ ਰੋਹ ਵਿੱਚ ਆਏ ਹੋਏ ਲਗਾਤਾਰ ਤੀਰ ਚਲਾ ਰਹੇ ਹਨ। ਉਹਨਾ ਦੇ ਤੀਰ ਕਦੇ ਤੇ ਖਾਲੀ ਜਾਂਦੇ ਹਨ ਤੇ ਕਦੇ ਘੋੜਿਆਂ ਨੂੰ ਖਾਲੀ ਕਰੀ ਜਾਂਦੇ ਹਨ।

ਜੁਟੇ ਆਪ ਮੈ ਬੀਰ ਬੀਰੰ ਜੁਝਾਰੇ।।
ਮਨੋ ਗੱਜ ਜੁੱਟੇ ਦੰਤਾਰੇ ਦੰਤਾਰੇ।।
ਕਿਧੋ ਸਿੰਘ ਸੋ ਸਾਰਦੂਲੰ ਅਰੁੱਝੇ।।
ਤਿਸੀ ਭਾਂਤਿ ਕਿਰਪਾਲ ਗੋਪਾਲ ਜੁੱਝੇ।।੩੦।।

**ਸ਼ਬਦਾਰਥ** : ਆਪ ਮੈ - ਆਪਸ ਵਿੱਚ। ਦੰਤਾਰੇ - ਦੰਦਾਂ ਵਾਲੇ। ਜੁੱਝੇ - ਗੁਥੱਮ ਗੁਥੱਾ ਹੋਏ। ਸਾਰਦੂਲੰ - ਸ਼ੇਰ।
**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਸੂਰਬੀਰ ਯੋਧੇ ਆਪਸ ਵਿੱਚ ਲੜਨ ਲਗ ਪਏ। ਇੰਜ ਲਗ ਰਿਹਾ ਸੀ ਮਾਨੋ ਦੰਦਾ ਵਾਲੇ ਹਾਥੀ ਆਪਸ ਵਿੱਚ ਦੰਦ ਨਾਲ ਜੁਟ ਰਹੇ ਹੋਣ। ਜਿਸ ਤਰ੍ਹਾਂ ਸ਼ੇਰ ਨਾਲ ਸ਼ੇਰ ਹੀ ਲੜਦਾ ਹੈ, ਇਸ ਤਰ੍ਹਾਂ ਕ੍ਰਿਪਾਲ ਚੰਦ ਕਟੋਚੀ ਨਾਲ ਗੋਪਾਲਾ ਗੁਲੇਰੀਆ ਲੜ ਰਿਹਾ ਸੀ।

ਹਰੀ ਸਿੰਘ ਧਾਯੋ ਤਹਾਂ ਏਕ ਬੀਰੰ।।
ਸਹੇ ਦੇਹ ਆਪੰ ਭਲੀ ਭਾਂਤਿ ਤੀਰੰ।।

ਮਹਾਂ ਕੋਪ ਕੈ ਬੀਰ ਬ੍ਰਿੰਦੰ ਸੰਘਾਰੇ।।
ਬਡੋ ਜੁੱਧ ਕੈ ਦੇਵਲੋਕੰ ਪਧਾਰੇ।।੩੧।।

**ਸ਼ਬਦਾਰਥ** : ਆਪੰ - ਆਪਣੀ ਤੇ। ਬ੍ਰਿੰਦ - ਬਹੁਤ ਸਾਰੇ ਵੀਰ।

**ਭਾਵਾਰਥ** : ਉਥੇ ਇਕ ਵੀਰ ਯੋਧਾ ਹਰੀ ਸਿੰਘ ਰਣ ਭੂਮੀ ਵਿੱਚ ਆ ਗਿਆ। ਉਸ ਨੇਂ ਆਪਦੇ ਸਰੀਰ ਉਤੇ ਚੰਗੀ ਤਰ੍ਹਾਂ ਤੀਰਾਂ ਦੀ ਮਾਰ ਸਹਾਰੀ। ਉਸ ਨੇ ਬਹੁਤ ਕ੍ਰੋਧ ਨਾਲ ਸੂਰਮੇ ਮਾਰੇ ਅਤੇ ਆਪ ਵੀ ਖੂਬ ਜੰਗ ਕਰਕੇ ਦੇਵ ਲੋਕ ਨੂੰ ਚਲਾ ਗਿਆ।

ਹਠਿਯੋ ਹਿੰਮਤੰ ਕਿੰਮਤੰ ਲੈ ਕ੍ਰਿਪਾਨੰ।।
ਲਏ ਗੁਰਜ ਚੱਲੰ ਸੁ ਜੱਲਾਲ ਖਾਨੰ।।
ਹਠੇ ਸੂਰਮਾ ਮੱਤ ਜੋਧਾ ਜੁਝਾਰੰ।।
ਪਰੀ ਕੁੱਟ ਕੁੱਟੰ ਉਠੀ ਸਸਤ੍ਰ ਝਾਰੰ।।੩੨।।

**ਸ਼ਬਦਾਰਥ** : ਹਿਮਤੰ - ਹਿੰਮਤ ਸਿੰਘ। ਕਿੰਮਤੰ - ਕਿਮਤ। ਮੱਤ - ਸ਼ਰਾਬ ਦੇ ਨਸ਼ੇ ਵਿੱਚ ਮਸਤੇ। ਕੁੱਟ - ਲਗਾਤਾਰ ਮਾਰ। ਝਾਰੰ - ਸ਼ਸ਼ਤ੍ਰਾਂ ਦੇ ਵਾਰ ਤੋਂ ਉਪਜੀ ਅੱਗ।

**ਭਾਵਾਰਥ** : ਰਾਜਿਆਂ ਵਲੋਂ ਹਿਮਤ ਅਤੇ ਕਿਮਤ ਸੂਰਮੇ ਤਲਵਾਰਾਂ ਲੈ ਕੇ ਮੈਦਾਨ ਵਿੱਚ ਆਏ। ਹੁਸੈਨੀ ਵਲੋਂ ਜਲਾਲ ਖ਼ਾਨ ਗੁਰਜ ਲੈਕੇ ਚਲਿਆ। ਇਹ ਦੋਵੇਂ ਹਠੀਲੇ ਯੋਧੇ ਮਸਤ ਹੋ ਕੇ ਚੰਗੀ ਤਰ੍ਹਾਂ ਲੜੇ ਖੂਬ ਕੁੱਟ ਤੇ ਕੁੱਟ ਪਈ।

ਰਸਾਵਲ ਛੰਦ।।
ਜਸੰਵਾਲ ਧਾਏ।। ਤੁਰੰਗੀ ਨਚਾਏ।।
ਲਯੋ ਘੇਰਿ ਹੁਸੈਨੀ।। ਹਨਯੋ ਸਾਂਗ ਪੈਨੀ।।੩੩।।

**ਸ਼ਬਦਾਰਥ** : ਜਸੰਵਾਲ - ਜਸਵਾਲੀਏ। ਸਾਂਗ - ਬਰਛੀ। ਪੈਨੀ - ਤਿੱਖੀ।

**ਭਾਵਾਰਥ** : ਜਸਵਾਲੀਏ ਵੀ ਘੋੜੇ ਨਚਾਂਉਦੇ ਹੋਏ ਰਣ ਭੂਮੀ ਵਿੱਚ ਆ ਗਏ। ਉਹਨਾ ਨੇ ਹੁਸੈਨੀ ਨੂੰ ਘੇਰ ਲਿਆ ਅਤੇ ਤਿੱਖੀ ਬਰਛੀ ਮਾਰੀ।

ਤਿਨੂ ਬਾਣ ਬਾਹੇ।। ਬਡੇ ਸੈਨ ਗਾਹੇ।।
ਜਿਸੈ ਅੰਗਿ ਲਾਗਯੋ।। ਤਿਸੈ ਪ੍ਰਾਣ ਤਯਾਗਯੋ।।੩੪।।

**ਸ਼ਬਦਾਰਥ** : ਤਿਨੂ - ਹੁਸੈਨੀ ਨੇ ਵੀ।

**ਭਾਵਾਰਥ** : ਹੁਸੈਨੀ ਨੇ ਵੀ ਤੀਰ ਚਲਾਏ। ਵੱਡੇ- ਵੱਡੇ ਸੈਨਾ ਦੇ ਟੋਲੇ ਮਾਰ ਮੁਕਾਏ। ਜਿਸ ਸੂਰਮੇ ਨੂੰ ਉਸਦਾ ਤੀਰ ਲਗ ਜਾਂਦਾ ਉਹ ਪ੍ਰਾਣ ਤਿਆਗ ਦਿੰਦਾ।

ਜਬੈ ਘਾਵ ਲਾਗਯੋ।। ਤਬੈ ਕੋਪ ਜਾਗਯੋ।।
ਸੰਭਾਰੀ ਕਮਾਣੰ।। ਹਣੇ ਬੀਰ ਬਾਣੰ।।੩੫।।

**ਸ਼ਬਦਾਰਥ** : ਬੀਰ - ਸੂਰਮੇ।

**ਭਾਵਾਰਥ** : ਜਦੋਂ ਹੁਸੈਨੀ ਖ਼ਾਂ ਨੂੰ ਚੋਟ ਲਗੀ, ਉਸਦਾ ਗੁੱਸਾ ਜਾਗ ਪਿਆ। ਫਿਰ ਉਸ ਯੋਧੇ ਹੁਸੈਨੀ ਨੇਂ ਕਮਾਨ ਸੰਭਾਲ ਕੇ ਬਾਣਾਂ ਨਾਂਲ ਯੋਧਿਆਂ ਨੂੰ ਮਾਰ ਦਿੱਤਾ।

ਚਹੂੰ ਓਰ ਢੂਕੇ।। ਮੁਖੰ ਮਾਰ ਕੂਕੇ।।
ਨ੍ਰਿਭੈ ਸਸਤ੍ਰ ਬਾਹੈ।। ਦੋਊ ਜੀਤ ਚਾਹੈ।।੩੬।।

**ਸ਼ਬਦਾਰਥ** : ਮੁਖੰ - ਮੂਹ।

**ਭਾਵਾਰਥ** : ਚਹੁੰ ਪਾਸਿਆਂ ਤੋਂ ਯੋਧੇ ਅੱਗੇ ਵਧਦੇ ਹਨ। ਉਹ ਆਪਣੇ ਮੂਹਾਂ ਤੋਂ ਮਾਰਲੋ-ਮਾਰਲੋ ਆਖਦੇ ਹਨ। ਉਹ ਨਿਡਰ ਹੋ ਕੇ ਸ਼ਸ਼ਤ੍ਰ ਚਲਾਂਉਦੇ ਹਨ। ਦੋਨੋਂ ਹੀ ਧਿਰਾਂ ਜਿਤ ਚਾਹੁੰਦੀਆ ਹਨ।

ਰਿਸੇ ਖਾਨਜਾਦੇ।। ਮਹਾਂ ਮੱਦ ਮਾਦੇ।।
ਮਹਾਂ ਬਾਣ ਬਰਖੇ।। ਸਭੈ ਸੂਰ ਹਰਖੇ।।੩੭।।

**ਸ਼ਬਦਾਰਥ** : ਜਾਏ - ਪੁਤੱਰ। ਮਦ - ਅਹੰਕਾਰ। ਹਰਖੇ - ਖੁਸ਼ ਹੋਏ।

**ਭਾਵਾਰਥ** : ਖਾਨਾਂ ਦੇ ਪੁਤੱਰ ਅਤਿ ਕ੍ਰੋਧਵਾਨ ਹੋ ਗਏ। ਉਹ ਅਹੰਕਾਰ ਵਿੱਚ ਭਰੇ ਹੋਏ ਸਨ। ਬਹੁਤ ਤੀਰਾਂ ਦੀ ਬਰਖਾ ਹੋਈ ਅਤੇ ਸਾਰੇ ਸੂਰਬੀਰ ਬਹੁਤ ਪ੍ਰਸੰਨ ਹੋਏ।

ਕਰੈ ਬਾਣ ਅਰਚਾ।। ਧਨੁਰ ਬੇਦ ਚਰਚਾ।।
ਸੁ ਸਾਂਗੀ ਸਮਾਲੰ।। ਕਰੈ ਤਉਨ ਠਾਮੰ।।੩੮।।

**ਸ਼ਬਦਾਰਥ** : ਅਰਚਾ - ਪੂਜਾ। ਠਾਮੰ - ਜਗ੍ਹਾ।

**ਭਾਵਾਰਥ** : ਉਹ ਬਾਣਾਂ ਦੇ ਨਾਲ ਹੀ ਪੂਜਾ ਕਰਦੇ ਹਨ, ਧਨੁਖ ਦੇ ਗਿਆਨ ਦੀ ਚਰਚਾ ਕਰਦੇ ਹਨ। ਉਸ ਥਾਂ ਚੰਗੀ ਤਰ੍ਹਾਂ ਬਰਛੀਆਂ ਅਤੇ ਧਨੁਖਾਂ ਦੀ ਸੰਭਾਲ ਕਰਦੇ ਹਨ।

ਬਲੀ ਬੀਰ ਰੁੱਝੇ।। ਸਮੂਹ ਸਸਤ੍ਰ ਜੁੱਝੇ।।
ਲਗੈ ਧੀਰ ਧੱਕੇ।। ਕ੍ਰਿਪਾਣੰ ਝਨੱਕੇ।।੩੯।।

**ਸ਼ਬਦਾਰਥ** : ਜੁੱਝੇ - ਲੜੇ। ਝੰਨਕੇ - ਕਿਪਾਨਾਂ ਦੇ ਵਾਰਾਂ ਦੀ ਆਵਾਜ।

**ਭਾਵਾਰਥ** : ਬਹੁਤ ਬਹਾਦਰ ਯੋਧੇ ਇਕ ਦੂਜੇ ਦੀ ਕਟਾ ਵਢੀ ਵਿੱਚ ਰੁੱਝੇ ਹੋਏ ਹਨ। ਉਹ ਸ਼ਸ਼ਤ੍ਰਾਂ ਲੈ ਕੇ ਸਾਹਮਣੇ ਹੋ ਕੇ ਲੜੇ। ਧੀਰਜ ਵਾਲੇ ਸੂਰਮਿਆਂ ਨੂੰ ਧੱਕੇ ਵੱਜ ਰਹੇ ਹਨ ਅਤੇ ਤਲਵਾਰਾਂ ਚਮਕ ਰਹੀਆਂ ਹਨ।

ਕੜੱਕੈ ਕਮਾਣੰ।। ਝਣੰਕੇ ਕ੍ਰਿਪਾਣੰ।।
ਕੜੱਕਾਰ ਛੁੱਟੈ।। ਝਣੰਕਾਰ ਉੱਠੈ।।੪੦।।

**ਸ਼ਬਦਾਰਥ** : ਝਣੰਕੇ - ਚਮਕ।

**ਭਾਵਾਰਥ** : ਕਿਧਰੇ ਕਮਾਣਾਂ ਦੇ ਕੜਕਣ ਦੀ ਆਵਾਜ਼ ਆ ਰਹੀ ਹੈ ਤੇ ਕਿਧਰੇ ਤਲਵਾਰਾਂ ਚਮਕ ਰਹੀਆਂ ਹਨ। ਹਥਿਆਰਾਂ ਦੀ ਕੜ-ਕੜ ਦੀ ਆਵਾਜ਼ ਹੋ ਰਹੀ ਹੈ ਅਤੇ ਕਿਧਰੇ ਸ਼ਸ਼ਤ੍ਰਾਂ ਵਿੱਚੋਂ ਸ਼ੋਲੇ ਉਠ ਰਹੇ ਹਨ।

ਹਠੀ ਸਸਤ੍ਰ ਝਾਰੈ।। ਨ ਸੰਕਾ ਬਿਚਾਰੈ।।
ਕਰੈ ਤੀਰ ਮਾਰੰ।। ਫਿਰੈ ਲੋਹ ਧਾਰੰ।।੪੧।।

**ਸ਼ਬਦਾਰਥ** : ਝਾਰੈ - ਮਾਰਦੇ ਹਨ। ਬਿਚਾਰੇ - ਝਿਜਕਦੇ ਨਹੀਂ।

**ਭਾਵਾਰਥ** : ਹਠੀ ਸੂਰਬੀਰ ਸ਼ਸ਼ਤ੍ਰ ਚਲਾਂਉਦੇ ਹਨ ਅਤੇ ਆਪਣੇ ਮੰਨ ਵਿੱਚ ਕੋਈ ਸ਼ੰਕਾ ਨਹੀਂ ਕਰਦੇ। ਕਿਧਰੇ ਤੀਰਾਂ ਦੀ ਮਾਰ ਹੋ ਰਹੀ ਅਤੇ ਕਿਧਰੇ ਸੰਜੋਅਧਾਰੀ ਸੂਰਮੇ ਫਿਰਦੇ ਹਨ।

ਨਦੀ ਸ੍ਰੋਣ ਪੂਰੰ।। ਫਿਰੈ ਗੈਣ ਹੂਰੰ।।
ਉਭੇ ਖੇਤ ਪਾਲੰ।। ਬਕੇ ਬਿੱਕਰਾਲੰ।।੪੨।।

**ਸ਼ਬਦਾਰਥ** : ਪੂਰੰ - ਭਰ ਗਈ। ਗੈਣ - ਆਕਾਸ਼ ਵਿੱਚ। ਖੇਤ ਪਾਲੰ - ਸੂਰਮੇ ਰਾਜੇ।

**ਭਾਵਾਰਥ** : ਰਣ ਭੂਮੀ ਵਿੱਚ ਲਹੂ ਦੀ ਨਦੀ ਭਰ ਗਈ ਅਤੇ ਆਕਾਸ਼ ਵਿੱਚ ਅਪਸਰਾਂ ਫਿਰ ਰਹੀਆਂ ਹਨ। ਦੋਵੇਂ ਰਾਜੇ ਡਰਾਉਣੀਆਂ ਆਵਾਜਾਂ ਵਿੱਚ ਬੋਲ ਰਹੇ ਹਨ।

ਪਾਧੜੀ ਛੰਦ।।

ਤਹ ਹੜਹੜਾਇ ਹੱਸੇ ਮਸਾਣ।।
ਲਿੱਟੇ ਗਜਿੰਦ੍ਰ ਛੁੱਟੇ ਕਿਕਾਣ।।
ਜੁੱਟੇ ਸੁ ਬੀਰ ਤਹ ਕੜਕ ਜੰਗ।।
ਛੁੱਟੀ ਕ੍ਰਿਪਾਣ ਬੁੱਠੇ ਖਤੰਗ।।੪੩।।

**ਸ਼ਬਦਾਰਥ :** ਗਜਿੰਦ੍ਰ – ਵੱਡੇ ਹਾਥੀ। ਵਠ੍ਹੇ – ਬਰਸੇ। ਖਤੰਗ – ਤੀਰ।
**ਭਾਵਾਰਥ :** ਉੱਥੇ ਯੁਧ ਦੇ ਮੈਦਾਨ ਵਿੱਚ ਮਸਾਣ ਉੱਚੀ-ਉੱਚੀ ਹੱਸ ਰਹੇ ਸਨ। ਵੱਡੇ ਹਾਥੀ ਵੀ ਮਾਰੇ ਗਏ ਅਤੇ ਘੋੜੇ ਖੁਲ੍ਹੇ ਫਿਰਦੇ ਹਨ ਸੂਰਮੇ ਜੰਗ ਵਿੱਚ ਜੁਟੇ ਹੋਏ ਹਨ, ਅਤੇ ਖੂਬ ਤਕੜੀ ਜੰਗ ਹੋ ਰਹੀ ਹੈ। ਤਲਵਾਰਾਂ ਚਲ ਰਹੀਆਂ ਹਨ ਤੀਰਾਂ ਦੀ ਵਰਖਾ ਹੋ ਰਹੀ ਹੈ।

ਡਾਕਨ ਡਹੱਕਿ ਚਾਵਡ ਚਿਕਾਰ।।
ਕਾਕੰ ਕਹੱਕਿ ਬੱਜੈ ਦੁਧਾਰ।।
ਖੋਲੰ ਖੜੱਕਿ ਤੁਪਕਿ ਤੜਾਕਿ।।
ਸੈਥੰ ਸੜੱਕ ਧੱਕੰ ਧਹਾਕਿ।।੪੪।।

**ਸ਼ਬਦਾਰਥ :** ਡਾਕਨ – ਡੈਣਾਂ। ਡਹੱਕਿ – ਫਿਰਦੀਆਂ ਹਨ। ਚਾਵਡ – ਚੁੜੇਲਾਂ। ਚਿਕਾਰ – ਚੀਕਦੀਆਂ ਹਨ। ਕਾਕੰ – ਕਾਂ। ਕਹੱਕਿ – ਕਾਂ-ਕਾਂ ਕਰਦੇ ਹਨ। ਸੈਥੰ – ਬਰਛੀਆਂ। ਧਹਾਕਿ – ਧੱਕੇ ਪੈਂਦੇ ਹਨ।
**ਭਾਵਾਰਥ :** ਉਥੇ ਯੁੱਧ ਦੇ ਮੈਦਾਨ ਵਿੱਚ ਡੈਣਾਂ ਬੋਲ ਰਹੀਆਂ ਹਨ, ਚੁੜੇਲਾਂ ਦਾ ਚੀਕ ਚਿਹਾੜਾ ਸੁਣਾਈ ਦੇ ਰਿਹਾ ਹੈ। ਕਿਧਰੇ ਕਾਵਾਂ ਨੇ ਕਾਂ ਕਾਂ ਕਰਕੇ ਸ਼ੋਰ ਮਚਾਇਆ ਹੋਇਆ ਹੈ ਅਤੇ ਕਿਧਰੇ ਦੋਹਾਂ ਪਾਸਿਆਂ ਤੋਂ ਸੂਰਮੇ ਲੜ ਰਹੇ ਹਨ। ਕਿਧਰੇ ਲੋਹੇ ਦੇ ਟੋਪਾਂ ਦਾ ਖੜਾਕ ਹੋ ਰਿਹਾ ਹੈ ਅਤੇ ਕਿਧਰੇ ਬੰਦੂਕਾਂ ਚਲ ਰਹੀਆਂ ਹਨ। ਕਿਧਰੇ ਬਰਛੀਆਂ ਤੁਰੰਤ ਚਲ ਰਹੀਆਂ ਹਨ ਅਤੇ ਕਿਧਰੇ ਧੱਕੋ ਧੱਕੀ ਹੋ ਰਹੀ ਹੈ।

ਭੁਜੰਗ ਛੰਦ।।

ਤਹਾ ਆਪ ਕੀਨੋ ਹੁਸੈਨੀ ਉਤਾਰੰ।।
ਸਭੂ ਹਾਥ ਬਾਣੰ ਕਮਾਣੰ ਸੰਭਾਰੰ।।
ਰੁਪੇ ਖਾਨ ਖੂਨੀ ਕਰੈ ਲਾਗ ਜੁੱਧੰ।। ...

ਮੁਖੰ ਰਕਤ ਨੈਣੰ ਭਰੇ ਸੂਰ ਕ੍ਰੁੱਧੰ।।੪੫।।

**ਸ਼ਬਦਾਰਥ** : ਉਤਾਰੰ - ਉਤਾਰਾ ਕੀਤਾ। ਰੁਪੇ - ਡਟਕੇ।

**ਭਾਵਾਰਥ** : ਉਥੇ ਹੁਸੈਨੀ ਆਪ ਰਣਭੂਮੀ ਵਿੱਚ ਆ ਗਿਆ। ਸਾਰਿਆਂ ਨੇ ਆਪਣੇ ਹੱਥਾਂ ਵਿੱਚ ਤੀਰ ਕਮਾਨ ਸੰਭਾਲ ਲਏ। ਕਾਤਲ ਪਠਾਣ ਯੁੱਧ ਭੂਮੀ ਵਿੱਚ ਪੈਰ ਗੱਡ ਕੇ ਖੜ੍ਹੇ ਹੋ ਗਏ ਅਤੇ ਯੁੱਧ ਕਰਨ ਲਗੇ। ਉਹਨਾਂ ਦੇ ਮੂੰਹ ਅਤੇ ਅੱਖਾਂ ਲਾਲ ਹਨ ਅਤੇ ਸਾਰੇ ਸੂਰਮੇ ਕ੍ਰੋਧ ਨਾਲ ਭਰੇ ਹੋਏ ਹਨ।

ਜਗਿਯੋ ਜੰਗ ਜਾਲਮ ਸੁ ਜੋਧੰ ਜੁਝਾਰੰ।।
ਬਹੇ ਬਾਣ ਬਾਂਕੇ ਬਰੱਛੀ ਦੁਧਾਰੰ।।
ਮਿਲੇ ਬੀਰ ਬੀਰੰ ਮਹਾਂ ਧੀਰ ਬੰਕੇ।।
ਧਕਾ ਧੱਕਿ ਸੈਥੰ ਕ੍ਰਿਪਾਣੰ ਝਨੰਕੇ।।੪੬।।

**ਸ਼ਬਦਾਰਥ** : ਜਗਿਯੋ - ਮਚਿਆ। ਜ਼ਾਲਮ - ਕਹਿਰ ਦੇ ਜੰਗ।

**ਭਾਵਾਰਥ** : ਲੜਾਕੇ ਸੂਰਮਿਆਂ ਦਾ ਕਹਿਰ ਭਰਿਆ ਯੁੱਧ ਮਚ ਰਿਹਾ ਹੈ। ਦੋਹਾਂ ਪਾਸਿਆਂ ਤੋਂ ਤੀਰ ਅੰਤੇ ਸੁਹਣੀਆਂ ਬਰਛੀਆਂ ਚਲ ਰਹੀਆਂ ਹਨ। ਯੋਧਿਆਂ ਨਾਲ ਯੋਧੇ ਮਿਲ ਗਏ ਹਨ, ਜੋ ਮਹਾਂ ਧੀਰਜਵਾਨ ਹਨ। ਬਰਛੀਆਂ ਦੀ ਧਕਾ ਧਕ ਹੋਈ ਅਤੇ ਤਲਵਾਰਾਂ ਚਮਕੀਆਂ।

ਭਏ ਢੋਲ ਢੰਕਾਰ ਨੱਦੰ ਨਫੀਰੰ।।
ਉਠੈ ਬਾਹੁ ਆਘਾਤ ਗੱਜੈ ਸੁ ਬੀਰੰ।।
ਨਭੰ ਨੱਦ ਨੀਸਾਨ ਬੱਜੇ ਅਪਾਰੰ।।
ਰੁਲੇ ਤੱਛ ਮੁੱਛੰ ਉਠੀ ਸਸਤ੍ਰ ਝਾਰੰ।।੪੭।।

**ਸ਼ਬਦਾਰਥ** : ਢੰਕਾਰ - ਆਵਾਜ਼। ਨਾਦੰ - ਆਵਾਜਾਂ। ਆਘਾਤ - ਵਾਰ। ਨਭੀ - ਅਕਾਸ਼। ਨਦ - ਆਵਾਜ। ਝਾਰੰ - ਚਮਕ।

**ਭਾਵਾਰਥ** : ਢੋਲਾਂ ਦੀ ਢਮਕਾਰ ਹੋ ਰਹੀ ਹੈ ਤੂਤੀਆਂ ਵੱਜ ਰਹੀਆਂ ਹਨ। ਡੌਲਿਆਂ ਨੂੰ ਠੋਕਣ ਵਾਲੇ ਯੋਧੇ ਉੱਠੇ ਅਤੇ ਵੀਰ ਯੋਧਿਆਂ ਨੇ ਗਰਜਨਾ ਕੀਤੀ। ਨਗਾਰਿਆਂ ਦੇ ਵੱਜਣ ਦੀ ਆਵਾਜ ਅਕਾਸ਼ ਵਿੱਚ ਗੂੰਜ ਰਹੀ ਹੈ। ਕੱਟੇ ਵੱਢੇ ਯੋਧੇ ਰੁਲ ਰਹੇ ਹਨ ਅਤੇ ਸ਼ਸ਼ਤ੍ਰਾਂ ਵਿੱਚੋਂ ਅੱਗ ਦੇ ਅੰਗਾਰੇ ਨਿਕਲ ਰਹੇ ਹਨ।

ਟਕਾਟੁਕ ਟੋਪੰ ਢਕਾ ਢੁੱਕ ਢਾਲੰ।।
ਮਹਾਂਬੀਰ ਬਾਨੈਤ ਬੰਕੇ ਬਿਕ੍ਰਾਲੰ।।
ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ।।
ਨਚੀ ਡਾਕਿਣੀ ਜੋਗਣੀ ਉਰਧ ਹੇਤੰ।।੪੮।।

**ਸ਼ਬਦਾਰਥ :** ਬਿਕ੍ਰਾਲ - ਡਰਾਉਣੇ। ਨਚੀ - ਖੁਸ਼ ਹੋਈ। ਉਰਧ - ਉੱਤੇ। ਹੇਤੰ - ਹੇਠਾਂ।

**ਭਾਵਾਰਥ :** ਟੋਪਾਂ ਦੇ ਟੋਟੇ-ਟੋਟੇ ਹੋ ਕੇ ਡਿਗ ਰਹੇ ਹਨ। ਢਾਲਾਂ ਦੀ ਢੁਕ ਢੁਕ ਦੀ ਆਵਾਜ ਹੋ ਰਹੀ ਹੈ। ਵੱਡੇ-ਵੱਡੇ ਮਹਾਨ ਸੂਰਬੀਰ ਡਰਾਉਣੇ ਬਣ ਗਏ ਹਨ। ਮੈਦਾਨ ਵਿੱਚ ਬੀਰ, ਬੈਤਾਲ ਅਤੇ ਭੂਤ ਪ੍ਰੇਤ ਨੱਚ ਰਹੇ ਹਨ। ਡਾਕਨੀਆਂ, ਜੋਗਣੀਆਂ ਹੇਠਾਂ ਉਤਾਂਹ ਹਰ ਪਾਸੇ ਨੱਚ ਰਹੀਆ ਹਨ।

ਛੁਟੀ ਜੋਗ ਤਾਰੀ ਮਹਾਂਰੁੱਦ੍ਰ ਜਾਗੇ।।
ਡਗਿਯੋ ਧਿਆਨ ਬ੍ਰਹਮੰ ਸਭੈ ਸਿੱਧ ਭਾਗੇ।।
ਹਸੇ ਕਿੰਨਰੰ ਜੱਛ ਬਿੱਦਿਆ ਧਰੇਯੰ।।
ਨਚੀ ਅੱਛਰਾ ਪੱਛਰਾ ਚਾਰਣੇਯੰ।।੪੯।।

**ਸ਼ਬਦਾਰਥ :** ਤਾਰੀ - ਸਮਾਧੀ। ਡਗਿਯੋ - ਡੋਲ ਗਿਆ। .ਅਛੱਰਾ - ਇਸ ਲੋਕ ਦੀਆਂ। ਪਛੱਰਾ - ਸਵਰਗ ਲੋਕ ਦੀਆਂ ਸੁੰਦਰ-ਸੁੰਦਰ ਇਸਤਰੀਆਂ। ਚਾਰਣੇਯੰ - ਹਸਾਉਣ ਵਾਲਾ ਮਖੌਲੀਆ।

**ਭਾਵਾਰਥ :** ਸ਼ਿਵ ਜੀ ਮਹਾਰਾਜ ਦੇ ਯੋਗ ਦੀ ਸਮਾਧੀ ਖੁਲ੍ਹ ਗਈ ਅਤੇ ਉਹ ਜਾਗ ਪਏ। ਬ੍ਰਹਮਾ ਜੀ ਦਾ ਧਿਆਨ ਵੀ ਡੋਲ ਗਿਆ, ਜਿਸ ਦੇ ਧਿਆਨ ਵਿੱਚ ਸਾਰੇ ਸਿਧੱ ਲੀਨ ਹੁੰਦੇ ਹਨ। ਮਾਤ ਲੋਕ ਅਤੇ ਦੇਵ ਲੋਕ ਦੀਆਂ ਅਪਸਰਾਂ ਅਤੇ ਚਾਰਣਾ ਖੁਸ਼ੀ ਨਾਲ ਝੂਮ ਉਠੀਆਂ।

ਪਰਿਓ ਘੋਰ ਜੁੱਧੰ ਸੁ ਸੈਨਾ ਪਰਾਨੀ।।
ਤਹਾਂ ਖਾਂ ਹੁਸੈਨੀ ਮੰਡਿਓ ਬੀਰਬਾਨੀ।।
ਉਤੈ ਬੀਰ ਧਾਏ ਸੁ ਬੀਰੰ ਜਸ੍ਵਾਰੰ।।
ਸਭੈ ਖਿਉਤ ਡਾਰੇ ਬਗਾ ਸੇ ਅਸ੍ਵਾਰੰ।।੫੦।।

**ਸ਼ਬਦਾਰਥ :** ਪਰਾਨੀ - ਨੱਸ ਗਈ। ਬਾਨੀ - ਬਾਨਾ ਵਾਲਾ। ਖਿਉਤ - ਕੱਟ। ਬਗਾ - ਕਪੜੇ।

**ਭਾਵਾਰਥ** : ਐਨਾ ਭਿਆਨਕ ਯੁਧ ਮਚਿਆ ਕਿ ਸਾਰੀ ਫੌਜ ਨੱਸ ਉੱਠੀ। ਉੱਥੇ ਹੁਸੈਨੀ ਖਾਂ ਆਗੂ ਯੋਧਾ ਬਣ ਕੇ ਟਿਕਿਆ ਰਿਹਾ। ਉਧਰੋਂ ਜਸਵਾਲੀਏ ਦੇ ਬੀਰ ਯੋਧੇ ਧਾਵਾ ਕਰਕੇ ਅਗਾਂਹ ਵਧੇ। ਉਹਨਾ ਨੇ ਸਾਰੇ ਸਵਾਰਾਂ ਨੂੰ ਇੰਜ ਕੱਟ ਦਿੱਤਾ ਜਿਵੇਂ ਦਰਜੀ ਕਪੜੇ ਕੱਟਦਾ ਹੈ।

ਤਹਾਂ ਖਾਂ ਹੁਸੈਨੀ ਰਹਿਯੋ ਏਕ ਠਾਢੰ।।
ਮਨੋ ਜੁੱਧ ਖੰਭੰ ਰਣੰ ਭੂਮ ਗਾਡੰ।।
ਜਿਸੈ ਕੋਪ ਕੈ ਕੈ ਹਠੀ ਬਾਨਿ ਮਾਰਿਯੋ।।
ਤਿਸੇ ਛੇਦ ਕੇ ਪੈਲ ਪਾਰੇ ਪਧਾਰਿਯੋ।।੫੧।।

**ਸ਼ਬਦਾਰਥ** : ਠਾਢੰ - ਖਲੋਤਾ ਰਿਹਾ। ਗਾਡੰ - ਗਡਣਾ। ਪੈਲ ਪਾਰੇ - ਪਰਲੇ ਪਾਰ। ਪਧਾਰਿਓ - ਲੰਘ ਗਿਆ।

**ਭਾਵਾਰਥ** : ਉਥੇ ਹੁਸੈਨੀ ਖਾਂ ਇਕੱਲਾ ਹੀ ਖਲੋਤਾ ਰਿਹਾ ਜਿਵੇਂ ਰਣਭੂਮੀ ਵਿੱਚ ਖੰਭਾ ਗੱਡਿਆ ਹੋਵੇ। ਉਹ ਜਿਸ ਨੂੰ ਕ੍ਰੋਧਿਤ ਹੋ ਕੇ ਤੀਰ ਮਾਰਦਾ ਹੈ ਉਹ ਉਸਨੂੰ ਛੇਦ ਕਰਕੇ ਸਰੀਰ ਵਿੱਚੋਂ ਪਾਰ ਲੰਘ ਜਾਂਦਾ ਹੈ।

ਸਹੇ ਬਾਣ ਸੂਰੰ ਸਭੈ ਆਣ ਢੂਕੈ।।
ਚਹੂੰ ਓਰ ਤੇ ਮਾਰਹੀ ਮਾਰ ਕੂਕੈ।।
ਭਲੀ ਭਾਂਤਿ ਸੋ ਅਸਤ੍ਰ ਅਉ ਸਸਤ੍ਰ ਝਾਰੇ।।
ਗਿਰੇ ਭਿਸਤ ਕੋ ਖਾਂ ਹੁਸੈਨੀ ਸਿਧਾਰੇ।।੫੨।।

**ਸ਼ਬਦਾਰਥ** : ਭਿਸ਼ਤ - ਸਵਰਗ।

**ਭਾਵਾਰਥ** : ਸਾਰੇ ਸੂਰਬੀਰ ਬਾਣਾਂ ਨੂੰ ਸਹਾਰਕੇ ਵੀ ਨੇੜੇ ਹੀ ਨੇੜੇ ਪਹੁੰਚ ਗਏ। ਚੁਹਾਂ ਪਾਸਿਆਂ ਤੇ ਮਾਰਲੋ ਮਾਰਲੋ ਦੀ ਅਵਾਜ਼ ਆਉਂਦੀ ਹੈ। ਉਹਨਾਂ ਨੇ ਬੜੀ ਚੰਗੀ ਤਰ੍ਹਾਂ ਨਾਲ ਤੀਰ ਅਤੇ ਤਲਵਾਰਾਂ ਨੂੰ ਚਲਾਇਆ। ਅੰਤ ਨੂੰ ਹੁਸੈਨੀ ਖਾਂ ਮਰ ਕੇ ਡਿੱਗ ਪਿਆ ਅਤੇ ਬਹਿਸ਼ਤ ਨੂੰ ਚਲਾ ਗਿਆ।

ਦੋਹਰਾ।।
ਜਬੈ ਹੁਸੈਨੀ ਜੁੱਝਿਯੋ ਭਯੋ ਸੂਰ ਮਨ ਰੋਸੁ।।
ਭਾਜਿ ਚਲੇ ਅਵਰੈ ਸਭੈ ਉਠਿਯੋ ਕਟੋਚਨ ਜੋਸੁ।।੫੩।।

**ਸ਼ਬਦਾਰਥ** : ਜੂਝਿਓ - ਮਾਰਿਆ ਗਿਆ। ਸੂਰ - ਸਵਰਗ।

**ਭਾਵਾਰਥ** : ਜਦੋਂ ਹੁਸੈਨੀ ਖਾਂ ਮਾਰਿਆ ਗਿਆ, ਤਾਂ ਸੈਨਕਾਂ ਦੇ ਮਨ ਵਿੱਚ ਹੋਰ ਕ੍ਰੋਧ ਪੈਦਾ ਹੋ ਗਿਆ। ਹੋਰ ਤਾਂ ਸਾਰੇ ਮੈਦਾਨ ਛੱਡ ਕੇ ਭੱਜ ਗਏ ਪਰ ਕਟੋਚ ਜਾਤੀ ਦੇ ਸੂਰਮੇ ਨੂੰ ਜੋਸ਼ ਚੜ੍ਹ ਗਿਆ।

ਚੌਪਈ।।

ਕੋਪਿ ਕਟੋਚਿ ਸਭੈ ਮਿਲਿ ਧਾਏ।।
ਹਿੰਮਤਿ ਕਿੰਮਤਿ ਸਹਿਤ ਰਿਸਾਏ।।
ਹਰੀ ਸਿੰਘ ਤਬ ਕੀਯਾ ਉਠਾਨਾ।।
ਚੁਨਿ ਚੁਨਿ ਹਨੇ ਪਖਰੀਯਾ ਜੁਆਨਾ।।੫੪।।

**ਸ਼ਬਦਾਰਥ** : ਰਿਸਾਏ – ਗੁੱਸੇ ਵਿੱਚ ਆਏ। ਉਠਾਨਾ – ਜਿਮਾਂ ਚੁੱਕਿਆ। ਹਵੇ – ਮਾਰੇ।

**ਭਾਵਾਰਥ** : ਸਾਰੇ ਕਟੋਚੀਏ ਕ੍ਰੋਧ ਨਾਲ ਧਾਵਾ ਕਰਕੇ ਅਗਾਂਹ ਵਧੇ। ਹਿੰਮਤ ਅਤੇ ਕਿੰਮਤ ਵੀ ਬੜੇ ਰੋਹ ਨਾਲ ਰਣ ਭੂਮੀ ਵਿੱਚ ਆਏ। ਹਰੀ ਸਿੰਘ ਨੇ ਵੀ ਹਮਲਾ ਕਰ ਦਿੱਤਾ। ਉਹਨਾ ਨੇ ਘੋੜ ਚੜ੍ਹੇ ਸਾਰੇ ਸਵਾਰਾਂ ਨੂੰ ਚੁਣ ਚੁਣ ਕੇ ਮਾਰ ਦਿੱਤਾ।

ਨਰਾਜ ਛੰਦ।।

ਤਬੈ ਕਟੋਚ ਕੋਪੀਯੰ।। ਸੰਭਾਰ ਪਾਵ ਰੋਪੀਯੰ।।
ਸਰੱਕ ਸਸਤ੍ਰ ਝਾਰਹੀ।। ਸੁ ਮਾਰਿ ਮਾਰਿ ਉਚਾਰਹੀ।।੫੫।।

**ਸ਼ਬਦਾਰਥ** : ਪਾਵ – ਪੈਰ।

**ਭਾਵਾਰਥ** : ਉਸ ਵੇਲੇ ਕਟੋਚੀਏ ਨੂੰ ਬਹੁਤ ਗੁੱਸਾ ਆਇਆ ਅਤੇ ਉਸਨੇ ਪੈਰ ਚੰਗੀ ਤਰ੍ਹਾਂ ਜਮਾ ਲਏ। ਉਹ ਝੱਟ-ਪੱਟ ਸ਼ਸ਼ਤ੍ਰ ਚਲਾਂਉਦੇ ਹਨ ਅਤੇ ਮਾਰੋ ਮਾਰੋ ਪੁਕਾਰ ਰਹੇ ਹਨ।

ਚੰਦੇਲ ਚੋਪੀਯੰ ਤਬੈ।।: ਰਿਸਾਤ ਧਾਤ ਭੇ ਸਬੈ।।
ਜਿਤੇ ਗਏ ਸੁ ਮਾਰੀਯੰ।। ਬਚੇ ਤਿਤੇ ਸਿਧਾਰੀਯੰ।।੫੬।।

**ਸ਼ਬਦਾਰਥ** : ਚੋਪੀਯੰ – ਚਾਅ ਅਤੇ ਜੋਸ਼ ਨਾਲ ਭਰ ਗਏ। ਰਿਸਾਤ – ਰੋਹ ਵਿੱਚ ਆ ਗਏ। ਧਾਤ – ਭੱਜ ਗਏ। ਇਤੇ – ਇਨੇ ਕੁ ਬਚੇ।

**ਭਾਵਾਰਥ** : ਉਸ ਵੇਲੇ ਚੰਦੇਲ ਜਾਤੀ ਦੇ ਸੂਰਮੇ ਵੀ ਬੜੇ ਕ੍ਰੋਧ ਵਿੱਚ ਆ

ਗਏ। ਗੁੱਸੇ ਵਿੱਚ ਆ ਕੇ ਸਾਰੇ ਰਣ ਭੂਮੀ ਵਿੱਚ ਦੌੜੇ। ਜਿੰਨੇ ਵੀ ਚੰਦੇਲੀਏ ਗਏ ਉਹ ਮਾਰੇ ਗਏ। ਜਿਹੜੇ ਬਚ ਗਏ ਉਹ ਭੱਜ ਗਏ।

ਦੋਹਰਾ।।

ਸਾਤ ਸਵਾਰਨ ਕੇ ਸਹਿਤ ਜੂਝੈ ਸੰਗਤ ਰਾਇ।।
ਦਰਸੋ ਸੁਨਿ ਜੁੱਝੈ ਤਿਨੈ ਬਹੁਰ ਜੁਝਤ ਭਯੋ ਆਇ।।੫੭।।

**ਸ਼ਬਦਾਰਥ** : ਜੂਝੈ - ਲੜ ਮਰੇ।

**ਭਾਵਾਰਥ** : ਸੰਗਤੀਆ ਰਾਇ ਸੱਤਾਂ ਸਵਾਰਾਂ ਸਮੇਤ ਸ਼ਹੀਦੀ ਪ੍ਰਾਪਤ ਕਰ ਗਿਆ। ਜਦੋਂ ਦਰਸੋਂ ਨੇ ਸੁਣਿਆ ਤਾਂ ਉਹ ਵੀ ਜੰਗ ਵਿੰਚ ਲੜਕੇ ਸ਼ਹਾਦਤ ਪ੍ਰਾਪਤ ਕਰ ਗਿਆ।

ਹਿੰਮਤ ਹੂੰ ਉਤਰਿਯੋ ਤਹਾਂ ਬੀਰ ਖੇਤ ਮੰਝਾਰ।।
ਕੇਤਨ ਕੇ ਤਨਿ ਘਾਇ ਸਹਿ ਕੇਤਨਿ ਕੇ ਤਨਿ ਝਾਰ।।੫੮।।

**ਸ਼ਬਦਾਰਥ** : ਘਾਇ - ਘਾਵ।

**ਭਾਵਾਰਥ** : ਹਿੰਮਤ ਨਾਮੀ ਸੂਰਮਾ ਰਣਭੂਮੀ ਵਿੱਚ ਲੜਣ ਵਾਸਤੇ ਪਹੁੰਚ ਗਿਆ। ਉਸਨੇ ਆਪਣੇ ਸਰੀਰ ਉੱਤੇ ਕਈਆਂ ਦੇ ਵਾਰ ਸਹਾਰੇ ਅਤੇ ਕਈਆਂ ਦੇ ਸਰੀਰਾਂ ਉੱਤੇ ਸ਼ਸ਼ਤ੍ਰਾਂ ਨਾਲ ਪ੍ਰਹਾਰ ਕੀਤਾ।

ਬਾਜ ਤਹਾਂ ਜੂਝਤ ਭਯੋ ਹਿੰਮਤ ਗਯੋ ਪਰਾਇ।।
ਲੋਥ ਕ੍ਰਿਪਾਲਹਿ ਕੀ ਨਮਿਤ ਕੋਪਿ ਪਰੇ ਅਰਰਾਇ।।੫੯।।

**ਸ਼ਬਦਾਰਥ** : ਬਾਜ - ਘੋੜਾ। ਪਰਾਇ - ਭੱਜ ਗਏ।

**ਭਾਵਾਰਥ** : ਹਿੰਮਤ ਦਾ ਘੋੜਾ ਮਰ ਗਿਆ ਅਤੇ ਉਹ ਆਪ ਰਣ ਭੂਮੀ ਵਿੱਚੋਂ ਭੱਜ ਗਿਆ। ਉਧਰ ਕ੍ਰਿਪਾਲ ਚੰਦ ਕਟੋਚੀਏ ਦੀ ਲਾਸ਼ ਲੈਣ ਵਾਸਤੇ ਕਟੋਚੀਏ ਗੁੱਸੇ ਨਾਲ ਗੱਜਕੇ ਪੈ ਗਏ।

ਰਸਾਵਲ ਛੰਦ।।

ਬਲੀ ਬੈਰ ਰੁੱਝੈ।। ਸਮੁਹਿ ਸਾਰ ਜੁੱਝੈ।।
ਕ੍ਰਿਪਾ ਰਾਮ ਗਾਜੀ।। ਲਹਿਯੋ ਸੈਨ ਭਾਜੀ।।੬੦।।

**ਸ਼ਬਦਾਰਥ** : ਸਾਰ - ਸਾਹਮਣੇ।

**ਭਾਵਾਰਥ** : ਯੋਧੇ ਵੈਰ ਭਾਵਨਾ ਨਾਲ ਜੰਗ ਵਿੱਚ ਰੁੱਝੇ ਹੋਏ ਹਨ ਅਤੇ ਸਾਹਮਣੇ ਹੋ ਕੇ ਜੂਝ ਰਹੇ ਹਨ। ਗਾਜੀ ਯੋਧਾ ਕ੍ਰਿਪਾ ਰਾਮ ਲੜਦਾ ਰਿਹਾ ਅਤੇ ਸਾਰੀ ਸੈਨਾ ਭੱਜ ਗਈ।

ਮਹਾਂ ਸੈਨ ਗਾਹੈ।। ਨ੍ਰਿਭੈ ਸਸਤ੍ਰ ਬਾਹੈ।।
ਘਨਿਯੋ ਕਾਲ ਕੈ ਕੈ।। ਚਲੈ ਜੱਸ ਲੈਕੈ।।੬੧।।

**ਸ਼ਬਦਾਰਥ** : ਕੈ-ਕੈ - ਕਰਕੇ। ਜੱਸ - ਵਡਿਆਈ।

**ਭਾਵਾਰਥ** : ਕ੍ਰਿਪਾ ਰਾਮ ਨੇ ਬਹੁਤ ਸਾਰੀ ਫੌਜ ਨੂੰ ਲਤਾੜਿਆ ਅਤੇ ਉਹ ਬੜੀ ਨਿਡਰਤਾ ਨਾਲ ਸ਼ਸ਼ਤ੍ਰ ਚਲਾ ਰਿਹਾ ਸੀ। ਬਹੁਤ ਸਾਰਿਆਂ ਸੂਰਮਿਆਂ ਨੂੰ ਮਾਰਕੇ ਉਸਨੇ ਖੂਬ ਯਸ਼ ਕਮਾਇਆ ਅਤੇ ਅੰਤ ਵਿੱਚ ਆਪ ਵੀ ਵੀਰ ਗਤੀ ਨੂੰ ਪ੍ਰਾਪਤ ਹੋਇਆ।

ਬਜੇ ਸੰਖ ਨਾਦੰ।। ਸੁਰੰ ਨਿਰਬਿਖਾਦੰ।।
ਬਜੇ ਡੌਰ ਡੱਢੰ।। ਹਠੇ ਸਸਤ੍ਰ ਕੱਢੰ।।੬੨।।

**ਸ਼ਬਦਾਰਥ** : ਨਾਦੰ - ਬਿਗਲ। ਨਿਰਬਿਖਾਦੰ - ਲਗਾਤਾਰ। ਡੌਰ - ਡਉਰੂ। ਡੱਢੰ - ਜ਼ੋਰ ਦੀ। ਹਠੇ - ਡਟ ਗਏ।

**ਭਾਵਾਰਥ** : ਸੰਖਾਂ ਅਤੇ ਧੌਂਸਿਆਂ ਦੇ ਵਜੱਣ ਦੀਆਂ ਇਕ ਰਸ ਆਵਾਜਾਂ ਆ ਰਹੀਆਂ ਹਨ। ਡਉਰੂ ਅਤੇ ਡਫਾਂ ਵੀ ਵੱਜ ਰਹੀਆਂ ਹਨ। ਹਠੀ ਯੋਧੇ ਸ਼ਸ਼ਤ੍ਰ ਕਢ ਰਹੇ ਹਨ।

ਪਰੀ ਭੀਰ ਭਾਰੀ।। ਜੁਝੈ ਛਤ੍ਰ ਧਾਰੀ।।
ਮੁਖੰ ਮੁੱਛ ਬੰਕੰ।। ਮੰਡੇ ਬੀਰ ਹੰਕੰ।।੬੩।।

**ਸ਼ਬਦਾਰਥ** : ਬੰਕੰ - ਸੁਹਣੇ। ਮੰਡੇ - ਯੋਧੇ। ਹੰਕੰ - ਲਲਕਾਰ ਕੇ।

**ਭਾਵਾਰਥ** : ਯੁੱਧ ਦੇ ਮੇਦਾਨ ਵਿੱਚ ਬੜੀ ਭੀੜ ਪਈ ਹੋਈ ਹੈ। ਛਤ੍ਰਧਾਰੀ ਰਜੇ ਲੜ ਰਹੇ ਹਨ। ਮੂਹਾਂ ਉੱਤੇ ਟੇਢੀਆਂ ਮੁੱਛਾਂ ਕਰਕੇ ਉਹ ਵੰਗਾਰ ਕੇ ਲੜਦੇ ਹਨ।

ਮੁਖੰ ਮਾਰਿ ਬੋਲੈ।। ਰਣੰ ਭੂਮਿ ਡੋਲੈ।।
ਹਥਿਯਾਰੰ ਸੰਭਾਰੈ।। ਉਭੈ ਬਾਜ ਡਾਰੈ।।੬੪।।

**ਸ਼ਬਦਾਰਥ** : ਡਾਰੈ - ਛੱਡ ਦਿੱਤੇ।

**ਭਾਵਾਰਥ** : ਰਣ ਭੂਮੀ ਵਿੱਚ ਸੂਰਮੇ ਆਪਣੇ ਮੂੰਹ ਤੋਂ ਮਾਰੋ ਮਾਰੋ ਬੋਲਦੇ ਹਨ ਅਤੇ ਮੈਦਾਨ ਵਿੱਚ ਫਿਰ ਰਹੇ ਹਨ। ਹਥਿਆਰਾਂ ਦੀ ਸੰਭਾਲ ਕਰ ਰਹੇ ਹਨ। ਦੋਹਾਂ ਪਾਸਿਆਂ ਦੇ ਸੂਰਮੇ ਘੋੜਿਆਂ ਨੂੰ ਭਜਾਂਉਦੇ ਹਨ।

ਦੋਹਰਾ।।

ਰਣ ਜੁੱਝਤ ਕਿਰਪਾਲ ਕੈ ਨਾਚਤ ਭਯੋ ਗੁਪਾਲ।।
ਸੈਨ ਸਭੈ ਸਿਰਦਾਰ ਦੈ ਭਾਜਤ ਭਹੀ ਬਿਹਾਲ।।੬੫।।

**ਸ਼ਬਦਾਰਥ** : ਬਿਹਾਲ - ਦੁਖੀ।

**ਭਾਵਾਰਥ** : ਕਾਂਗੜੇ ਦੇ ਰਾਜੇ ਕ੍ਰਿਪਾਲ ਚੰਦ ਦੇ ਮਰਣ ਤੇ ਗੋਪਾਲ ਖੁਸ਼ੀ ਨਾਲ ਨੱਚ ਉਠਿਆ। ਆਪਣੇ ਸਰਦਾਰਾਂ ਦੇ ਸ਼ਹੀਦ ਹੋਣ ਤੋਂ ਉਪਰੰਤ ਸਾਰੀ ਸੈਨਾ ਬਿਹਬਲ ਹੋ ਕੇ ਭੱਜ ਉੱਠੀ।

ਖਾਨ ਹੁਸੈਨ ਕ੍ਰਿਪਾਲ ਕੇ ਹਿੰਮਤ ਰਣ ਜੂਝੰਤ।।
ਭਾਜਿ ਚਲੇ ਜੋਧਾ ਸਭੈ ਜਿਮ ਦੇ ਮੁਕਟ ਮਹੰਤ।।੬੬।।

**ਸ਼ਬਦਾਰਥ** : ਜਿਮ - ਜਿਵੇਂ।

**ਭਾਵਾਰਥ** : ਹੁਸੈਨੀ ਖਾਨ, ਕ੍ਰਿਪਾਲ ਤੇ ਹਿੰਮਤ ਦੇ ਮਰਣ ਦੇ ਉਪਰੰਤ ਸਾਰੇ ਯੋਧੇ ਇਸ ਤਰ੍ਹਾਂ ਭੱਜ ਗਏ ਜਿਸ ਤਰ੍ਹਾਂ ਕੋਈ ਮਹੰਤ ਆਪਣੇ ਚੇਲੇ ਨੂੰ ਗਦੀ ਦੇ ਕੇ ਆਪ ਬਨ ਨੂੰ ਚਲਾ ਜਾਂਦਾ ਹੈ।

ਚੌਪਈ।।

ਇਹ ਬਿਧ ਸਤ੍ਰ ਸਭੈ ਚੁਨਿ ਮਾਰੇ।।
ਗਿਰੇ ਆਪਨੇ ਸੂਰ ਸੰਭਾਰੇ।।
ਤਹ ਘਾਇਲ ਹਿੰਮਤ ਕੱਹ ਲਹਾ।।
ਰਾਮ ਸਿੰਘ ਗੋਪਾਲ ਸਿਉਂ ਕਹਾ।।੬੭।।

**ਸ਼ਬਦਾਰਥ** : ਲਹਾ - ਦੇਖਿਆ।

**ਭਾਵਾਰਥ** : ਗ਼ੋਪਾਲ ਨੇ ਆਪਣੇ ਸਾਰੇ ਵੈਰੀਆਂ ਨੂੰ ਢੂੰਡ-ਢੂੰਡ ਕੇ ਮਾਰਿਆ ਅਤੇ ਆਪਣੇ ਡਿੱਗੇ ਹੋਏ ਯੋਧੇ ਸੰਭਾਲ ਲਏ। ਉੱਥੇ ਜ਼ਖ਼ਮੀ ਹਾਲਤ ਵਿੱਚ ਹਿੰਮਤ ਨੂੰ ਵੇਖਿਆ। ਰਾਮ ਸਿੰਘ ਨੇ ਗੋਪਾਲ ਨੂੰ ਆਖਿਆ।

ਜਿਨ ਹਿੰਮਤ ਅਸ ਕਲਹ ਬਢਾਯੋ।।

ਘਾਇਲ ਆਜੁ ਹਾਥ ਵਹ ਆਯੋ।।
ਜਬ ਗੁਪਾਲ ਐਸੇ ਸੁਨਿ ਪਾਵਾ।।
ਮਾਰਿ ਦੀਯੋ ਜੀਅਤ ਨ ਉਠਾਵਾ।।੬੮।।

**ਸ਼ਬਦਾਰਥ** : ਅਸ - ਐਨੀ।

**ਭਾਵਾਰਥ** : ਜਿਸ ਹਿੰਮਤ ਨੇ ਇਸ ਬਿਖੇੜੇ ਨੂੰ ਵਧਾਇਆ ਹੈ ਅੱਜ ਉਹ ਜ਼ਖ਼ਮੀ ਹਾਲਤ ਵਿੱਚ ਹੱਥ ਆ ਗਿਆ ਹੈ। ਜਦੋਂ ਗੋਪਾਲ ਨੇ ਇਹ ਗਲ ਸੁਣੀ ਤਾਂ ਉਸਨੇ ਜ਼ਖ਼ਮੀ ਹੋਏ ਹਿੰਮਤ ਨੂੰ ਉਥੇ ਹੀ ਮਾਰ ਦਿੱਤਾ ਅਤੇ ਜਿਊਂਦੇ ਨੂੰ ਨਾਂ ਚੁਕਿਆ।

ਜੀਤ ਭਈ ਰਨ ਭਯੋ ਉਜਾਰਾ।।
ਸਿਮ੍ਰਿਤਿ ਕਰਿ ਸਭ ਘਰੋ ਸਿਧਾਰਾ।।
ਰਾਖਿ ਲੀਯੋ ਹਮ ਕੋ ਜਗਰਾਈ।।
ਲੋਹ ਘਟਾ ਅਨ ਤੈ ਬਰਸਾਈ।।੬੯।।

**ਸ਼ਬਦਾਰਥ** : ਉਜਾਰਾ - ਖਾਲੀ ਹੋ ਗਿਆ। ਸਿਮ੍ਰਿਤ - ਯਾਦ ਕਰਕੇ। ਜਗਰਾਇ - ਜਗਤ ਦੇ ਰਾਜੇ। ਲੋਹ ਘਟਾ - ਜੰਗ ਦੇ ਬੱਦਲ।

**ਭਾਵਾਰਥ** : ਗੋਪਾਲ ਦੀ ਜਿੱਤ ਹੋ ਗਈ ਅਤੇ ਜੰਗ ਸਮਾਪਤ ਹੋ ਗਿਆ। ਰਣ ਭੂਮੀ ਖਾਲੀ ਹੋ ਗਈ। ਸਾਰੇ ਲੋਕ ਆਪੋ ਆਪਣੇ ਘਰਾਂ ਨੂੰ ਯਾਦ ਕਰਕੇ ਤੁਰ ਪਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ ਕਿ ਉਸ ਜਗਤ ਦੇ ਮਾਲਕ ਅਕਾਲ ਪੁਰਖ ਨੇ ਸਾਨੂੰ ਬਚਾ ਲਿਆ ਹੈ ਅਤੇ ਸ਼ਸ਼ਤ੍ਰਾਂ ਦੀ ਘਟਾ ਕਿਸੇ ਦੂਸਰਿਆਂ ਤੇ ਵਰਸਾ ਦਿੱਤੀ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਹੁਸੈਨੀ ਬਧਹ ਕ੍ਰਿਪਾਲ ਹਿੰਮਤ ਸੰਗਤੀਆ ਬਧ ਬਰਨਨੰ ਨਾਮ ਗਿਆਰਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।।੧੧।। ਅਫਜੂ।।੪੨੩।।*

*ਇਥੇ ਸੁੰਦਰ ਨਾਟਕ ਗ੍ਰੰਥ ਦਾ ਹੁਸੈਨੀ ਖ਼ਾਨ, ਕ੍ਰਿਪਾਲ, ਹਿੰਮਤ ਅਤੇ ਸੰਗਤੀਏ ਖ਼ਾਨ ਨੂੰ ਵਰਣਨ ਕਰਣ ਵਾਲਾ ਪ੍ਰਸਿਧ ਯਾਰਵਾਂ ਅਧਿਆਇ ਸਮਾਪਤ। ਹੋਰ ੪੨੩ ਛੰਦ ਸਮਾਪਤ ਹੋ ਗਏ ਹਨ।*

੧੨

# ਜੁਝਾਰ ਸਿੰਘ ਜੁੱਧ

ਹੁਸੈਨੀ ਖਾਂ ਦੇ ਮਰਣ ਦੀ ਖ਼ਬਰ ਸੁਣਕੇ ਸੂਬਾ ਦਿਲਾਵਰ ਖਾਂ ਨੇ ਉਸੇ ਵੇਲੇ ਰੁਸਤਮ ਖਾਨ ਨੂੰ ਫੌਜ ਦੇ ਕੇ ਜੰਗ ਕਰਣ ਲਈ ਭੇਜ ਦਿੱਤਾ। ਇਸਦੀ ਸਹਾਇਤਾ ਲਈ ਚੰਦਨ ਰਾਇ ਤੇ ਜੁਝਾਰ ਸਿੰਘ ਰਣ ਭੂਮੀ ਵਿੱਚ ਜੁਟ ਗਏ। ਇਹਨਾ ਨੇ ਭਲਾਣ ਪਿੰਡ ਨੂੰ ਜਾ ਕੇ ਲੁੱਟ ਲਿਆ। ਗਜ ਸਿੰਘ ਜਸਵਾਲੀਏ ਨੂੰ ਜਦੋਂ ਪਤਾ ਲਗ਼ਾ, ਉਸਨੇ ਰੁਸਤਮ ਖਾਨ ਅਤੇ ਉਸ ਦੇ ਫੌਜੀਆਂ ਨੂੰ ਦੌੜਾ ਦਿੱਤਾ। ਰੁਸਤਮ ਖਾਨ ਅਤੇ ਚੰਦਨ ਰਾਇ ਨੇ ਬੜੇ ਜੋਸ਼ ਨਾਲ ਜਸਵਾਲੀਏ ਉੱਤੇ ਹਮਲਾ ਕਰ ਦਿੱਤਾ। ਬੜਾ ਭਿਆਨਕ ਯੁੱਧ ਹੋਇਆ। ਅੰਤ ਵਿੱਚ ਚੰਦਨ ਰਾਇ ਅਤੇ ਜੁਝਾਰ ਸਿੰਘ ਰਣ ਭੂਮੀ ਵਿੱਚ ਮਾਰੇ ਗਏ ਅਤੇ ਸ਼ਾਹੀ ਸੈਨਾ ਵਾਪਸ ਲਾਹੌਰ ਮੁੜ ਗਈ। ਇਸ ਅਧਿਆਇ ਵਿੱਚ ੭ ਚਉਪਈਆਂ, ੨ ਦੋਹਰੇ, ਅਤੇ ੩ ਰਸਾਵਲ ਛੰਦ ਮਿਲਾ ਕੇ ਕੁਲ ੧੨ ਛੰਦ ਹਨ।

ਚੌਪਈ।।

ਜੁੱਧ ਭਯੋ ਇਹ ਭਾਂਤਿ ਅਪਾਰਾ।।
ਤੁਰਕਨ ਕੋ ਮਾਰਯੋ ਸਿਰਦਾਰਾ।।
ਰਿਸ ਤਨ ਖਾਨ ਦਿਲਾਵਰ ਤਏ।।
ਇਤੈ ਸਊਰ ਪਠਾਵਤ ਭਏ।।੧।।

**ਸ਼ਬਦਾਰਥ** : ਰਿਸ – ਗੁੱਸਾ। ਤਨ – ਨਾਲ। ਤਏ – ਤਨ ਗਿਆ। ਇਤੇ – ਇਧਰ। ਸਊਰ – ਲਸ਼ਕਰ।

**ਭਾਵਾਰਥ** : ਇਸ ਤਰ੍ਹਾਂ ਬਹੁਤ ਭਾਰੀ ਯੁੱਧ ਹੋਇਆ। ਮੁਸਲਮਾਨ ਪਠਾਂਣਾ ਦਾ ਸਰਦਾਰ ਮਾਰਿਆ ਗਿਆ। ਇਹ ਸੁਣਕੇ ਦਿਲਾਵਰ ਖ਼ਾਨ ਨੇ ਗੁੱਸੇ ਨਾਲ ਲਾਲੋ ਲਾਲ ਹੋ ਕੇ ਇਧਰ ਲਸ਼ਕਰ ਭੇਜ ਦਿੱਤਾ।

ਉਤੈ ਪਠਿਓ ਉਨ ਸਿੰਘ ਜੁਝਾਰਾ।।
ਤਿੱਹ ਭਲਾਨ ਤੇ ਖੇਦ ਨਿਕਾਰਾ।।
ਇਤ ਗਜ ਸਿੰਘ ਪੰਮਾ ਦਲ ਜੋਰਾ।
ਧਾਇ ਪਰੇ ਤਿਨ ਊਪਰ ਭੋਰਾ।।੨।।

**ਸ਼ਬਦਾਰਥ** : ਉਤੈ - ਉਧਰੋਂ। ਉਨ - ਉਸ ਦਿਲਾਵਰ ਖ਼ਾਨ ਨੇ। ਖੇਦ - ਖਦੇੜ ਕੇ। ਪੰਮਾ - ਪਰਮਾਨੰਦ ਪੁਰੋਹਿਤ। ਭੋਰ - ਸਵੇਰੇ ਤੜਕੇ।

**ਭਾਵਾਰਥ** : ਉਸ ਨੇ ਉਧਰ ਪਹਾੜੀ ਰਾਜਿਆਂ ਵਲ ਜੁਝਾਰ ਸਿੰਘ ਨਾਮ ਦਾ ਯੋਧਾ ਭੇਜਿਆ। ਉਸਨੂੰ ਭਲਾਣ ਪਿੰਡ ਤੋਂ ਖਦੇੜ ਕੇ ਹਟਾ ਦਿੱਤਾ। ਐਧਰੋਂ ਭੀਮ ਚੰਦ ਦੇ ਸੈਨਾਪਤੀ ਗਜ ਸਿੰਘ ਨੇ ਅਤੇ ਪਰਮਾਨੰਦ ਨੇ ਫੌਜ ਇੱਕਠੀ ਕਰਕੇ ਸਵੇਰੇ ਤੜਕੇ ਭਲਾਣ ਪਿੰਡ ਵਿੱਚ ਜੁਝਾਰ ਸਿੰਘ ਉਤੇ ਹਮਲਾ ਕਰ ਦਿੱਤਾ।

ਊਤੈ ਜੁਝਾਰ ਸਿੰਘ ਭਯੋ ਆਡਾ।।
ਜਿਮ ਰਨ ਖੰਭ ਭੂਮਿ ਰਨਿ ਗਾਡਾ।।
ਗਾਡਾ ਚਲੈ ਨ ਹਾਡਾ ਚਲਿ ਹੈ।।
ਸਾਮੁਹਿ ਸੇਲ ਸਮਰ ਮੋ ਝਲਿ ਹੈ।।੩।।

**ਸ਼ਬਦਾਰਥ** : ਆਡਾ - ਤਿਆਰ ਹੋ ਗਿਆ। ਗਾਡਾ - ਗਡਿਆ ਹੋਇਆ। ਹਾਡਾ - ਰਾਜਪੂਤ ਜੁਝਾਰ ਸਿੰਘ। ਸੇਲ - ਬਰਛੇ।

**ਭਾਵਾਰਥ** : ਉਧਰ ਜੁਝਾਰ ਸਿੰਘ ਆਕੇ ਰਣਭੂਮੀ ਵਿੱਚ ਇਸ ਤਰ੍ਹਾਂ ਖੜ੍ਹਾ ਹੋ ਗਿਆ ਜਿਵੇਂ ਖੰਭਾ ਗੱਡਿਆ ਹੋਵੇ। ਗਡਿਆ ਹੋਇਆ ਖੰਭਾ ਤਾਂ ਭਾਂਵੇ ਹਿਲ ਸਕਦਾ ਹੈ ਪਰ ਰਾਜਪੂਤ ਸੂਰਮਾ ਰਣਭੂਮੀ ਵਿੱਚੋ ਨਹੀ ਹਿਲ ਸਕਦਾ। ਉਹ ਸਾਹਮਣੇ ਹੋ ਕੇ ਸ਼ਸ਼ਤ੍ਰ ਦਾ ਪ੍ਰਹਾਰ ਸਹਿਨ ਕਰਦਾ ਹੈ।

ਬਾਟ ਚੜੈ ਦਲ ਦੋਊ ਜੁਝਾਰਾ।।
ਊਤੈ ਚੰਦੇਲ ਇਤੈ ਜਸਵਾਰਾ।।
ਮੰਡਿਓ ਬੀਰ ਖੇਤ ਮੋ ਜੁੱਧਾ।।
ਉਪਜਿਯੋ ਸਮਰ ਸੂਰ ਮਨ ਕ੍ਰੁੱਧਾ।।੪।।

**ਸ਼ਬਦਾਰਥ** : ਬਾਟ - ਵੰਡਕੇ। ਸਮਰ - ਜੰਗ।

**ਭਾਵਾਰਥ** : ਪਹਾੜੀ ਰਾਜਿਆਂ ਦੇ ਦੋਵੇਂ ਯੋਧੇ ਦਲ ਵੰਡ ਕੇ ਚਲ ਪਏ। ਉਧਰੋਂ ਚੰਦੇਲੀਏ ਅਤੇ ਇਧਰੋਂ ਜਸਵਾਲੀਏ ਰਣ ਭੂਮੀ ਵਿੱਚ ਆ ਗਏ। ਰਣਭੂਮੀ ਵਿੱਚ

ਸੂਰਮਿਆਂ ਨੇ ਜੰਗ ਆਰੰਭ ਕਰ ਦਿੱਤਾ। ਸੂਰਮਿਆਂ ਦੇ ਮਨਾ ਵਿੱਚ ਕ੍ਰੋਧ ਕਰਕੇ ਜੰਗ ਸ਼ੁਰੂ ਹੋ ਗਿਆ।

ਕੋਪ ਭਰੇ ਦੋਊ ਦਿਸ ਭਟ ਭਾਰੇ।।
ਇਤੈ ਚੰਦੇਲ ਉਤੈ ਜਸ ਵਾਰੇ।।
ਢੋਲ ਨਗਾਰੇ ਬਜੇ ਅਪਾਰਾ।।
ਭੀਮ ਰੂਪ ਭੈਰੋ ਭਭਕਾਰਾ।।੫।।

**ਸ਼ਬਦਾਰਥ** : ਰੂਪ - ਭਿਆਨਕ ਰੂਪ।

**ਭਾਵਾਰਥ** : ਦੋਵੇਂ ਪਾਸਿਆਂ ਤੋਂ ਸੂਰਮੇ ਕ੍ਰੋਧ ਨਾਲ ਭਰ ਗਏ। ਇਧਰੋਂ ਚੰਦੇਲ ਸੂਰਮੇਂ ਅਤੇ ਉਧਰੋਂ ਜਸਵਾਲ ਸੂਰਮੇ ਕ੍ਰੋਧਿਤ ਹੋ ਉਠੇ। ਬਹੁਤ ਢੋਲ ਅਤੇ ਨਗਾਰੇ ਵਜੇ। ਬੜੇ ਭਿਆਨਕ ਰੂਪ ਵਾਲੇ ਭੈਰਉ ਦੇਵਤੇ ਨੇ ਗੱਜਣਾਂ ਸ਼ੁਰੂ ਕਰ ਦਿੱਤਾ।

ਰਸਾਵਲ ਛੰਦ।।
ਧੁਣੰ ਢੋਲ ਬੱਜੇ।। ਮਹਾਂ ਸੂਰ ਗੱਜੇ।।
ਕਰੇ ਸਸਤ੍ਰ ਘਾਵੰ।। ਚੜੇ ਚਿਤ ਚਾਵੰ।।੬।।

**ਸ਼ਬਦਾਰਥ** : ਸੂਰ - ਸੂਰਵੀਰ, ਸੂਰਮੇ।

**ਭਾਵਾਰਥ** : ਢੋਲਾਂ ਦੀਆਂ ਆਵਾਜਾਂ ਹੋ ਰਹੀਆਂ ਹਨ ਅਤੇ ਸੂਰਮੇ ਮੈਦਾਨ ਵਿੱਚ ਗੱਜ ਰਹੇ ਹਨ। ਸ਼ਸ਼ਤ੍ਰਾਂ ਦੇ ਵਾਰ ਕਰ ਰਹੇ ਹਨ ਅਤੇ ਉਹਨਾ ਦੇ ਮਨ ਵਿੱਚ ਜੰਗ ਕਰਣ ਦਾ ਅਤਿ ਚਾਓ ਹੈ।

ਨ੍ਰਿਭੈ ਬਾਜੇ ਡਾਰੈ।। ਪਰੱਘੇ ਪ੍ਰਹਾਰੈ।।
ਕਰੇ ਤੇਗ ਘਾਯੰ।। ਚੜੇ ਚਿਤ ਚਾਯੰ।।੭।।

**ਸ਼ਬਦਾਰਥ** : ਬਾਜੇ - ਘੋੜੇ। ਪਰੱਘੇ - ਲੋਹੇ ਦੀ ਤਿੰਨ ਹੱਥ ਲੰਬੀ ਗਦਾ।

**ਭਾਵਾਰਥ** : ਸੂਰਮੇ ਨਿਡਰ ਹੋਕੇ ਘੋੜੇ ਦੌੜਾ ਰਹੇ ਹਨ। ਉਹ ਪਰਘੇ ਨਾਮੀ ਸ਼ਸ਼ਤ੍ਰਾਂ ਨੂੰ ਚਲਾ ਰਹੇ ਹਨ। ਉਹ ਤਲਵਾਰਾਂ ਨਾਲ ਵਾਰ ਕਰ ਰਹੇ ਹਨ ਅਤੇ ਉਹਨਾ ਦੇ ਦਿਲ ਉਤਸਾਹ ਨਾਲ ਭਰੇ ਹੋਏ ਹਨ।

ਬਕੈ ਮਾਰ ਮਾਰੰ।। ਨ ਸੰਕਾ ਬਿਚਾਰੰ।।
ਰੁਲੈ ਤੱਛ ਮੁਛੰ।। ਕਰੈ ਸੁਰਗ ਇਛੰ।।੮।।

**ਸ਼ਬਦਾਰਥ** : ਸੁਰਗ - ਸਵਰਗ।

**ਭਾਵਾਰਥ** : ਸੂਰਮੇ ਮਾਰੋ ਮਾਰੋ ਬੋਲਦੇ ਹਨ ਅਤੇ ਉਹਨਾ ਦੇ ਮਨਾ ਵਿੱਚ ਕਿਸੇ ਕਿਸਮ ਦੀ ਵੀ ਸ਼ੰਕਾ ਨਹੀ। ਕੱਟੇ ਵੱਢੇ ਯੋਧੇ ਰਣਭੂਮੀ ਵਿੱਚ ਰੁਲ ਰਹੇ ਹਨ। ਉਹਨਾ ਦੇ ਮਨ ਵਿੱਚ ਮਰ ਕੇ ਸਵਰਗ ਜਾਣ ਦੀ ਇੱਛਾ ਹੈ।

ਦੋਹਰਾ।।

ਨੈਕ ਨ ਰਨ ਤੇ ਮੁਰਿ ਚਲੇ ਕਰੈ ਨਿਡਰ ਹ੍ਵੈ ਘਾਇ।।
ਗਿਰ ਗਿਰ ਪਰੈ ਪਵੰਗ ਤੇ ਬਰੇ ਬਰੰਗਨ ਜਾਇ।।੯।।

**ਸ਼ਬਦਾਰਥ** : ਨੈਕ - ਜਰਾ ਕੁ ਵੀ। ਪਵੰਗ - ਤੇਜ ਚਾਲ ਵਾਲਾ ਘੋੜਾ। ਬਰੰਗਣ - ਅਪਸਰਾ।

**ਭਾਵਾਰਥ** : ਸੂਰਮੇ ਥੋੜਾ ਜਿਹਾ ਵੀ ਮੈਦਾਨ ਤੋਂ ਪਿਛੇ ਨਹੀ ਹਟਦੇ। ਨਿਡਰ ਹੋ ਕੇ ਇੱਕ ਦੂਸਰੇ ਨੂੰ ਜ਼ਖਮੀ ਕਰਦੇ ਹਨ। ਘੋੜਿਆਂ ਉਤੋਂ ਡਿਗ ਪੈਂਦੇ ਹਨ ਅਤੇ ਉਹਨਾ ਨੂੰ ਅਪਸਰਾਂ ਵਰ ਲੈਂਦੀਆਂ ਹਨ।

ਚੌਪਈ।।

ਇਹ ਬਿਧਿ ਹੋਤ ਭਯੋ ਸੰਗ੍ਰਾਮਾ।।
ਜੂਝੇ ਚੰਦ ਨਰਾਇਨ ਨਾਮਾ।।
ਤਬ ਜੁਝਾਰ ਏਕਲ ਹੀ ਧਯੋ।।
ਬੀਰਨ ਘੇਰਿ ਦਸੋ ਦਿਸ ਲਯੋ।।੧੦।।

**ਸ਼ਬਦਾਰਥ** : ਸੰਗ੍ਰਾਮਾ - ਯੁੱਧ।

**ਭਾਵਾਰਥ** : ਇਸ ਤਰ੍ਹਾਂ ਬੜਾ ਭਿਆਨਕ ਯੁੱਧ ਹੋਇਆ। ਨਾਰਾਇਣ ਚੰਦ ਨਾਮ ਦਾ ਯੋਧਾ ਮਰ ਗਿਆ। ਉਦੋਂ ਜੁਝਾਰ ਸਿੰਘ ਇਕੱਲਾ ਹੀ ਲੜਣ ਨੂੰ ਚੱਲਿਆ। ਉਸ ਨੂੰ ਵਿਰੋਧੀ ਯੋਧਿਆਂ ਨੇ ਸਭ ਪਾਸੇ ਤੋਂ ਘੇਰ ਲਿਆ।

ਦੋਹਰਾ।।

ਧਸਯੋ ਕਟਕ ਮੈ ਝਟਕ ਦੈ ਕਛੂ ਨ ਸੰਕ ਬਿਚਾਰ।।
ਗਾਹਤ ਭਯੋ ਸੁਭਟਨ ਬਡ ਬਾਹਤਿ ਭਯੋ ਹਥਿਆਰ।।੧੧।।

**ਸ਼ਬਦਾਰਥ** : ਕਟਕ - ਫੌਜ।

**ਭਾਵਾਰਥ** : ਜੁਝਾਰ ਸਿੰਘ ਬੜੀ ਫੁਰਤੀ ਨਾਲ ਸੈਨਾ ਵਿੱਚ ਜਾ ਵੜਿਆ। ਉਸ

ਨੇ ਕਿਸੇ ਕਿਸਮ ਦੀ ਝਿਜਕ ਨਾ ਕੀਤੀ। ਉਸ ਨੇ ਬੜੇ ਬੜੇ ਸੂਰਮਿਆਂ ਨੂੰ ਲਤਾੜ ਦਿੱਤਾ ਅਤੇ ਹਥਿਆਰ ਚਲਾਂਉਦਾ ਰਿਹਾ।

ਚੌਪਈ।।

ਇਹ ਬਿਧਿ ਘਨੇ ਘਰਨ ਕੋ ਗਾਰਾ।।
ਭਾਂਤਿ ਭਾਂਤਿ ਕੇ ਕਰੇ ਹਥਿਯਾਰਾ।।
ਚੁਨਿ ਚੁਨਿ ਬੀਰ ਪਖਰੀਆ ਮਾਰੇ।।
ਅੰਤਿ ਦੇਵਪੁਰ ਆਪ ਪਧਾਰੇ।।੧੨।।

**ਸ਼ਬਦਾਰਥ :** ਗਾਰਾ - ਗਾਿਨਆ। ਪਖਰੀਆ - ਘੋੜ ਸਵਾਰ।

**ਭਾਵਾਰਥ :** ਇਸ਼ ਤਰ੍ਹਾਂ ਇਸ ਸੂਰਮੇ ਨੇ ਬਹੁਤ ਸਾਰੇ ਘਰਾਂ ਨੂੰ ਤਬਾਹ ਕਰ ਦਿੱਤਾ। ਉਸ ਨੇ ਤਰ੍ਹਾਂ-ਤਰ੍ਹਾਂ ਦੇ ਹਥਿਆਰਾਂ ਨਾਲ ਵਾਰ ਕਰਕੇ ਘੋੜ ਸਵਾਰ ਯੋਧੇ ਚੁਣ-ਚੁਣ ਕੇ ਮਾਰ ਦਿੱਤੇ ਅਤੇ ਅੰਤ ਆਪ ਵੀ ਸੁਰਗ ਪੁਰੀ ਨੂੰ ਸਿਧਾਰ ਗਿਆ।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਜੁਝਾਰ ਸਿੰਘ ਜੁੱਧ ਬਰਨਨੰ ਨਾਮ ਦ੍ਵਾਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।।੧੨।।ਅਫਜੂ।।੪੩੪।।

*ਇਥੇ ਸੁਹਣੇ ਬਚਿੱਤ੍ਰ ਨਾਟਕ ਗ੍ਰੰਥ ਦਾ ਜੁਝਾਰ ਸਿੰਘ ਦੇ ਪ੍ਰਸਿਧ ਜੰਗ ਨੂੰ ਵਰਣਨ ਕਰਣ ਵਾਲਾ ਬਾਰ੍ਹਵਾਂ ਅੱਧਿਆਇ ਸਮਾਪਤ ਹੈ। ਸ਼ੁਭ ਹੈ। ਹੋਰ ਛੰਦ ਮਿਲਾ ਕ੍ਰੇ ਕੁਲ ੪੩੫ ਛੰਦ ਇਥੇ ਆ ਚੁੱਕੇ ਹਨ।*

# ੧੩

## ਸ਼ਾਹਜਾਦੇ ਕੋ ਆਗਮਨ

ਮੁਸਲਮਾਨੀ ਫੌਜ ਦੀ ਬਾਰ ਬਾਰ ਹਾਰ ਜਾਣ ਦੀ ਖ਼ਬਰ ਸੁਣ ਕੇ, ਔਰੰਗਜ਼ੇਬ ਨੇ ਆਪਣੇ ਪੁੱਤਰ ਮੁਅੱਜ਼ਮ ਖਾਨ ਨੂੰ ਇਸ ਜੰਗ ਨੂੰ ਫਤੇ ਕਰਣ ਲਈ ਟੋਰਿਆ। ਸ਼ਹਿਜਾਦੇ ਦੇ ਆਗਮਨ ਦੀ ਖਬਰ ਸੁਣਕੇ ਕਈ ਕਾਇਰ ਲੋਕ ਪਹਾੜਾਂ ਵਿੱਚ ਜਾ ਕੇ ਛੁਪ ਗਏ। ਕਈ ਡਰਪੋਕ ਲੋਕਾਂ ਨੇ ਸਤਿਗੁਰੂ ਜੀ ਨੂੰ ਵੀ ਡਰਾਉਣ ਦੀ ਕੋਸ਼ਸ਼ ਕੀਤੀ ਅਤੇ ਸਲਾਹ ਦਿੱਤੀ ਕਿ ਉਹ ਵੀ ਉਸ ਤੁਫਾਨ ਤੋਂ ਡਰ ਕੇ ਕਿਸੇ ਹੋਰ ਥਾਂ ਤੇ ਚਲੇ ਜਾਣ। ਮੁਅੱਜ਼ਮ ਖਾਨ ਆਪ ਤੇ ਲਾਹੌਰ ਚਲਾ ਗਿਆ ਅਤੇ ਇਕ ਅਹਿਦੀਏ ਨੂੰ ਅਨੰਦਪੁਰ ਸਾਹਿਬ ਭੇਜ ਦਿੱਤਾ। ਉਹ ਅਹਿਲਕਾਰ ਬੜੇ ਨੇਕ ਸੁਭਾਅ ਦਾ ਸੀ। ਉਹ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਨਗਰੀ ਪਹੁੰਚ ਕੇ ਉਹਨਾ ਕੋਲੋਂ ਬਹੁਤ ਪ੍ਰਭਾਵਿਤ ਹੋਇਆ। ਉਸਨੇ ਬੇਮੁਖਾਂ ਦੇ ਸਾਰੇ ਘਰ ਢਾਹ ਦਿੱਤੇ ਅਤੇ ਉਹਨਾ ਨੂੰ ਸਜਾਵਾਂ ਦਿੱਤੀਆਂ ਅਤੇ ਉਹਨਾ ਬੇਮੁਖਾਂ ਨੂੰ ਸੋਧ ਕੇ ਵਾਪਸ ਚਲਾ ਗਿਆ। ਇਸ ਤੋਂ ਬਾਅਦ ਔਰੰਗਜ਼ੇਬ ਨੇ ਆਪਣੇ ਕੋਲੋਂ ਚਾਰ ਅਹੁਦੀਏ ਹੋਰ ਭੇਜੇ। ਉਹਨਾ ਨੇ ਜਿਹੜੇ ਬੇਮੁਖ ਹੋਰ ਬਚ ਗਏ ਸਨ ਉਹਨਾ ਦੇ ਘਰਾਂ ਨੂੰ ਉਜਾੜ ਦਿੱਤਾ, ਸਜਾਵਾਂ ਦਿੱਤੀਆਂ ਅਤੇ ਵਾਪਸ ਪਰਤ ਗਏ। ਸਤਿਗੁਰੂ ਜੀ ਨੇ ਅਕਾਲ ਪੁਰਖ ਪ੍ਰਭੂ ਦਾ ਸ਼ੁਕਰਾਨਾ ਕੀਤਾ, ਕਿ ਉਹਨਾ ਆਪ ਉਹਨਾ ਦੀ ਰੱਖਿਆ ਕੀਤੀ ਹੈ। ਇਸ ਅਧਿਆਇ ਵਿੱਚ ੨੨ ਚਉਪਈਆਂ, ੧ ਦੋਹਰਾ, ਅਤੇ ੨ ਚਾਰਣੀ ਦੋਹਰੇ ਮਿਲਾ ਕੇ ਕੁਲ ੨੫ ਛੰਦ ਹਨ।

ਸਹਜਾਦੇ ਕੋ ਆਗਮਨ ਮੱਦ੍ਰ ਦੇਸ।।
ਹੁਣ ਦੂਨ ਦੇਸ਼ ਵਿੱਚ ਸ਼ਾਹਜ਼ਾਦੇ ਦਾ ਆਉਣਾ ਦਸਦੇ ਹਾਂ।

ਚੌਪਈ।।
ਇਹ ਬਿਧਿ ਸੋ ਬਧ ਭਯੋ ਜੁਝਾਰਾ।।
ਆਨ ਬਸੇ ਤਬ ਧਾਮ ਲੁਝਾਰਾ।।

ਤਬ ਅਉਰੰਗ ਮਨ ਮਾਹਿ ਰਿਸਾਵਾ।।
ਮੱਦ੍ਰ ਦੇਸ ਕੋ ਪੂਤ ਪਠਾਵਾ।।੧।।

**ਸ਼ਬਦਾਰਥ** : ਬਧ - ਮਾਰਿਆ ਗਿਆ। ਜੁਝਾਰ - ਜੁਝਾਰ ਸਿੰਘ ਹਾਡਾ। ਜੁਝਾਰਾ - ਲੜਾਕੇ ਯੋਧੇ। ਅਉਰੰਗ - ਔਰੰਗਜ਼ੇਬ। ਪੂਤ - ਸ਼ਾਹਜ਼ਾਦਾ ਮੁਅੱਜ਼ਿਮ ਸ਼ਾਹ।

**ਭਾਵਾਰਥ** : ਇਸ ਤਰ੍ਹਾਂ ਯੁੱਧ ਵਿੱਚ ਜੁਝਾਰ ਸਿੰਘ ਮਾਰਿਆ ਗਿਆ ਅਤੇ ਯੋਧੇ ਆਪਣੇ-ਆਪਣੇ ਘਰਾਂ ਵਿੱਚ ਵਾਪਸ ਆ ਗਏ। ਉਸ ਵੇਲੇ ਔਰੰਗਜ਼ੇਬ ਮਨ ਵਿੱਚ ਬੜਾ ਕ੍ਰੋਧਵਾਨ ਹੋਇਆ ਅਤੇ ਪਹਾੜ ਦੇਸ਼ ਵਲ ਆਪਣਾ ਪੁੱਤਰ ਭੇਜਿਆ।

ਤਿੱਹ ਆਵਤ ਸਭ ਲੋਕ ਡਰਾਨੇ।।
ਬਡੇ ਬਡੇ ਗਿਰ ਹੇਰ ਲੁਕਾਨੇ।।
ਹਮਹੂੰ ਲੋਗਨ ਅਧਿਕ ਡਰਾਯੋ।।
ਕਾਲ ਕਰਮ ਕੋ ਮਰਮ ਨ ਪਾਯੋ।।੨।।

**ਸ਼ਬਦਾਰਥ** : ਗਿਰ - ਪਰਬਤ। ਹੇਰ - ਵੇਖਕੇ, ਲਭਕੇ। ਕਰਮ - ਕੌਤਕ। ਮਰਮ - ਭੇਦ।

**ਭਾਵਾਰਥ** : ਸ਼ਾਹਜ਼ਾਦੇ ਦੇ ਆਉਣ ਨਾਲ ਸਾਰੇ ਲੋਕ ਡਰ ਗਏ ਅਤੇ ਵੱਡੇ-ਵੱਡੇ ਪਹਾੜ ਲਭਕੇ ਉਹਨਾ ਵਿੱਚ ਜਾ ਲੁਕੇ। ਮੈਨੂੰ (ਗੁਰੂ ਗੋਬਿੰਦ ਸਿੰਘ ਜੀ ਨੂੰ) ਵੀ ਲੋਕਾਂ ਨੇ ਬਹੁਤ ਡਰਾਇਆ ਪਰ ਉਸ ਅਕਾਲ ਪੁਰਖ ਪ੍ਰਭੂ ਦੀ ਗਤਿ ਦਾ ਕੋਈ ਵੀ ਭੇਦ ਨਹੀ ਪਾ ਸਕਦਾ।

ਕਿਤਕ ਲੋਕ ਤਜਿ ਸੰਗਿ ਸਿਧਾਰੇ।।
ਜਾਇ ਬਸੇ ਗਿਰਵਰ ਜੱਹ ਭਾਰੇ।।
ਚਿਤ ਮੂਜੀਯਨ ਕੋ ਅਧਿਕ ਡਰਾਨਾ।।
ਤਿਨੈ ਉਬਾਰ ਨ ਅਪਨਾ ਜਾਨਾ।।੩।।

**ਸ਼ਬਦਾਰਥ** : ਗਿਰਵਰ - ਵੱਡੇ ਪਰਬਤ। ਮੂਜੀਯਨ - ਕਾਇਰ, ਬੁਜ਼ਦਿਲ। ਉਬਾਰ - ਬਚਾਉ।

**ਭਾਵਾਰਥ** : ਕਈ ਲੋਕ ਡਰਦਿਆਂ ਹੋਇਆਂ ਸਾਡਾ (ਗੁਰੂ ਗੋਬਿੰਦ ਸਿੰਘ ਜੀ ਦਾ) ਸਾਥ ਵੀ ਛੱਡ ਗਏ। ਜਿੱਥੇ ਭਾਰੀ ਪਹਾੜ ਸਨ ਉੱਥੇ ਜਾ ਵਸੇ। ਉਹਨਾ ਕਾਇਰ ਲੋਕਾਂ ਦਾ ਮਨ ਬਹੁਤ ਡਰ ਗਿਆ। ਉਹਨਾ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿੱਚ ਰਹਿਣਾ ਸੁਰੱਖਿਅਤ ਨਾ ਸਮਝਿਆ।

ਤਬ ਅਉਰੰਗ ਜੀਅ ਮਾਂਝ ਰਿਸਾਏ।।
ਏਕ ਅਹਦੀਆ ਈਹਾਂ ਪਠਾਏ।।
ਹਮ ਤੇ ਭਾਜਿ ਬਿਮੁਖ ਜੇ ਗਏ।।
ਤਿਨਕੇ ਧਾਮ ਗਿਰਾਵਤ ਭਏ।।੪।।

**ਸ਼ਬਦਾਰਥ** : ਜੀਅ - ਦਿਲ ਵਿੱਚ।

**ਭਾਵਾਰਥ** : ਉਸ ਵੇਲੇ ਔਰੰਗਜ਼ੇਬ ਨੇ ਆਪਣੇ ਮਨ ਵਿੱਚ ਬਹੁਤ ਗੁੱਸਾ ਕੀਤਾ। ਉਸਨੇ ਆਪਣਾ ਇਕ ਅਹਿਲਕਾਰ ਅਨੰਦ ਪੁਰ ਸਾਹਿਬ ਵਲ੍ਹ ਭੇਜਿਆ। ਜਿਹੜੇ ਲੋਕ ਸਾਥੋਂ (ਗੁਰੂ ਗੋਬਿੰਦ ਸਿੰਘ ਜੀ) ਬੇਮੁਖ ਹੋ ਕੇ ਭੱਜ ਗਏ ਸਨ, ਉਸ ਅਹਿਲਕਾਰ ਨੇ ਉਹਨਾ ਸਾਰਿਆਂ ਦੇ ਘਰ ਢਾਅ ਦਿੱਤੇ।

ਜੇ ਅਪਨੇ ਗੁਰ ਤੇ ਮੁਖ ਫਿਰ ਹੈ।।
ਈਹਾਂ ਊਹਾਂ ਤਿਨਕੇ ਗ੍ਰਿਹ ਗਿਰ ਹੈ।।
ਇਹਾਂ ਉਪਹਾਸ ਨ ਸੁਰਪੁਰ ਬਾਸਾ।।
ਸਭ ਬਾਤਨ ਤੇ ਰਹੈ ਨਿਰਾਸਾ।।੫।।

**ਸ਼ਬਦਾਰਥ** : ਉਪਹਾਸ - ਮਖੌਲ। ਸੁਰ ਪੁਰ - ਸਵਰਗ।

**ਭਾਵਾਰਥ** : ਜਿਹੜੇ ਮਨੁੱਖ ਆਪਣੇ ਗੁਰੂ ਤੋਂ ਮੁੱਖ ਫੇਰ ਲੈਂਦੇ ਹਨ, ਭਾਵ ਬੇਮੁੱਖ ਹੋ ਜਾਂਦੇ ਹਨ ਉਹਨਾ ਲੋਕਾਂ ਦੇ ਘਰ ਲੋਕ ਪਰਲੋਕ ਵਿੱਚ ਗਿਰ ਜਾਣਗੇ। ਇੱਥੇ ਸਾਰੇ ਲੋਕ ਉਹਨਾ ਦਾ ਮਖੌਲ ਉਡਾਉਣਗੇ ਅਤੇ ਸਵਰਗਾਂ ਵਿੱਚ ਵੀ ਉਹਨਾ ਨੂੰ ਕੋਈ ਥਾਂ ਟਿਕਾਣਾਂ ਨਹੀ ਮਿਲੇਗਾ। ਉਹ ਬੇਮੁੱਖ ਸਾਰਿਆਂ ਪਾਸਿਆਂ ਤੋਂ ਨਿਰਾਸ ਹੀ ਰਹਿੰਦੇ ਹਨ।

ਦੂਖ ਭੂਖ ਤਿਨ ਕੋ ਰਹੈ ਲਾਗੀ।।
ਸੰਤ ਸੇਵ ਤੇ ਜੋ ਹੈ ਤਿਆਗੀ।।
ਜਗਤ ਬਿਖੈ ਕੋਈ ਕਾਮ ਨ ਸਰਹੀ।।
ਅੰਤਹਿ ਕੁੰਡ ਨਰਕ ਕੀ ਪਰਹੀ।।੬।।

**ਸ਼ਬਦਾਰਥ** : ਦੂਖ - ਦੁੱਖ। ਭੂਖ - ਭੁੱਖ।

**ਭਾਵਾਰਥ** : ਉਹਨਾ ਬੇਮੁੱਖਾਂ ਨੂੰ ਹਮੇਸ਼ਾ ਦੁੱਖ-ਭੁੱਖ ਸਤਾਂਉਦੀ ਰਹਿੰਦੀ ਹੈ। ਜੋ ਸੰਤਾਂ ਦੀ ਸੰਗਤ ਤਿਆਗ ਦਿੰਦੇ ਹਨ, ਉਹਨਾ ਦਾ ਕੋਈ ਵੀ ਕੰਮ ਸੰਸਾਰ ਵਿੱਚ ਪੂਰਾ ਨਹੀ ਹੁੰਦਾ। ਅੰਤ ਵਿੱਚ ਉਹ ਨਰਕਾਂ ਦੀ ਅੱਗ ਵਿੱਚ ਸੜਦੇ ਹਨ।

ਤਿਨ ਕੋ ਸਦਾ ਜਗਤ ਉਪਹਾਸਾ।।
ਅੰਤਹਿ ਕੁੰਡ ਨਰਕ ਕੀ ਬਾਸਾ।।
ਗੁਰ ਪਗ ਤੇ ਜੇ ਬੇਮੁਖ ਸਿਧਾਰੇ।।
ਈਹਾਂ ਊਹਾਂ ਤਿਨਕੇ ਮੁਖ ਕਾਰੇ।।੭।।

**ਸ਼ਬਦਾਰਥ** : ਉਪਹਾਸ - ਮਖੌਲ। ਗੁਰੂਪਗ - ਗੁਰੂ ਜੀ ਦੇ ਚਰਨ।

**ਭਾਵਾਰਥ** : ਇਹੋ ਜਹੇ ਬੇਮੁੱਖਾਂ ਦਾ ਸਾਰਾ ਸੰਸਾਰ ਮਖੌਲ ਉਡਾਉਂਦਾ ਹੈ। ਅੰਤ ਵਿੱਚ ਉਹਨਾ ਦਾ ਨਰਕਾਂ ਵਿੱਚ ਨਿਵਾਸ ਹੁੰਦਾ ਹੈ। ਜੋ ਆਪਣੇ ਗੁਰੂ ਦੇ ਚਰਨਾਂ ਤੋਂ ਬੇਮੁੱਖ ਹੋ ਕੇ ਜਾਂਦੇ ਹਨ, ਉਹਨਾ ਦੇ ਮੂੰਹ ਲੋਕ ਪਰਲੋਕ ਵਿੱਚ ਕਾਲੇ ਹੁੰਦੇ ਹਨ।

ਪੁਤ੍ਰ ਪਉਤ੍ਰ ਤਿਨਕੇ ਨਹੀ ਫਰੈ।।
ਦੁਖ ਦੈ ਮਾਤ ਪਿਤਾ ਕੌ ਮਰੈ।।
ਗੁਰ ਦੋਖੀ ਸਗ ਕੀ ਮ੍ਰਿਤ ਪਾਵੈ।।
ਨਰਕ ਕੁੰਡ ਡਾਰੇ ਪਛੁਤਾਵੈ।।੮।।

**ਸ਼ਬਦਾਰਥ** : ਪੁਤ੍ਰ ਪੌਤ੍ਰ - ਪੁਤੱਰ ਪੋਤਰੇ। ਫਰੈ - ਵਧਦੇ ਫੁਲਦੇ। ਗੁਰ ਦੋਖੀ - ਗੁਰੂ ਦੇ ਵਿਰੋਧੀ। ਸਗ - ਕੁੱਤਾ।

**ਭਾਵਾਰਥ** : ਉਹਨਾ ਬੇਮੁੱਖਾਂ ਦੇ ਪੁਤੱਰ ਪੋਤਰੇ ਨਹੀ ਫਲਦੇ। ਉਹ ਆਪਣੇ ਮਾਤਾ ਪਿਤਾ ਨੂੰ ਦੁੱਖ ਦੇ ਕੇ ਮਰਦੇ ਹਨ। ਗੁਰੂ ਦਾ ਵਿਰੋਧ ਕਰਣ ਵਾਲਾ ਕੁੱਤੇ ਦੀ ਮੌਤੇ ਮਰਦਾ ਹੈ। ਉਹਨਾ ਨੂੰ ਨਰਕਾਂ ਦੀ ਅਗਨੀ ਵਿੱਚ ਸੁਟਿਆ ਜਾਂਦਾ ਹੈ ਅਤੇ ਫਿਰ ਉਹ ਪਛਤਾਂਉਦੇ ਹਨ।

ਬਾਬੇ ਕੇ ਬਾਬਰ ਕੇ ਦੋਊ।।
ਆਪ ਕਰੇ ਪਰਮੇਸਰ ਸੋਊ।।
ਦੀਨ ਸਾਹ ਇਨਕੋ ਪਹਿਚਾਨੋ।।
ਦੁਨੀ ਪੱਤਿ ਉਨਕੋ ਅਨੁਮਾਨੋ।।੯।।

**ਸ਼ਬਦਾਰਥ** : ਬਾਬੇ - ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ। ਬਾਬਰ - ਬਾਬਰ ਬਾਦਸ਼ਾਹ ਦੇ ਤਖ਼ਤੇ ਦਾ ਵਾਰਸ। ਸ਼ਾਹ - ਧਰਮ ਦੇ ਬਾਦਸ਼ਾਹ-ਸੱਚੇ ਪਾਤਸ਼ਾਹ। ਦੁਨੀ ਪਤੀ - ਦੁਨੀਆ ਦੇ ਬਾਦਸ਼ਾਹ ਸੁਆਮੀ ਹਾਕਮ।

**ਭਾਵਾਰਥ** : ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਅਤੇ ਬਾਬਰ

ਬਾਦਸ਼ਾਹ ਦੀ ਗੱਦੀ ਦੇ ਹੁਕਮਰਾਨ, ਇਹ ਦੋਵੇਂ ਅਕਾਲ ਪੁਰਖ ਨੇ ਆਪ ਹੀ ਉਤਪੰਨ ਕੀਤੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਤਰਾਧਿਕਾਰੀ ਨੂੰ ਧਰਮ ਦੇ ਮਾਲਕ ਕਰਕੇ ਜਾਣੋਂ ਅਤੇ ਬਾਬਰ ਦੇ ਹੁਕਮਰਾਨਾਂ ਨੂੰ ਧਨ ਦੇ ਮਾਲਕ ਜਾਣੋਂ।

ਜੋ ਬਾਬੇ ਕੇ ਦਾਮ ਨ ਦੈ ਹੈ।।
ਤਿਨਤੇ ਗਹਿ ਬਾਬਰ ਕੇ ਲੈ ਹੈ।।
ਦੈ ਦੈ ਤਿਨ ਕੋ ਬਡੀ ਸਜਾਇ।।
ਪੁਨਿ ਲੈ ਹੈ ਗ੍ਰਿਹ ਲੂਟਿ ਬਨਾਇ।।੧੦।।

**ਸ਼ਬਦਾਰਥ** : ਦਾਮ - ਮਾਇਆ। ਜਾਹਿ - ਜ਼ਬਰਦਸਤੀ ਨਾਲ।

**ਭਾਵਾਰਥ** : ਜਿਹੜੇ ਪੁਰਖ ਗੁਰੂ ਘਰ ਲਈ ਮਾਇਆ ਨਹੀਂ ਦੇਣਗੇ, ਉਹਨਾ ਤੋਂ ਬਾਬਰ ਦੇ ਹੁਕਮਰਾਨ ਜ਼ਬਰਦਸਤੀ ਖੋਹ ਲੈਣਗੇ। ਉਹਨਾ ਨੂੰ ਬਹੁਤ ਸਜਾਵਾਂ ਦੇ-ਦੇ ਕੇ ਉਹਨਾ ਦੇ ਘਰਾਂ ਨੂੰ ਚੰਗੀ ਤਰ੍ਹਾਂ ਲੁੱਟ ਲੈਣਗੇ।

ਜਬ ਹ੍ਵੈ ਹੈ ਬੇਮੁਖ ਬਿਨਾ ਧਨ।।
ਤਬ ਚੜਿ ਹੈ ਸਿੱਖਨ ਕਹ ਮਾਂਗਨ।।
ਜੇ ਜੇ ਸਿੱਖ ਤਿਨੈ ਧਨ ਦੈ ਹੈਂ।।
ਲੂਟਿ ਮਲੇਛ ਤਿਨੂ ਕੌ ਲੈ ਹੈਂ।।੧੧।।

**ਸ਼ਬਦਾਰਥ** : ਸਿਖਨ - ਸਿੱਖਾਂ ਪਾਸੋਂ।

**ਭਾਵਾਰਥ** : ਜਦੋਂ ਬੇਮੁੱਖ ਧਨਹੀਨ ਹੋ ਜਾਂਣਗੇ, ਤਾਂ ਫਿਰ ਉਹ ਸਿੱਖਾਂ ਕੋਲੋਂ ਮੰਗਣ ਲਈ ਟੁਰ ਪੈਣਗੇ ਹਨ। ਜਿਹੜੇ-ਜਿਹੜੇ ਸਿੱਖ ਉਹਨਾ ਬੇਮੁੱਖਾਂ ਨੂੰ ਧਨ ਦੇਣਗੇ, ਉਹਨਾ ਧਨ ਦੇਣ ਵਾਲਿਆਂ ਨੂੰ ਵੀ ਮਲੇਛ ਤੁਰਕ ਲੁੱਟ ਲੈਣਗੇ।

ਜਬ ਹੁਇ ਹੈ ਤਿਨ ਦਰਬ ਬਿਨਾਸਾ।।
ਤਬ ਧਰਿ ਹੈ ਨਿਜ ਗੁਰ ਕੀ ਆਸਾ।।
ਜਬ ਤੇ ਗੁਰ ਦਰਸਨ ਕੋ ਐ ਹੈਂ।।
ਤਬ ਤਿਨਕੋ ਗੁਰ ਮੁਖ ਨ ਲਗੈ ਹੈਂ।।੧੨।।

**ਸ਼ਬਦਾਰਥ** : ਦਰਬ - ਧਨ। ਬਿਨਾਸ - ਖ਼ਤਮ ਹੋ ਜਾਣਾਂ।

**ਭਾਵਾਰਥ** : ਜਦੋਂ ਉਹਨਾ ਦਾ ਸਾਰਾ ਧਨ ਨਾਸ ਹੋ ਜਾਵੇਗਾ, ਉਦੋਂ ਉਹ ਆਪਣੇ ਗੁਰੂ ਦੀ ਆਸ ਰਖਣਗੇ। ਉਦੋਂ ਇਹ ਧਨ ਹੀਨ ਹੋਏ ਬੇਮੁੱਖ, ਗੁਰੂ ਦੇ ਦਰਸ਼ਨ

ਕਰਣ ਲਈ ਜਾਣਗੇ। ਉਸ ਵੇਲੇ ਗੁਰੂ ਜੀ ਉਹਨਾ ਨੂੰ ਆਪਣੇ ਮੂੰਹ ਨਹੀ ਲਗਾਉਣਗੇ।

ਬਿਦਾ ਬਿਨਾ ਜੈ ਹੈਂ ਤਬ ਧਾਮੀ।।
ਸਰਿ ਹੈ ਕੋਈ ਨ ਤਿਨਕੋ ਕਾਮੀ।।
ਗੁਰ ਦਰ ਢੋਈ ਨ ਪ੍ਰਭ ਪੁਰ ਵਾਸਾ।।
ਦੂਹੂੰ ਠਉਰ ਤੇ ਰਹੇ ਨਿਰਾਸਾ।।੧੩।।

**ਸ਼ਬਦਾਰਥ** : ਬਿਦਾ ਬਿਨ - ਆਗਿਆ ਲਏ ਬਿਨਾ। ਦੂਹੂੰ ਠਉਰ - ਹਲਤ ਪਲਤ, ਲੋਕ ਪਰਲੋਕ।

**ਭਾਵਾਰਥ** : ਉਸ ਵੇਲੇ ਉਹ ਗੁਰੂ ਤੋਂ ਆਗਿਆ ਲਏ ਬਿਨਾ ਹੀ, ਆਪਣੇ ਘਰਾਂ ਨੂੰ ਵਾਪਸ ਚਲੇ ਜਾਣਗੇ। ਉਹਨਾ ਦਾ ਕੋਈ ਵੀ ਕੰਮ ਪੂਰਾ ਨਹੀਂ ਹੁੰਦਾ। ਨਾ ਹੀ ਉਹਨਾ ਨੂੰ ਗੁਰੂ ਦੇ ਘਰ ਵਿੱਚ ਕੋਈ ਆਸਰਾ ਹੋਵੇਗਾ, ਅਤੇ ਨਾ ਹੀ ਉਸ ਅਕਾਲ ਪੁਰਖ ਪ੍ਰਭੂ ਦੀ ਪੁਰੀ ਵਿੱਚ ਨਿਵਾਸ ਮਿਲੇਗਾ। ਉਹ ਦੋਵਾਂ ਥਾਵਾਂ ਤੇ ਨਿਰਾਸ ਰਹਿਣਗੇ।

ਜੇ ਜੇ ਗੁਰ ਚਰਨਨ ਰਤ ਹ੍ਵੈ ਹੈਂ।।
ਤਿਨ ਕੋ ਕਸਟਿ ਨ ਦੇਖਨ ਪੈ ਹੈਂ।।
ਰਿੱਧ ਸਿੱਧ ਤਿਨ ਕੇ ਗ੍ਰਿਹ ਮਾਹੀਂ।।
ਪਾਪ ਤਾਪ ਛ੍ਵੈ ਸਕੈ ਨ ਛਾਹੀਂ।।੧੪।।

**ਸ਼ਬਦਾਰਥ** : ਰਤ - ਜੁੜੇ। ਕਸਟਿ - ਦੁੱਖ। ਪਾਪ - ਮੰਦੇ ਕੰਮ। ਤਾਪ - ਦੁੱਖ-ਤਕਲੀਫ।

**ਭਾਵਾਰਥ** : ਜਿਹੜੇ-ਜਿਹੜੇ ਗੁਰੂ ਜੀ ਦੇ ਚਰਨਾ ਨਾਲ ਜੁੜੇ ਰਹਿਣਗੇ, ਉਹਨਾ ਨੂੰ ਕਿਸੇ ਕਿਸਮ ਦੇ ਕਸ਼ਟ ਨਹੀ ਹੁੰਦੇ। ਉਹਨਾ ਦੇ ਘਰਾਂ ਵਿੱਚ ਰਿੱਧੀਆਂ-ਸਿੱਧੀਆਂ ਰਹਿਣਗੀਆਂ ਅਤੇ ਉਹਨਾ ਦੀ ਛਾਂ ਨੂੰ ਵੀ ਕਿਸੇ ਕਿਸਮ ਦਾ ਦੁੱਖ ਸੰਤਾਪ ਛੂਹ ਨਹੀਂ ਸਕਦਾ।

ਤਿੱਹ ਮਲੇਛ ਛ੍ਵੈ ਹੈ ਨਹੀ ਛਾਹਾਂ।।
ਅਸਟ ਸਿੱਧ ਹ੍ਵੈ ਹੈ ਘਰਿ ਮਾਹਾਂ।।
ਹਾਸ ਕਰਤ ਜੋ ਉਦਮ ਉਠੈ ਹੈ।।

ਨਵੋਨਿਧਿ ਤਿਨ ਕੇ ਘਰਿ ਐ ਹੈ।।੧੫।।

**ਸ਼ਬਦਾਰਥ** : ਅਸ਼ਟ – ਅੱਠ। ਨਵੋ ਨਿਧਿ – ਨੌ ਨਿਧੀਆਂ। ਹਾਸ ਕਰਤ – ਸਹਜ ਸੁਭਾ ਹੀ।

**ਭਾਵਾਰਥ** : ਦੁਸ਼ਟ ਹੁਕਮਰਾਨ ਉਹਨਾ ਦੇ ਪਰਛਾਵੇਂ ਨੂੰ ਵੀ ਨਹੀ ਛੂਹ ਸਕਦੇ। ਉਹਨਾ ਦੇ ਘਰਾਂ ਵਿੱਚ ਅੱਠੇ ਸਿਧੀਆਂ ਹੋਣਗੀਆਂ। ਜੋ ਕੋਈ ਉਦੱਮ ਉਹ ਸਹਿਜ ਸੁਭਾ ਵੀ ਕਰਨਗੇ, ਤਾਂ ਵੀ ਉਹਨਾ ਦੇ ਘਰਾਂ ਵਿੱਚ ਨੌ ਨਿਧੀਆਂ ਆ ਜਾਣਗੀਆਂ।

ਮਿਰਜ਼ਾ ਬੇਗ ਹੁਤੋ ਤਿਹ ਨਾਮੀ।।
ਜਿਨ ਢਾਹੇ ਬੇਮੁਖਨ ਕੇ ਧਾਮੀ।।
ਸਭ ਸਨਮੁਖ ਗੁਰ ਆਪ ਬਚਾਏ।।
ਤਿਨਕੇ ਬਾਰ ਨ ਬਾਂਕਨ ਪਾਏ।।੧੬।।

**ਸ਼ਬਦਾਰਥ** : ਸਨਮੁੱਖ – ਗੁਰੂ ਜੀ ਦੀ ਸੇਵਾ ਵਿੱਚ ਰਹਿਣ ਵਾਲੇ ਸਿੱਖ। ਬਾਰ – ਰੋਮ-ਵਾਲ। ਬਾਂਕਨ – ਵਿੰਗੇ।

**ਭਾਵਾਰਥ** : ਉਸ ਅਹਿਲਕਾਰ ਦਾ ਨਾਮ ਮਿਰਜ਼ਾਬੇਗ ਸੀ, ਜਿਸਨੇ ਬੇਮੁੱਖਾਂ ਦੇ ਘਰਾਂ ਨੂੰ ਢਾਇਆ ਸੀ। ਗੁਰੂ ਜੀ ਦੀ ਹਜ਼ੂਰੀ ਵਿੱਚ ਰਹਿਣ ਵਾਲੇ ਸਿੱਖ, ਗੁਰੂ ਜੀ ਨੇ ਆਪ ਹੀ ਬਚਾ ਲਏ ਸਨ ਅਤੇ ਉਹਨਾ ਦਾ ਵਾਲ ਤੱਕ ਵੀ ਵਿੰਗਾ ਨਾ ਹੋਇਆ।

ਉਤ ਅਉਰੰਗ ਜੀਯ ਅਧਿਕ ਰਿਸਾਯੋ।।
ਚਾਰ ਅਹਦੀਯਨ ਅਉਰ ਪਠਾਯੋ।।
ਜੇ ਬੇਮੁਖ ਤਾਂਤੇ ਬਚਿ ਆਏ।।
ਤਿਨਕੇ ਗ੍ਰਿਹ ਪੁਨਿ ਇਨੈ ਗਿਰਾਏ।।੧੭।।

**ਸ਼ਬਦਾਰਥ** : ਤਾਤੇ – ਮਿਰਜ਼ਾਬੇਗ। ਇਨੈ – ਨਵੇਂ ਅਹਿਦੀਆਂ ਨੇ।

**ਭਾਵਾਰਥ** : ਉਧਰ ਔਰੰਗਜ਼ੇਬ ਦਿਲ ਵਿੱਚ ਬਹੁਤ ਕ੍ਰੋਧਵਾਨ ਹੋਇਆ। ਉਸ ਨੇ ਚਾਰ ਅਹਿਲਕਾਰ ਹੋਰ ਭੇਜ ਦਿੱਤੇ। ਜਿਹੜੇ ਬੇਮੁੱਖ ਉਸ ਮਿਰਜ਼ਾਬੇਗ ਤੋਂ ਬਚ ਗਏ ਸਨ, ਉਹਨਾ ਦੇ ਘਰਾਂ ਨੂੰ ਇਹਨਾ ਅਹਿਲਕਾਰਾਂ ਨੇ ਗਿਰਾ ਦਿੱਤਾ।

ਜੋ ਤਜਿ ਭਜੇ ਹੁਤੇ ਗੁਰ ਆਨਾ।।
ਤਿਨ ਪੁਨਿ ਗੁਰੂ ਅਹਦੀਅਹਿ ਜਾਨਾ।।
ਮੂਤ੍ਰ ਡਾਰ ਤਿਨ ਸੀਸ ਮੁੰਡਾਏ।।

ਪਾਹੁਰਿ ਜਾਨਿ ਗ੍ਰਿਹਹਿ ਲੈ ਆਏ।।੧੮।।

**ਸ਼ਬਦਾਰਥ** : ਜੇ - ਜਿਹੜੇ। ਆਨਾ - ਹੋਰ ਥਾਂ ਤੇ। ਪਾਹੁਰਿ - ਪਾਹੁਲ। ਗ੍ਰਿਹਹਿ - ਘਰਾਂ ਨੂੰ।

**ਭਾਵਾਰਥ** : ਜਿਹੜੇ ਗੁਰੂ ਜੀ ਦੀ ਸ਼ਰਨ ਛੱਡਕੇ ਹੋਰ ਥਾਵਾਂ ਤੇ ਭੱਜੇ ਸਨ, ਉਹਨਾ ਨੇ ਅਹਿਲਕਾਰਾਂ ਨੂੰ ਹੀ ਆਪਣਾ ਗੁਰੂ ਸਮਝ ਲਿਆ ਹੋਣਾ ਹੈ। ਉਹਨਾ ਦੇ ਸਿਰਾਂ ਵਿੱਚ ਪਿਸ਼ਾਬ ਪਾ ਕੇ ਸਿਰ ਮੁੰਨ ਦਿੱਤੇ, ਇੰਜ ਕਹਿ ਲਵੋ ਕੇ ਉਹ ਪਾਹੁਲ ਲੈ ਕੇ ਆਪਣੇ ਘਰਾਂ ਨੂੰ ਵਾਪਸ ਆ ਗਏ।

ਜੇ ਜੇ ਭਾਜ ਹੁਤੇ ਬਿਨੁ ਆਇਸੁ।।
ਕਹੋ ਅਹਦੀਅਹਿ ਕਿਨੈ ਬਤਾਇਸੁ।।
ਮੂੰਡ ਮੂੰਡਿ ਕਰਿ ਸਹਰਿ ਫਿਰਾਏ।।
ਕਾਰ ਭੇਟ ਜਨੁ ਲੈਨ ਸਿਧਾਏ।।੧੯।।

**ਸ਼ਬਦਾਰਥ** : ਆਇਸ - ਆਗਿਆ। ਮੂੰਡ - ਸਿਰ। ਮੂੰਡਿ - ਮੁੰਨ ਕੇ।

**ਭਾਵਾਰਥ** : ਜਿਹੜੇ-ਜਿਹੜੇ ਬੇਮੁੱਖ ਗੁਰੂ ਜੀ ਦੀ ਆਗਿਆ ਤੋਂ ਬਿਨਾ ਭੱਜ ਗਏ ਸਨ, ਦੱਸੋ ਉਹਨਾ ਬਾਰੇ ਜਾਣਕਾਰੀ ਅਹਿਲਕਾਰਾਂ ਨੂੰ ਕਿਸ ਨੇ ਦਿੱਤੀ ? ਉਹ ਅਹਿਦੀਆਂ ਵਲੋਂ ਸਿਰ ਮੁੰਨਵਾ ਕੇ ਸ਼ਹਿਰ ਵਿੱਚ ਫਿਰਾਏ ਗਏ ਮਾਨੋ ਉਹ ਕਾਰ ਭੇਟ ਉਗਰਾਹੁਣ ਲਈ ਗਏ ਹੋਣ।

ਪਾਛੈ ਲਾਗਿ ਲਰਿਕਵਾ ਚਲੇ।।
ਜਾਨੁਕ ਸਿੱਖ ਸਖਾ ਹੈਂ ਭਲੇ।।
ਛਿਕੇ ਤੋਬਰਾ ਬਦਨ ਚੜਾਏ।।
ਜਨੁ ਗ੍ਰਿਹ ਖਾਨ ਮਲੀਦਾ ਆਏ।।੨੦।।

**ਸ਼ਬਦਾਰਥ** : ਲਰਿਕਵਾਂ - ਲੜਕੇ-ਮੁੰਡੇ। ਜਾਨੁਕ - ਜਾਣੋਂ। ਸਖਾ - ਸਾਥੀ। ਛਿਕੈ - ਖਿੱਚ ਕੇ। ਤੋਬਰਾ - ਘੋੜਿਆਂ ਦੇ ਮੂੰਹ ਉੱਤੇ ਚਾੜ੍ਹਣ ਵਾਲੇ ਥੈਲੇ ਜਿਹਨਾ ਵਿੱਚ ਪਾ ਕੇ ਉਹਨਾ ਨੂੰ ਦਾਣਾ ਦਿੰਦੇ ਹਾਂ। ਮਲੀਦਾ - ਚੂਰਮਾ।

**ਭਾਵਾਰਥ** : ਉਹਨਾ ਬੇਮੁਖਾਂ ਦੇ ਮਗਰ ਲੜਕੇ ਲੱਗ ਗਏ ਮਾਨੋਂ ਕਿ ਇਹ ਚੰਗੇ ਪ੍ਰੇਮੀ ਸਿੱਖ ਹਨ। ਉਹਨਾ ਦੇ ਮੂੰਹ ਉੱਤੇ ਲਿੱਦ ਦੇ ਤੋਬਰੇ ਅਤੇ ਛਿਕੇ ਚੜ੍ਹਾਏ ਹੋਏ ਹਨ, ਜਿਵੇਂ ਉਹਨਾ ਨੂੰ ਘਰੋਂ ਖਾਣ ਲਈ ਚੂਰਮਾ ਆਇਆ ਹੋਵੇ।

ਮਸਤਕ ਸੁਭੇ ਪਨਹੀਯਨ ਘਾਇ।।
ਜਨੁ ਕਰਿ ਟੀਕਾ ਦਏ ਬਨਾਇ।।
ਸੀਸ ਈਟ ਕੇ ਘਾਇ ਕਰੇਹੀ।।
ਜਨੁ ਤਿਨੁ ਭੇਟ ਪੁਰਾਤਨ ਦੇਹੀ।।੨੧।।

**ਸ਼ਬਦਾਰਥ** : ਸੁਭੇ - ਸੋਭਦੇ ਹਨ। ਪਨਯਨ - ਜੁੱਤੀਆਂ। ਘਾਏ - ਜ਼ਖ਼ਮ। ਜਨ - ਜਾਨੋ।

**ਭਾਵਾਰਥ** : ਉਹਨਾਂ ਦੇ ਮੱਥਿਆਂ ਉਪਰ ਜੁੱਤੀਆਂ ਦੇ ਘਾਵ ਸੋਭਦੇ ਹਨ ਮਾਨੋ ਉਹਨਾ ਦੇ ਮੱਥਿਆਂ ਉਪਰ ਚੰਗੀ ਤਰ੍ਹਾਂ ਤਿਲਕ ਲਗਾ ਦਿੱਤੇ ਹੋਣ। ਉਹਨਾ ਦੇ ਸਿਰਾਂ ਤੇ ਇੱਟਾਂ ਨਾਲ ਜ਼ਖ਼ਮ ਹੋਏ ਹੋਏ ਹਨ ਮਾਨੋ ਇਹ ਉਹਨਾਂ ਨੂੰ ਕੋਈ ਪੁਰਾਣੀ ਭੇਟ ਮਿਲੀ ਹੋਵੇ।

ਦੋਹਰਾ।।

ਕਬਹੂ ਰਣ ਜੂਝਯੋ ਨਹੀ ਕਛੁ ਦੈ ਜਸੁ ਨਹਿ ਲੀਨ।।
ਗਾਂਵ ਬਸਤਿ ਜਾਨਯੋ ਨਹੀ ਜਮ ਸੋ ਕਿਨ ਕਹਿ ਦੀਨ।।੨੨।।

**ਸ਼ਬਦਾਰਥ** : ਜਸੁ - ਯਸ਼।

**ਭਾਵਾਰਥ** : ਜਿਹੜਾ ਮਨੁੱਖ ਕਿਸੇ ਜੰਗ ਵਿੱਚ ਨਹੀ ਲੜਿਆ ਅਤੇ ਕਿਸੇ ਨੂੰ ਦਾਨ ਦੇ ਕੇ ਯਸ਼ ਵੀ ਨਹੀ ਖੱਟਿਆ ਜਿਹਨੂੰ ਪਿੰਡ ਵਿੱਚ ਵਸਦੇ ਨੂੰ ਕੋਈ ਜਾਣਦਾ ਵੀ ਨਹੀਂ, ਬੜੀ ਹੈਰਾਨੀ ਹੈ ਕਿ ਜਮਾ ਨੂੰ ਉਨ੍ਹਾਂ ਦੀ ਖਬਰ ਕਿਸ ਨੇ ਦਿੱਤੀ।

ਚੌਪਈ।।

ਇਹ ਬਿਧ ਤਿਨੌ ਭਯੋ ਉਪਹਾਸਾ।।
ਸਭ ਸੰਤਨ ਮਿਲਿ ਲਖਿਓ ਤਮਾਸਾ।।
ਸੰਤਨ ਕਸਟ ਨ ਦੇਖਨ ਪਾਯੋ।।
ਆਪ ਹਾਥ ਦੈ ਨਾਥ ਬਚਾਯੋ।।੨੩।।

**ਸ਼ਬਦਾਰਥ** : ਉਪਹਾਸ - ਨਿਰਾਦਰੀ। ਨਾਥ - ਅਕਾਲ ਪੁਰਖ।

**ਭਾਵਾਰਥ** : ਇਸ ਤਰ੍ਹਾਂ ਉਹਨਾਂ ਦਾ ਮਖੌਲ ਉਡਾਇਆ ਗਿਆ। ਸਾਰਿਆਂ ਸੰਤਾਂ ਨੇ ਇੱਕਠੇ ਹੋ ਕੇ ਇਹ ਤਮਾਸ਼ਾ ਦੇਖਿਆ। ਗੁਰਮੁਖਾਂ ਨੂੰ ਕੋਈ ਦੁੱਖ ਕਲੇਸ਼ ਨਹੀਂ ਹੋਇਆ। ਅਕਾਲ ਪੁਰਖ ਪ੍ਰਭੂ ਨੇ ਆਪ ਹੱਥ ਦੇ ਕੇ ਉਹਨਾਂ ਨੂੰ ਬਚਾ ਲਿਆ।

ਚਾਰਣੀ।। ਦੋਹਿਰਾ।।

ਜਿਸਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ।।
ਛ੍ਵੈ ਨ ਸਕੈ ਤਿਹ ਛਾਹਿ ਕੌ ਨਿਹਫਲ ਜਾਇ ਗਵਾਰ।।੨੪।।

**ਸ਼ਬਦਾਰਥ** : ਸਾਜਨ - ਅਕਾਲ ਪੁਰਖ। ਵਿਚਾਰ - ਖਿਆਲ। ਸਵਾਰ - ਮੂਰਖ।

**ਭਾਵਾਰਥ** : ਜਿਸ ਦੀ ਅਕਾਲ ਪੁਰਖ ਆਪ ਰੱਖਿਆ ਕਰਦਾ ਹੈ, ਦੁਸ਼ਮਨ ਉਸ ਦਾ ਕੀ ਵਿਗਾੜ ਸਕਦਾ ਹੈ। ਉਸ ਦੀ ਛਾਂ ਨੂੰ ਕੋਈ ਵੀ ਛੂਹ ਨਹੀਂ ਸਕਦਾ। ਜੋ ਮੂਰਖ ਉਸ ਨੂੰ ਯਾਤਨਾ ਦੇਣੀ ਚਾਹੇ ਉਸ ਮੂਰਖ ਦੇ ਸਾਰੇ ਯਤਨ ਵਿਅਰਥ ਹੋ ਜਾਂਦੇ ਹਨ।

ਜੇ ਸਾਧੂ ਸਰਨੀ ਪਰੇ ਤਿਨਕੇ ਕਵਣ ਬਿਚਾਰ।।
ਦੰਤ ਜੀਭ ਜਿਮ ਰਾਖਿ ਹੈ ਦੁਸਟ ਅਰਿਸਟ ਸੰਘਾਰ।।੨੫।।

**ਸ਼ਬਦਾਰਥ** : ਦੁਸਟ - ਦੁਸ਼ਟ।

**ਭਾਵਾਰਥ** : ਜਿਹੜੇ ਮਨੁੱਖ ਸੰਤਾਂ ਦੇ ਚਰਨੀ ਲਗਦੇ ਹਨ ਉਹਨਾ ਦੇ ਦੁੱਖ ਵਿੱਚ ਪੈਣ ਦਾ ਕੋਈ ਸਵਾਲ ਹੀ ਨਹੀ ਉਠਦਾ। ਜਿਵੇਂ ਦੰਦਾਂ ਵਿੱਚ ਜੀਭ ਦੀ ਰੱਖਿਆ ਹੁੰਦੀ ਹੈ ਉਹਨਾ ਦੇ ਦੁੱਖਾਂ ਅਤੇ ਕਸ਼ਟਾਂ ਦਾ ਨਾਸ਼ ਹੁੰਦਾ ਹੈ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਾਹਜਾਦੇ ਵ ਅਹਦੀਆ ਗਮਨ ਬਰਨਨੰ ਨਾਮ ਤ੍ਰੌਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।।੧੩।। ਅਫਜੂ ੪੬੦।।*

*ਇਥੇ ਸੁਹਣੇ ਬਚਿਤ੍ਰ ਨਾਟਕ ਗ੍ਰੰਥ ਦਾ ਸ਼ਹਿਜਾਦੇ ਅਤੇ ਅਹਿਦੀਆਂ ਦੇ ਆਉਣ ਨੂੰ ਵਰਣਨ ਕਰਣ ਵਾਲਾ ਤੇਰਵਾਂ ਅਧਿਆਇ ਖਤਮ ਹੁੰਦਾ ਹੈ, ਸ਼ੁਭ ਹੈ। ਹੋਰ ੪੬੦ ਛੰਦ ਇਥੇ ਆ ਚੁੱਕੇ ਹਨ।*

## ੧੪

# ਸਰਬ ਕਾਲ ਕੀ ਬੇਨਤੀ

ਇਸ ਅਧਿਆਇ ਵਿੱਚ ਵੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਂਉਦੇ ਹਨ, ਕਿ ਉਹ ਅਕਾਲ ਪੁਰਖ ਪ੍ਰਭੂ ਆਪਣੇ ਪਿਆਰਿਆਂ ਭਗਤਾਂ ਨੂੰ ਆਪਣਾ ਹੱਥ ਦੇ ਕੇ ਸਭ ਤਰ੍ਹਾਂ ਦੇ ਸੰਕਟਾਂ ਤੋਂ ਬਚਾਉਂਦਾ ਹੈ। ਸ੍ਰੀ ਗੁਰੂ ਜੀ ਦਾ ਜੀਅ ਕਰਦਾ ਹੈ, ਕਿ ਉਹ ਕਥਾ ਜਿਹੜੀਆਂ ਪਹਿਲਾਂ ਸੰਖੇਪ ਵਿੱਚ ਕਹੀਆਂ ਗਈਆਂ ਸਨ, ਉਨ੍ਹਾਂ ਦਾ ਵਿਸਥਾਰ ਵਿੱਚ ਵਰਣਨ ਕੀਤਾ ਜਾਵੇ। ਇਸ ਅਧਿਆਇ ਵਿੱਚ ੧੧ ਚਉਪਈਆਂ ਹਨ।

ਚੌਪਈ।।

ਸਰਬਕਾਲ ਸਭ ਸਾਧ ਉਬਾਰੇ।।
ਦੁਖੁ ਦੈ ਕੈ ਦੋਖੀ ਸਭ ਮਾਰੇ।।
ਅਦਭੁਤਿ ਗਤਿ ਭਗਤਨ ਦਿਖਰਾਈ।।
ਸਭ ਸੰਕਟ ਤੇ ਲਏ ਬਚਾਈ।।੧।।

**ਸ਼ਬਦਾਰਥ** : ਅਦਭੁਤਿ - ਅਸਚਰਜ। ਗਤਿ - ਲੀਲਾ। ਭਗਤਨ - ਪ੍ਰਭੂ ਦੇ ਸੇਵਕਾਂ ਨੂੰ।

**ਭਾਵਾਰਥ** : ਉਸ ਅਕਾਲ ਪੁਰਖ ਪ੍ਰਭੂ ਨੇ ਹਰ ਸਮੇਂ ਵਿੱਚ ਭਗਤਾਂ ਦੀ ਰੱਖਿਆ ਕੀਤੀ ਹੈ। ਭਗਤਾਂ ਦੇ ਦੋਖੀਆਂ ਨੂੰ ਦੁੱਖ ਦੇ ਕੇ ਮਾਰ ਦਿੱਤਾ ਹੈ। ਉਸ ਪ੍ਰਭੂ ਨੇ ਭਗਤਾਂ ਨੂੰ ਅਸਚਰਜ ਲੀਲਾ ਵਿਖਾਈ ਅਤੇ ਉਹਨਾ ਨੂੰ ਹਰ ਸੰਕਟ ਤੋਂ ਬਚਾ ਲਿਆ।

ਸਭ ਸੰਕਟ ਤੇ ਸੰਤ ਬਚਾਏ।।
ਸਭ ਕੰਟਕ ਕੰਟਕ ਜਿਮ ਘਾਏ।।
ਦਾਸ ਜਾਨ ਮੁਰਿ ਕਰੀ ਸਹਾਇ।।
ਆਪ ਹਾਥੁ ਦੈ ਲਯੋ ਬਚਾਇ।।੨।।

**ਸ਼ਬਦਾਰਥ** : ਕੰਟਕ - ਦੋਖੀ। ਕੰਟਕ - ਕੰਡੇ।

**ਭਾਵਾਰਥ** : ਉਸ ਪ੍ਰਭੂ ਨੇ ਸ਼ਭ ਸੰਤਾਂ ਨੂੰ ਕਸ਼ਟਾਂ ਤੋਂ ਬਚਾ ਲਿਆ। ਸਾਰਿਆਂ

ਦੋਸ਼ੀਆਂ ਦਾ ਕੰਡਿਆਂ ਵਾਂਗ ਨਾਸ਼ ਕਰ ਦਿੱਤਾ। ਉਸ ਅਕਾਲ ਪੁਰਖ ਪ੍ਰਭੂ ਨੇ ਮੇਰੀ ਵੀ (ਗੁਰੂ ਗੋਬਿੰਦ ਸਿੰਘ ਜੀ ਨੂੰ) ਆਪਣਾ ਦਾਸ ਸਮਝ ਕੇ ਸਹਾਇਤਾ ਕੀਤੀ, ਅਤੇ ਫਿਰ ਮਿਹਰ ਭਰਿਆ ਹੱਥ ਸਿਰ ਤੇ ਰੱਖ ਕੇ ਬਚਾ ਲਿਆ।

ਅਬ ਜੋ ਜੋ ਮੈ ਲਖੇ ਤਮਾਸਾ।।
ਸੋ ਸੋ ਕਰੋ ਤੁਮੈ ਅਰਦਾਸਾ।।
ਜੋ ਪ੍ਰਭ ਕ੍ਰਿਪਾ ਕਟਾਛ ਦਿਖੈ ਹੈ।।
ਸੋ ਤਵ ਦਾਸ ਉਚਾਰਤ ਜੈ ਹੈ।।੩।।

**ਸ਼ਬਦਾਰਥ** : ਤਮਾਸ਼ਾ - ਕੌਤਕ। ਅਰਦਾਸਾ - ਭੇਟਾ। ਕਟਾਛ - ਮਿਹਰ ਦੀ ਨਿਗਾਹ।

**ਭਾਵਾਰਥ** : ਹੁਣ ਜਿਹੜੇ - ਜਿਹੜੇ ਕੌਤਕ ਮੈਂ (ਗੁਰੂ ਗੋਬਿੰਦ ਸਿੰਘ ਜੀ ਨੇ) ਵੇਖੇ ਹਨ, ਉਹ ਹੁਣ ਸਾਰਿਆਂ ਨੂੰ ਦਸਦਾ ਹਾਂ। ਜਿਹੜੀਆਂ ਬਖ਼ਸ਼ਸ਼ਾਂ ਅਕਾਲ ਪੁਰਖ ਉਹਨਾਂ ਉੱਤੇ ਕਰਨਗੇ, ਉਹਨਾਂ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ ਉਹ ਉਹਨਾ ਦਾ ਵਰਣਨ ਉਸੇ ਤਰ੍ਹਾਂ ਕਰਨਗੇ।

ਜਿਹ ਜਿਹ ਬਿਧਿ ਮੈ ਲਖੇ ਤਮਾਸਾ।।
ਚਾਹਤ ਤਿਨਕੋ ਕੀਯੋ ਪ੍ਰਕਾਸਾ।।
ਜੋ ਜੋ ਜਨਮ ਪੂਰਬਲੇ ਹੇਰੇ।।
ਕਹਿਹੋ ਸੁ ਪ੍ਰਭੁ ਪ੍ਰਾਕ੍ਰਮ ਤੇਰੇ।।੪।।

**ਸ਼ਬਦਾਰਥ** : ਪ੍ਰਕਾਸਾ - ਪ੍ਰਗਟੀ। ਪੂਰਬਲੇ - ਪਹਿਲੇ।

**ਭਾਵਾਰਥ** : ਜਿਸ - ਜਿਸ ਤਰ੍ਹਾਂ ਦੇ ਕੌਤਕ ਮੈਂ ਵੇਖੇ ਹਨ, ਮੈਂ ਉਹਨਾਂ ਨੂੰ ਪ੍ਰਗਟ ਕਰਨਾ ਚਾਹੁੰਦਾ ਹਾਂ। ਜਿਹੜੇ - ਜਿਹੜੇ ਪਹਿਲੇ ਜਨਮ ਮੈਂ ਵੇਖੇ ਹਨ, ਹੇ ਮੇਰੇ ਅਕਾਲ ਪੁਰਖ, ਉਹ ਮੈਂ ਤੇਰੇ ਪ੍ਰਾਕ੍ਰਮ ਤੇਰੇ ਬਲ ਨਾਲ ਕਹਾਂਗਾ।

ਸਰਬ ਕਾਲ ਹੈ ਪਿਤਾ ਅਪਾਰਾ।।
ਦੇਬਿ ਕਾਲਕਾ ਮਾਤ ਹਮਾਰਾ।।
ਮਨੂਆ ਗੁਰ ਮੁਰਿ ਮਨਸਾ ਮਾਈ।।
ਜਿਨਿ ਮੋਕੋ ਸੁਭ ਕ੍ਰਿਆ ਪੜਾਈ।।੫।।

**ਸ਼ਬਦਾਰਥ** : ਦੇਬਿ ਕਾਲਿਕਾ - ਦੇਵੀ, ਕਾਲਿਕਾ।

**ਭਾਵਾਰਥ** : ਉਹ ਅਕਾਲ ਪੁਰਖ ਹੀ ਮੇਰੇ ਪਿਤਾ ਹਨ। ਮੇਰੀ ਮਾਤਾ ਕਾਲਕਾ ਦੇਵੀ ਹੈ। ਮੇਰਾ ਗੁਰੂ ਮਨ ਅਤੇ ਬੁੱਧੀ ਮਾਈ ਹੈ ਜਿਹਨੇ ਮੈਨੂੰ ਚੰਗੀ ਪੜ੍ਹਾਈ ਕਰਾਈ ਹੈ।

ਜਬ ਮਨਸਾ ਮਨ ਮਯਾ ਬਿਚਾਰੀ।।
ਗੁਰ ਮਨੂਆ ਕਹ ਕਹਯੋ ਸੁਧਾਰੀ।।
ਜੇ ਜੇ ਚਰਿਤ ਪੁਰਾਤਨ ਲਹੇ।।
ਤੇ ਤੇ ਅਬ ਚਹੀਅਤ ਹੈਂ ਕਹੇ।।੬।।

**ਸ਼ਬਦਾਰਥ** : ਦਯਾ – ਕਿਰਪਾ। ਸੁਧਾਰੀ – ਬਣਾ ਕੇ ਰੱਖਿਆ। ਪੁਰਾਤਨ – ਪੁਰਾਣੇ ਕੌਤਕ।

**ਭਾਵਾਰਥ** : ਜਦੋਂ ਬੁੱਧੀ ਨੇ ਆਪਣੀ ਕਿਰਪਾ ਦ੍ਰਿਸ਼ਟੀ ਕੀਤੀ, ਤਦ ਗੁਰੂ ਮਨ ਦੇ ਕਹਿਣ ਤੇ ਮੈਂ ਸਭ ਕਥਾਵਾਂ ਬੜੇ ਢੰਗ ਨਾਲ ਕਹਿੰਦਾ ਹਾਂ। ਜਿਹੜੇ-ਜਿਹੜੇ ਪਹਿਲੇ ਕੌਤਕ ਵੇਖੇ ਹੋਏ ਹਨ, ਉਹ ਸਾਰੇ ਦੇ ਸਾਰੇ ਹੁਣ ਮੈਂ ਕਹਿਣਾ ਚਾਹੁੰਦਾ ਹਾਂ।

ਸਰਬਕਾਲ ਕਰਣਾ ਤਬ ਭਰੇ।।
ਸੇਵਕ ਜਾਨਿ ਦਯਾ ਰਸ ਢਰੇ।।
ਜੋ ਜੋ ਜਨਮੁ ਪੂਰਬਲੋ ਭਯੋ।।
ਸੋ ਸੋ ਸਭ ਸਿਮਰਣ ਕਰ ਦਯੋ।।੭।।

**ਸ਼ਬਦਾਰਥ** : ਸਰਬ ਕਾਲ – ਪ੍ਰਮੇਸ਼ਰ। ਕਰੁਣਾ – ਮਿਹਰ।

**ਭਾਵਾਰਥ** : ਮੇਰੇ ਅਕਾਲ ਪੁਰਖ ਪ੍ਰਭੂ ਮਿਹਰ ਨਾਲ ਭਰ ਗਏ। ਮੈਨੂੰ ਆਪਣਾ ਸੇਵਕ ਸਮਝ ਕੇ ਮਿਹਰ ਦੇ ਰੰਗ ਵਿੱਚ ਭਿਉਂ ਦਿੱਤਾ। ਜਿਹੜੇ-ਜਿਹੜੇ ਮੇਰੇ ਪਹਿਲੇ ਜਨਮ ਹੋਏ, ਉਹ ਸਾਰੇ ਦੇ ਸਾਰੇ ਹੀ ਪ੍ਰਭੂ ਨੇ ਮੈਨੂੰ ਚੇਤੇ ਕਰਾ ਦਿੱਤੇ ਹਨ।

ਮੋ ਕੋ ਇਤੀ ਹੁਤੀ ਕਹ ਸੁੱਧੰ।।
ਜਸ ਪ੍ਰਭ ਦਈ ਕ੍ਰਿਪਾ ਕਰਿ ਬੁੱਧੰ।।
ਸਰਬਕਾਲ ਤਬ ਭਏ ਦਇਆਲਾ।।
ਲੋਹ ਰੱਛ ਹਮ ਕੋ ਸਭ ਕਾਲਾ।।੮।।

**ਸ਼ਬਦਾਰਥ** : ਸੁੱਧੰ – ਖ਼ਬਰ। ਜੈਸੀ – ਜਿਤਨੀ।

**ਭਾਵਾਰਥ** : ਮੈਨੂੰ ਐਨੀ ਸੋਝੀ ਹੀ ਕਿੱਥੇ ਸੀ। ਪ੍ਰਭੂ ਦੇ ਜਸ ਨੂੰ ਜਾਨਣ ਵਾਲੀ

ਬੁੱਧੀ ਉਸ ਦੀ ਮਿਹਰ ਨਾਲ ਹੀ ਮਿਲੀ। ਅਕਾਲ ਪੁਰਖ ਮੇਰੇ ਉੱਤੇ ਬਹੁਤ ਦਿਆਲ ਹੋਏ। ਉਸ ਪ੍ਰਭੂ ਦੀ ਮੇਰੇ ਉੱਤੇ ਹਰ ਸਮੇਂ ਰੱਖਿਆ ਹੁੰਦੀ ਰਹੀ ਹੈ।

ਸਰਬਕਾਲ ਰੱਛਾ ਸਭ ਕਾਲਾ।।
ਲੋਹ ਰੱਛ ਸਰਬਦਾ ਬਿਸਾਲਾ।।
ਢੀਠ ਭਯੋ ਤਵ ਕ੍ਰਿਪਾ ਲਖਾਈ।।
ਐਂਡੋ ਫਿਰੋ ਸਭਨ ਭਯੋ ਰਾਈ।।੯।।

**ਸ਼ਬਦਾਰਥ** : ਸਰਬ ਕਾਲ - ਅਕਾਲ ਪੁਰਖ। ਸਰਬ - ਹਰ ਤਰ੍ਹਾਂ ਨਾਲ। ਢੀਠ - ਨਿਡਰ, ਦਲੇਰ। ਦਿਖਾਈ - ਵੇਖ ਕੇ। ਐਂਡੋ - ਮਾਣ ਵਿੱਚ ਆਕੜਿਆ। ਰਾਈ - ਰਾਜਾ।

**ਭਾਵਾਰਥ** : ਉਹ ਅਕਾਲ ਪੁਰਖ ਹਰ ਸਮੇਂ ਮੇਰਾ ਰਾਖਾ ਹੈ। ਉਸ ਦੇਵੀ ਦੀ ਵੀ ਮੇਰੇ ਉੱਤੇ ਮਹਾਨ ਕਿਰਪਾ ਹੈ। ਜਦੋਂ ਮੈਂ ਤੇਰੀ ਅਪਾਰ ਕਿਰਪਾ ਬਾਰੇ ਸਮਝ ਲਿਆ, ਤਾਂ ਮੈਂ ਨਿਰਭੈ ਹੋ ਗਿਆ। ਆਪ ਦੀ ਕਿਰਪਾ ਸਦਕਾ ਮੈਂ ਸਭ ਦਾ ਰਾਖਾ ਬਣਕੇ ਆਕੜਿਆ ਫਿਰਦਾ ਹਾਂ।

ਜਿਹ ਜਿਹ ਬਿਧ ਜਨਮਨ ਸੁਧਿ ਆਈ।।
ਤਿਮ ਤਿਮ ਕਹੇ ਗਰੰਥ ਬਨਾਈ।।
ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ।।
ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ।।੧੦।।

**ਸ਼ਬਦਾਰਥ** : ਪ੍ਰਥਮੇ - ਪਹਿਲਾਂ। ਦੇਬਿ - ਦੇਵੀ।

**ਭਾਵਾਰਥ** : ਜਿਸ-ਜਿਸ ਤਰ੍ਹਾਂ ਮੈਨੂੰ ਆਪਣੇ ਜਨਮਾਂ ਬਾਰੇ ਸੋਝੀ ਹੋਈ, ਉਸੇ-ਉਸੇ ਤਰ੍ਹਾਂ ਗ੍ਰੰਥ ਬਣਾ ਕੇ ਕਹੇ ਹਨ। ਪਹਿਲਾਂ ਜਿਸ ਤਰ੍ਹਾਂ ਸਤਿਜੁਗ ਵਿੱਚ ਵਰਤਿਆ ਕੌਤਕ ਮੈਂ ਜਾਣਿਆ, ਮੈਂ ਉਸ ਦਾ ਵਰਣਨ ਦੇਵੀ ਦੇ ਪਹਿਲੇ ਚਰਿਤ੍ਰ ਵਿੱਚ ਕਿਹਾ ਹੈ।

ਪਹਿਲੇ ਚੰਡੀ ਚਰਿਤ੍ਰ ਬਨਾਯੋ।।
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।।
ਛੋਰ ਕਥਾ ਤਬ ਪ੍ਰਥਮ ਸੁਨਾਈ।।
ਅਬ ਚਾਹਤ ਫਿਰ ਕਰੌ ਬਡਾਈ।।੧੧।।

**ਸ਼ਬਦਾਰਥ** : ਨਖ – ਨਹੁੰ। ਸ਼ਿਖ – ਚੋਟੀ ਤਕ। ਛੋਹ – ਖੋਹ ਲਏ। ਬਡਾਈ – ਵਡਿਆਈ।

**ਭਾਵਾਰਥ** : ਮੈਂ ਪਹਿਲੇ ਚੰਡੀ ਚਰਿਤ੍ਰ ਬਣਾਇਆ ਹੈ। ਨਹੁੰ ਤੋਂ ਚੋਟੀ ਤੱਕ ਸਿਲਸਿਲੇ ਵਾਰ ਮੈਂ ਕਹਿ ਕੇ ਸੁਣਾ ਚੁੱਕਾ ਹਾਂ। ਉਸ ਵੇਲੇ·ਖੋਲ੍ਹਕੇ ਉਸ ਕਥਾ ਨੂੰ ਸੁਣਾਇਆ ਸੀ। ਹੁਣ ਮੈਂ ਫੇਰ ਉਸ ਦੀ ਵਡਿਆਈ ਕਰਨਾ ਚਾਹੁੰਦਾ ਹਾਂ।

*ਇਤਿ ਸ੍ਰੀ ਬਚਿਤ੍ਰ ਨਾਟਕ ਸਰਬ ਕਾਲ ਕੀ ਬੇਨਤੀ ਬਰਨਨੰ ਨਾਮ ਚੌਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।।੧੪।।ਅਫਜੂ।।੪੭੧।।*

*ਇੱਥੇ ਸੁਹਣੇ ਬਚਿਤ੍ਰ ਨਾਟਕ ਗ੍ਰੰਥ ਦਾ ਸਰਬ ਕਾਲ ਪਰਮੇਸ਼ਵਰ ਦੀ ਪ੍ਰਾਰਥਨਾ ਕਰਣ ਵਾਲਾ ਪ੍ਰਸਿਧ ਚੌਧਵਾਂ ਅਧਿਆਇ ਖ਼ਤਮ ਹੈ, ਸ਼ੁਭ ਹੈ। ਹੋਰ ੪੭੧ ਛੰਦ ਵੀ ਲਿਖੇ ਜਾ ਚੁੱਕੇ ਹਨ ਅਤੇ ਸਮਾਪਤ ਹੋ ਚੁੱਕੇ ਹਨੇ।*

# ਨਾਂਵਾਂ ਅਤੇ ਥਾਂਵਾਂ ਦੀ ਸੂਚੀ

(1) **ਅਮਰਦਾਸ** - ਸ੍ਰੀ ਗੁਰੂ ਅਮਰਦਾਸ ਜੀ ਮਾਤਾ ਸੁਲੱਖਣੀ ਅਤੇ ਪਿਤਾ ਤੇਜ ਭਾਨ ਜੀ ਦੇ ਸਪੁੱਤ੍ਰ ਸਨ। ਇਹਨਾਂ ਦਾ ਅਵਤਾਰ 10 ਜੇਠ ਸੰਮਤ 1536 ਵਿੱਚ ਹੋਇਆ ਅਤੇ 2 ਅਸ੍ਸੂ 1631 ਨੂੰ ਆਪ ਜੀ ਗੁਰੂ ਪੁਰੀ ਪਧਾਰ ਗਏ। ਇਹ ਸਿੱਖਾਂ ਦੇ ਤੀਸਰੇ ਗੁਰੂ ਜੀ ਸਨ। ਆਪ ਜੀ ਨੇ 3 ਵੈਸਾਖ 1608 ਨੂੰ ਗੁਰੂ ਗੱਦੀ ਸੰਭਾਲੀ।

(2) **ਅਰਜਨ** - ਆਪ ਜੀ ਦਾ ਜਨਮ ਮਾਤਾ ਭਾਨੀ ਅਤੇ ਪਿਤਾ ਰਾਮਦਾਸ ਜੀ ਦੇ ਗ੍ਰਿਹਿ ਵਿੱਖੇ 19 ਵੈਸਾਖ 1620 ਨੂੰ ਹੋਇਆ। ਆਪ ਜੀ ਨੂੰ ਗੁਰੂਗੱਦੀ 2 ਅੱਸੂ 1638 ਨੂੰ ਪ੍ਰਾਪਤ ਹੋਈ। ਆਪ ਜੀ 2 ਹਾੜ੍ਹ ਸੰਮਤ 1663 ਨੂੰ ਜੋਤੀ ਜੋਤ ਸਮਾ ਗਏ। ਆਪ ਜੀ ਸਿੱਖਾਂ ਦੇ ਪੰਜਵੇਂ ਸਤਿਗੁਰੂ ਹਨ।

(3) **ਅਰਬ** - ਭਾਰਤ ਦੇ ਪੱਛਮ ਸਮੁੰਦ੍ਰ ਤੋਂ ਪਾਰ ਇਕ ਰੇਤਲਾ ਦੇਸ਼। ਇਹ ਹਜ਼ਰਤ ਮੁਹੰਮਦ ਸਾਹਿਬ ਜੀ ਦੀ ਜਨਮ ਭੂਮੀ ਹੈ।

(4) **ਅਲਫ਼ ਖਾਂ** - ਬਾਦਸ਼ਾਹ ਦੀ ਫ਼ੌਜ ਦਾ ਸਰਦਾਰ।

(5) **ਆਲਸੂਨ** - ਇਕ ਪਿੰਡ ਦਾ ਨਾਮ, ਜਿੱਥੋਂ ਦੇ ਲੋਕ ਅਨੰਦ ਪੁਰ ਆਉਂਦੇ ਜਾਂਦੇ ਸਿੰਘਾਂ ਨੂੰ ਬਹੁਤ ਦੁੱਖ ਦਿੰਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਨਦਾਉਣ ਦੇ ਯੁੱਧ ਪਿੱਛੋਂ ਉੱਥੇ ਦੇ ਰੰਘੜਾਂ ਨੂੰ ਦੰਡ ਦੇ ਕੇ, ਅਨੰਦਪੁਰ ਸਾਹਿਬ ਆ ਗਏ।

(6) **ਆਲਮ ਸਿੰਘ** - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੇਵਿਕ।

(7) **ਅੰਗਦ ਸਤਿਗੁਰੂ** - ਸਿੱਖ ਧਰਮ ਦੇ ਦੂਸਰੇ ਸਤਿਗੁਰੂ। ਮਾਤਾ ਦਯਾ ਕੌਰ ਅਤੇ ਬਾਬਾ ਫੇਰੂਮਲ ਜੀ ਦੇ ਸਪੁੱਤਰ।

(8) **ਸਤ੍ਰਿਬਿਦਾਰਾ** - ਸਤ੍ਰੂਘਣ।

(9) **ਸਪਤ ਸ੍ਰਿੰਗ** - ਹਿਮਾਲਯ ਪਰਬਤ ਦੀਆਂ ਸੱਤ ਚੋਟੀਆਂ ਹਨ, ਜਿੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਬਲੇ ਜਨਮ ਵਿੱਚ ਘੋਰ ਤੱਪਸਿਆ ਕੀਤੀ।

(10) **ਸ਼ਾਹ** - ਸੰਗ੍ਰਾਮ।

(11) **ਸਾਹਬ ਚੰਦ** - ਇੱਕ ਮਹਾਨ ਯੋਧਾ ਜੋ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰੇਮੀ ਸਿੰਘ ਸੀ।

(12) **ਸੁਖਦੇਵ** - ਜਸਰੋਟਾ ਦਾ ਪਹਾੜੀ ਰਾਜਾ ਜੋ ਭੀਮ ਚੰਦ ਦਾ ਪੱਖੀ ਸੀ।

(13) **ਸੁਧ ਸਿਧੰ** - ਇੱਕ ਦੇਵਤੇ ਦਾ ਨਾਮ ਜੋ ਸੂਰਜ ਅਤੇ ਧਰਤੀ ਦੇ ਵਿੱਚਕਾਰ ਰਹਿੰਦਾ ਹੈ।

(14) **ਸ਼ੇਸ਼ ਨਾਗ** - ਨਾਗ ਵੰਸ਼ ਅਤੇ ਪਤਾਲ ਦਾ ਰਾਜਾ। ਪੁਰਾਣਾਂ ਵਿੱਚ ਇਸ ਨੂੰ ਕਸ਼ਯਪ ਅਤੇ ਕਦਰੂ ਦਾ ਪੁੱਤਰ ਮੰਨਿਆ ਹੈ। ਇਸ ਦੇ ਘਰ ਨੂੰ ਅਣਮਿੱਤਿ ਯਾ ਅਨਿਮੰਡਪ ਆਖਦੇ ਹਨ।

(15) **ਸੋਢੀ** - ਸ੍ਰੀ ਰਾਮ ਚੰਦ੍ਰ ਜੀ ਦੇ ਲਵ ਦੀ ਔਲਾਦ ਦੇ ਬੰਦੇ।

(16) **ਸੰਗਤ ਰਾਇ** - ਸੰਗਤੀਆ ਸਿੰਘ ਨੂੰ ਸੰਗਤ ਰਾਇ ਭੀ ਕਿਹਾ ਹੈ।

(17) **ਸੰਗਤੀਆ ਸਿੰਘ** - ਇਹ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸੇਵਕ ਸੀ, ਜੋ ਕ੍ਰਿਪਾਲ ਕਟੋਚੀਏ ਅਤੇ ਭੀਮ ਚੰਦ ਦੀ ਸੁਲਹ ਕਰਾਉਣ ਲਈ ਗਿਆ।

(18) **ਸੰਗੋ ਸ਼ਾਹ** - ਇਹ ਬੀਬੀ ਬੀਰੋ ਜੀ ਅਤੇ ਬਾਬਾ ਸਾਧੂ ਜੀ ਦੇ ਸਪੁੱਤ੍ਰ ਸਨ। ਇਹ ਭੰਗਾਣੀ ਦੇ ਯੁੱਧ ਵਿੱਚ ਲੜਦੇ-ਲੜਦੇ ਸ਼ਹੀਦ ਹੋ ਗਏ।

(19) **ਸੰਗ੍ਰਾਮ ਸ਼ਾਹ** - ਇਹ ਸੰਗੋ ਸ਼ਾਹ ਦੇ ਭਰਾ ਸਨ, ਬੀਬੀ ਬੀਰੋ ਜੀ ਅਤੇ ਬਾਬਾ ਸਾਧੂ ਜੀ ਦੇ ਸਪੁੱਤਰ ਸਨ। ਇਹ ਭੰਗਾਣੀ ਦੇ ਯੁੱਧ ਵਿੱਚ ਸ਼ਹੀਦ ਹੋ ਗਏ ਸਨ।

(20) **ਸ੍ਰੀ ਗੁਰੂ ਨਾਨਕ** - ਦੇਖੋ ਨਾਨਕ ਸਤਿਗੁਰੂ

(21) **ਹਰੀ** - ਸਤਿਗੁਰੂ

(22) **ਹਰਿ ਕ੍ਰਿਸ਼ਨ ਸਤਿਗੁਰੂ** - ਸਿੱਖ ਕੌਮ ਦੇ ਅਠਵੇਂ ਸਤਿਗੁਰੂ। ਮਾਤਾ ਕਿਸ਼ਨ ਕੌਰ ਜੀ ਅਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਸਪੁੱਤਰ। ਜਨਮ 8 ਸਾਵਣ 1713, ਗੁਰਗੱਦੀ 8 ਕੱਤਕ ਸੰਮਤ 1718, ਜੋਤੀ ਜੋਤ ਸਮਾਏ 3 ਬੈਸਾਖ ਸੰਮਤ 1721

(23) **ਹਰਿ ਗੋਬਿੰਦ ਸਤਿਗੁਰੂ** - ਸਿੱਖਾਂ ਦੇ ਛੇਵੇਂ ਗੁਰੂ। ਮਾਤਾ ਗੰਗਾ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਸਪੁੱਤਰ। ਅਵਤਾਰ - 21 ਹਾੜ ਸੰਮਤ 1652, ਗੁਰਗੱਦੀ - 29 ਜੇਠ ਸੰਮਤ 1663, ਜੋਤੀ ਜੋਤ - 7 ਚੇਤ ਸੰਮਤ 1701

(24) **ਹਰਿ ਰਾਇ ਸਤਿਗੁਰੂ** - ਸਿੱਖਾਂ ਦੇ ਸਤਵੇਂ ਗੁਰੂ। ਮਾਤਾ ਨਿਹਾਲ ਕੌਰ ਅਤੇ ਬਾਬਾ ਗੁਰਦਿੱਤਾ ਜੀ ਦੇ ਸਪੁੱਤਰ। ਅਵਤਾਰ - 20 ਮਾਘ 1686, ਗੁਰਗੱਦੀ - 12 ਚੇਤ ਸੰਮਤ 1701, ਜੋਤੀ ਜੋਤ - 7 ਕੱਤਕ ਸੰਮਤ 1718

(25) **ਹਰੀ ਸਿੰਘ** - ਇੱਕ ਰਾਜਪੂਤ ਪਹਾੜੀਆ ਸੀ ਜਿਸਨੇ ਹੁਸੈਨੀ ਨਾਲ ਯੁੱਧ ਕੀਤਾ ਸੀ।

(26) **ਹਰੀ ਚੰਦ** - ਹੰਡੂਰ ਦਾ ਰਾਜਾ ਅਤੇ ਇਹ ਭੰਗਾਣੀ ਦੇ ਯੁੱਧ ਵਿੱਚ ਭੀਮ ਚੰਦ ਵੱਲੋਂ ਲੜਿਆ।

(27) **ਹਲਬੀ** - ਹਲਬ ਦੀ ਬਣੀ ਤਲਵਾਰ।

(28) **ਹਾਡਾ** - ਰਾਜਪੂਤਾਂ ਦਾ ਇੱਕ ਗੋਤ।

(29) **ਹੁਸੈਨ** - ਬੀਬੀ ਫ਼ਾਤਮਾ ਅਤੇ ਹਜ਼ਰਤ ਅਲੀ ਦਾ ਬੇਟਾ।

(30) **ਹੁਸੈਨੀ** - ਦਿਲਾਵਰ ਖਾਂ ਦਾ ਇਕ ਗੁਲਾਮ।

(31) **ਹੇਮਕੁੰਟ** - ਹਿਮਾਲਯ ਦੀ ਧਾਰਾ ਵਿੱਚ ਇੰਦ੍ਰ, ਦਯੁਮਨ, ਸਰ ਪਾਸ ਹੇਮਕੁੰਟ ਪਰਬਤ ਹੈ।

(32) **ਹੇਯਾਤ ਖਾਂ** - ਇੱਕ ਪਠਾਨ ਸਰਦਾਰ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬੇਮੁਖ ਹੋ ਕੇ ਪਹਾੜੀ ਰਾਜਿਆਂ ਨਾਲ ਜਾ ਰਲਿਆ। ਮਹੰਤ ਕ੍ਰਿਪਾਲ ਦਾਸ ਦੇ ਹੱਥੋਂ ਭੰਗਾਣੀ ਦੇ ਯੁੱਧ ਵਿੱਚ ਮਾਰਿਆ ਗਿਆ।

(33) **ਹਿੰਮਤ** - ਇਕ ਪਹਾੜੀਆ ਸਰਦਾਰ।

(34) **ਕਸੂਰ** - ਇਹ ਨਗਰ ਸ੍ਰੀ ਰਾਮ ਚੰਦ੍ਰ ਜੀ ਦੇ ਸਪੁੱਤ੍ਰ ਕੁਸ ਨੇ ਵਸਾਇਆ ਸੀ।

(35) **ਕਹਲੂਰ** - ਕਹਲੂਰ ਰਿਆਸਤ ਬਿਲਾਸਪੁਰ ਦਾ ਇਲਾਕਾ ਹੈ, ਕਹਿਲੂਰੀਏ ਅਜੀਤ ਚੰਦ ਨੇ ਨਾਲਾਗੜ੍ਹ ਨੂੰ ਜਿੱਤ ਕੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ। ਇਸ ਨੂੰ ਹੰਡੂਰ-ਹਿੰਦੂਰ ਭੀ ਕਿਹਾ ਜਾਂਦਾ ਹੈ।

(36) **ਕਟੋਚ** - ਇੱਕ ਰਾਜਪੂਤ ਗੋਤ, ਗੁਲੇਰ, ਸਾਂਭਾ ਅਤੇ ਨਦੌਣ ਦੇ ਰਈਸ ਭੀ ਕਟੋਚ ਗੋਤ ਦੇ ਹਨ।

(37) **ਕੱਠਗੜ੍ਹ** - ਕਾਠ ਦਾ ਬਣਿਆ ਹੋਇਆ ਕਿਲ੍ਹਾ।

(38) **ਕਦ੍ਰੂਰ** - ਦਖ ਦੀ ਕੁੜੀ ਕਸ਼ਯਪ ਦੀ ਇਸਤ੍ਰੀ, ਜਿਸ ਤੋਂ ਨਾਗ ਪੈਦਾ ਹੋਏ।

(39) **ਕਾਰੋੜ ਰਾਇ** - ਕੋਟਲੇਹਰ ਦਾ ਰਾਜਾ।

(40) **ਕਾਲਸੈਨ** - ਸੂਰਜਵੰਸ਼ੀ ਰਾਜਾ, ਵੇਦੀ ਅਤੇ ਸੋਢੀ ਵੰਸ਼ ਦਾ ਮੁਖੀਆ।

(41) **ਕਾਲਕੇਤੁ** - ਇਹ ਇੱਕ ਸੂਰਜਵੰਸ਼ੀ ਰਾਜਾ ਅਤੇ ਵੇਦੀਆਂ ਦੇ ਵੰਸ਼ ਦਾ ਸਭ ਤੋਂ ਵੱਡਾ ਸੀ।

(42) **ਕਾਲਧੁਜ** - ਸੋਢੀ ਬੰਸ ਵਿੱਚ ਸਭ ਤੋਂ ਵੱਡਾ ਬਜ਼ੁਰਗ ਸੀ।

(43) **ਕਾਲਰਾਇ** - ਇਕ ਸੂਰਜਵੰਸ਼ੀ ਰਾਜਾ ਅਤੇ ਕਾਲਕੇਤੂ ਦਾ ਵੱਡਾ ਭਰਾ। ਵੇਦੀਆਂ ਅਤੇ ਸੋਢੀਆਂ ਦਾ ਪੂਰਵਜ।

(44) **ਕਾਲਿੰਦ੍ਰੀ** - ਯਮੁਨਾ ਨਦੀ ਨੂੰ ਕਾਲਿੰਦ੍ਰੀ ਵੀ ਕਿਹਾ ਜਾਂਦਾ ਹੈ।

(45) **ਕਿਰਪਾਲ ਦਾਸ** - ਇਹ ਇੱਕ ਮਹਾਨ ਯੋਧਾ ਸੀ, ਜਿਸ ਨੇ ਹਯਾਤ ਖਾਂ ਨੂੰ ਭੰਗਾਣੀ ਦੇ ਯੁੱਧ ਵਿੱਚ ਮਾਰਿਆ ਸੀ।

(46) **ਕਿੰਮਤ** - ਇੱਕ ਪਹਾੜੀ ਰਾਜਾ।

(47) **ਕੁਸੀ** - ਕੁਸ ਦੀ ਔਲਾਦ।

(48) **ਕੁੰਭ** - ਕੁੰਭ ਕਰਣ ਦਾ ਪੁੱਤਰ, ਰਾਵਣ ਦਾ ਭਤੀਜਾ, ਅਕੁੰਭ ਦਾ ਵੱਡਾ ਭਰਾ।

(49) **ਕਾਂਗੜਾ** - ਹਿਮਾਚਲ ਦਾ ਇੱਕ ਸ਼ਹਿਰ ਅਤੇ ਕੋਟਚ ਰਾਜਪੂਤਾਂ ਦੀ ਰਾਜਧਾਨੀ।

(50) **ਕ੍ਰਿਪਾ ਸਿੰਧ ਕਾਲੀ** - ਇੱਕ ਤੋਪ ਦਾ ਨਾਉ।

(51) **ਕ੍ਰਿਪਾ ਰਾਮ** - ਕ੍ਰਿਪਾ ਰਾਮ ਇੱਕ ਗਾਜੀ ਸੀ।

(52) **ਕ੍ਰਿਪਾਲ ਚੰਦ** - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਮਾ ਅਤੇ ਮਾਤਾ ਗੂਜਰੀ ਜੀ ਦੇ ਭਾਈ।

(53) **ਕਰੂਰਬਰਸ** - ਸੋਢੀ ਵੰਸ਼ ਦਾ ਸਭ ਤੋਂ ਵੱਡਾ ਪੁਰਖ।

(54) **ਖਪਰਾਲੀ** - ਕਾਲੀ ਦੇਵੀ।

(55) **ਖੁਰਾਸਾਨ** - ਇੱਕ ਦੇਸ ਜੋ ਈਰਾਨ ਦੇ ਪੂਰਬ ਅਤੇ ਅਫ਼ਗਾਨਿਸਤਾਨ ਦੇ ਪੱਛਮ ਵੱਲ੍ਹ ਹੈ।

(56) **ਖੇਤ੍ਰਪਾਲ** - ਰਣਭੂਮੀ ਦਾ ਸਰਦਾਰ।

(57) **ਗਜਇੰਦ੍ਰ** - ਇੱਕ ਗੰਧਰਵ, ਜੋ ਦੇਵਲ ਰਿਖੀ ਦੇ ਸਰਾਪ ਨਾਲ ਹਾਥੀ ਬਣਿਆ।

(58) **ਗਜ ਸਿੰਘ** - ਭੀਮ ਸੈਨ ਕਹਲੂਰੀਏ ਦਾ ਸੰਬੰਧੀ ਅਤੇ ਸੈਨਾਨੀ।

(59) **ਗਾਮ** - ਪਿੰਡ, ਗ੍ਰਾਮ।

(60) **ਗੁਆਲੇਰੀਆ** - ਗੁਲੇਰ ਦਾ।

(61) **ਗੁਪਾਲ** - ਗੁਲੇਰ ਦਾ ਰਾਜਾ ਭੀਮ ਚੰਦ ਦਾ ਪੱਖੀ।

(62) **ਗੁਲਾਬ ਚੰਦ** - ਬੀਬੀ ਬੀਰੋ ਜੀ ਅਤੇ ਬਾਬਾ ਸਾਧੂ ਜੀ ਦਾ ਦੂਜਾ ਪੁਤ੍ਰ।

(63) **ਗੁਲਾਮ** - ਮੁੱਲ ਖਰੀਦੇ ਨੌਕਰ।

(64) **ਗੁਲੇਰ** - ਕਟੋਚ ਰਾਜਪੂਤਾਂ ਦੀ ਇੱਕ ਸ਼ਾਖ।

(65) **ਗੰਗਾਰਾਮ** - ਬੀਬੀ ਬੀਰੋ ਜੀ ਤੇ ਬਾਬਾ ਸਾਧੂ ਜੀ ਦੇ ਚੌਥੇ ਸਪੁੱਤ੍ਰ।

(66) **ਗੰਗੇਰੀ** - ਜਲ ਜੁਲਾਹਾ।

(67) **ਘਟਕਾਨ** - ਕੁੰਭਕਰਣ।

(68) **ਚਾਮਰੇਵੰ** - ਇੱਕ ਰਾਖ਼ਸ਼ ਜਿਸ ਨੂੰ ਦੁਰਗਾ ਦੇਵੀ ਨੇ ਮਾਰਿਆ।

(69) **ਚੰਦਨ ਰਾਇ** - ਇੱਕ ਚੰਦੇਲਾ ਰਾਜਪੂਤ ਸਰਦਾਰ।

(70) **ਚੰਦੇਲ** - ਹੇਮਵਤੀ ਅਤੇ ਚੰਦ੍ਰਮਾ ਦਾ ਸਪੁੱਤ੍ਰ।

(71) **ਜਸਰੋਟ** - ਜਮੂੰ ਰਾਜ ਵਿੱਚ ਰਾਜਪੂਤਾਂ ਦਾ ਵਸਾਇਆ ਹੋਇਆ ਨਗਰ।

(72) **ਜਸਵਾਰੰ** - ਜਸਵਾਲੀਏ।

(73) **ਜਸਾਰੋਟ** - ਜਸਰੋਟੇ ਦਾ।

(74) **ਜਸੋ** - ਜਸਾਵਾਲੀਆ, ਜਸਰੋਟੀਏ ਦਾ ਸੰਖੇਪ ਰੂਪ।

(75) **ਜਲਾਲਖਾਂ** - ਔਰੰਗਜ਼ੇਬ ਦਾ ਭੇਜਿਆ ਹੋਇਆ ਅਹਿਲਕਾਰ, ਜੋ ਪਹਾੜੀ ਰਾਜਿਆਂ ਕੋਲੋਂ ਲਗਾਨ ਪ੍ਰਾਪਤ ਕਰਨ ਲਈ ਆਇਆ।

(76) **ਜੀਤ ਮੱਲ** - ਬੀਬੀ ਬੀਰੋ ਜੀ ਤੇ ਬਾਬਾ ਸਾਧੂ ਜੀ ਦਾ ਤੀਸਰਾ ਸਪੁੱਤ੍ਰ।

(77) **ਜੁਝਾਰ ਸਿੰਘ** - ਇੱਕ ਪਹਾੜੀ ਰਾਜਪੂਤ ਜੋ ਦਿਲਾਵਰ ਖਾਂ ਨੇਂ ਅਨੰਦਪੁਰ ਉੱਤੇ ਹਮਲਾ ਕਰਨ ਭੇਜਿਆ। ਭਲਾਨ ਪਹੁੰਚਣ ਤੇ ਇਸਦਾ ਮੁਕਾਬਲਾ ਰਾਜਾ ਗਜ ਸਿੰਘ ਜਸਵਾਲੀਏ ਨਾਲ ਹੋਇਆ ਅਤੇ ਇਹ ਮਾਰਿਆ ਗਿਆ।

(78) **ਜੰਮੂ** - ਇੱਕ ਪਹਾੜੀ ਰਿਆਸਤ ਜਿਸ ਵਿੱਚ ਕਸ਼ਮੀਰ ਵੀ ਸ਼ਾਮਿਲ ਹੈ।

(79) **ਡਢਵਾਲ** - ਇੱਕ ਰਾਜਪੂਤਾਂ ਦੀ ਮੂੰਹੀ ਦਾਤਾਰਪੁਰ ਦੇ ਰਾਜਵੰਸ਼ੀ ਇਸੇ

ਗੋਤ ਦੇ ਹਨ। ਹੁਸ਼ਿਆਰਪੁਰ ਜ਼ਿਲੇ ਵਿੱਚ ਇਸ ਗੋਤ ਦੇ ਬਹੁਤ ਆਦਮੀ ਮਿਲਦੇ ਹਨ।

(80) **ਤ੍ਰਿਬੇਣੀ** - ਪ੍ਰਯਾਗਰਾਜ ਜਿੱਥੇ ਸਰਸਵਤੀ, ਗੰਗਾ ਅਤੇ ਯਮਨਾ ਨਦੀਆਂ ਮਿਲਦੀਆਂ ਹਨ।

(81) **ਤੇਗ ਬਹਾਦਰ** - ਇਹ ਹੁਣ ਸਿੱਖਾਂ ਦੇ ਨੌਵੇਂ ਸਤਿਗੁਰੂ ਜੀ ਸਨ। ਆਪ ਜੀ ਦਾ ਅਵਤਾਰ 5 ਵੈਸਾਖ 1678 ਸੰਮਤ ਨੂੰ ਮਾਤਾ ਨਾਨਕੀ ਜੀ ਅਤੇ ਪਿਤਾ ਹਰਿਗੋਬਿੰਦ ਜੀ ਦੇ ਗ੍ਰਹਿ ਵਿੱਖੇ ਹੋਇਆ। 24 ਚੇਤ ਸੰਮਤ 1722 ਨੂੰ ਗੁਰੂ ਗੱਦੀ ਉੱਤੇ ਸੁਸ਼ੋਭਿਤ ਹੋਏ ਅਤੇ 12 ਮਘੱਰ 1732 ਨੂੰ ਦਿੱਲੀ ਵਿੱਖੇ ਜੋਤੀ ਜੋਤ ਸਮਾ ਗਏ।

(82) **ਦੱਛ ਪ੍ਰਜਾਪਤਿ** - ਬ੍ਰਹਮਾ ਦਾ ਮਾਨਸ ਪੁੱਤਰ। ਇਹ ਸੰਸਾਰ ਰਚਨਾ ਦਾ ਵੱਡਾ ਸਹਾਇਕ ਸੀ।

(83) **ਦਯਾ ਰਾਮ** - ਜਾਤੀ ਮਲ ਦਾ ਪੁੱਤਰ ਜਿਸਨੇ ਭੰਗਾਣੀ ਦੇ ਜੰਗ ਵਿੱਚ ਡੱਟ ਕੇ ਮੁਕਾਬਲਾ ਕੀਤਾ।

(84) **ਦਈਤ** - ਦਿੱਤੀ ਤੇ ਕਸ਼ਯਪ ਦੀ ਸੰਤਾਨ।

(85) **ਦਈਵ** - ਦੇਵਤਾ।

(86) **ਦਰਸੋ** - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੇਵਕ, ਜਿਸਨੇ ਹੁਸੈਨੀ ਅਤੇ ਪਹਾੜੀ ਰਾਜਿਆਂ ਨਾਲ ਯੁੱਧ ਕਰਕੇ ਸ਼ਹੀਦੀ ਪ੍ਰਾਪਤ ਕੀਤੀ।

(87) **ਦਿਉਸਰਾਣੈਂ** - ਸੂਰਜ।

(88) **ਦਿਆਲ** - ਬਿਦ੍ਰੂੜ ਵਾਲ ਦਾ ਰਾਜਾ।

(89) **ਦਿਸਾਬਸਤ੍ਰ** - ਦਿਨਪਟ, ਦਿਗੰਬਰ।

(90) **ਦਿਲਾਵਰ ਖਾਂ** - ਔਰੰਗਜ਼ੇਬ ਦਾ ਇੱਕ ਪੰਜ ਹਜ਼ਾਰੀ ਫ਼ੌਜ਼ਦਾਰ, ਜੋ ਪਹਾੜੀ ਰਾਜਿਆਂ ਨੂੰ ਸੋਧਣ ਗਿਆ।

(91) **ਦੀਨ ਸ਼ਾਹ** - ਦਯਾਲ, ਅਕਾਲ ਪੁਰਖ।

(92) **ਦੀਨ** - ਦਯਾਲ, ਅਕਾਲ ਪੁਰਖ।

(93) **ਦੇਵ ਲੋਕ** - ਸੱਚ ਖੰਡ, ਇੰਦ੍ਰ ਦਾ ਨਿਵਾਸ ਸਥਾਨ।

(94) **ਨਦਾਉਣ** - ਕਾਂਗੜੇ ਦੇ ਜ਼ਿਲ੍ਹੇ ਵਿੱਚ ਹਮੀਰਪੁਰ ਤਹਿਸੀਲ ਰਾਜਪੂਤਾਂ ਦੀ ਰਾਜਧਾਨੀ।

(95) **ਨਾਂਗਲ** – ਕਹਲੂਰ ਦੇ ਰਾਜਾ ਸੰਘਰ ਚੰਦ ਦੇ ਪੁੱਤਰ ਚੂਹਾਮੀਆਂ ਦੀ ਸੰਤਾਨ।

(96) **ਨਾਟਕ** – ਸਵਾਂਗੀ, ਦ੍ਰਿਸ਼, ਕਾਵਯ।

(97) **ਨਾਨਕ ਰਾਇ** – ਸਿੱਖ ਕੌਮ ਦੇ ਪਹਿਲੇ ਗੁਰੂ। ਆਪ ਜੀ ਮਾਤਾ ਤ੍ਰਿਪਤਾ ਅਤੇ ਬਾਬਾ ਕਾਲੂ ਜੀ ਦੇ ਸਪੁੱਤ੍ਰ ਸਨ। ਆਪ ਜੀ ਦਾ ਅਵਤਾਰ ਕੱਤਕ ਦੀ ਪੂਰਨਮਾਸ਼ੀ ਸੰਮਤ 1526 ਨੂੰ ਰਾਇ ਭੋਇ ਦੀ ਤਲਵੰਡੀ ਜਿਸ ਨੂੰ ਅੱਜ ਕਲ੍ਹ ਨਨਕਾਣਾ ਸਾਹਿਬ ਕਿਹਾ ਜਾਂਦਾ ਹੈ, ਵਿੱਖੇ ਹੋਇਆ। ਆਪ ਜੀ 23 ਅੱਸੂ 1596 ਨੂੰ ਜੋਤੀ ਜੋਤ ਸਮਾ ਗਏ।

(98) **ਨਜਾਬਤ ਖਾਂ** – ਇੱਕ ਸੁੰਦਰਪੁਰੀਆ ਪਠਾਣ, ਜੋ ਭੰਗਾਣੀ ਦੇ ਯੁੱਧ ਵਿੱਚ ਗੁਰੂ ਗੋਬਿੰਦ ਸਿੰਘ ਜੀ ਤੋਂ ਬੇਮੁੱਖ ਹੋ ਕੇ ਪਹਾੜੀ ਰਾਜਿਆਂ ਨਾਲ ਜਾ ਮਿਲਿਆ।

(99) **ਨੰਦ ਚੰਦ** – ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਦਿਵਾਨ ਅਤੇ ਮੁਖੀ ਮਸੰਦ ਸੀ। ਉਮਰ ਸ਼ਾਹ ਦੇ ਪੋਤਰੇ ਅਤੇ ਭਾਈ ਦੀ ਡਰੋਲੀ ਜ਼ਿਲਾ ਫ਼ਿਰੋਜ਼ਪੁਰ ਦਾ ਨਿਵਾਸੀ ਸੀ। ਇਨ੍ਹਾਂ ਨੇ ਭੰਗਾਣੀ ਦੇ ਯੁੱਧ ਵਿੱਚ ਬੜੀ ਸੂਰਬੀਰਤਾ ਨਾਲ ਜੰਗ ਕੀਤਾ।

(100) **ਨਾਂਗਲੂ** – ਕਹਲੌਰ ਦਾ ਰਾਜਾ, ਸੰਘਰ ਚੰਦ ਦਾ ਪੁੱਤਰ।

(101) **ਪਟਨਾ** – ਗੰਗਾ ਦੇ ਸੱਜੇ ਕੰਢੇ, ਬਿਹਾਰ ਸੂਬੇ ਦੀ ਰਾਜਧਾਨੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸਥਾਨ।

(102) **ਪਾਟ** – ਸਿੰਘਾਸਨ।

(103) **ਪੰਡੂ-ਰਾਜ** – ਰਾਜਾ ਪਾਂਡੂ।

(104) **ਪੰਥ** – ਮਾਰਗ, ਰਸਤੇ।

(105) **ਪੰਮਾਂ** – ਰਾਜਾ ਭੀਮ ਚੰਦ ਕਹਲੂਰਿਏ ਦਾ ਪ੍ਰੋਹਿਤ।

(106) **ਪਾਂਗਲੂ** – ਰਿਆਸਤ ਚੰਬੇ ਦੇ ਪਾਂਗੀ ਇਲਾਕੇ ਦਾ ਰਹਿਣ ਵਾਲਾ।

(107) **ਪਾਂਵਟਾ** – ਨਾਹਣ ਰਾਜ ਵਿੱਚ, ਜਮੁਨਾ ਨਦੀ ਦੇ ਕੰਢੇ ਉੱਤੇ ਵਸਾਇਆ ਹੋਇਆ ਇਕ ਕਿਲ੍ਹਾ।

(108) **ਪ੍ਰਿਥੀ ਚੰਦ** – ਡਢਵਾਲ ਦਾ ਪਹਾੜੀ ਸਰਦਾਰ, ਜੋ ਪਹਾੜੀ ਰਾਜਿਆਂ ਨਾਲ ਮਿਲ ਕੇ ਨਦੌਨ ਦੇ ਜੰਗ ਵਿੱਚ ਲੜਿਆ।

(109) **ਫਤੇ ਸ਼ਾਹ** - ਸ੍ਰੀ ਨਗਰ ਦਾ ਰਾਜਾ ਜਿਸਨੂੰ ਫਤੇ ਚੰਦ ਵੀ ਕਿਹਾ ਜਾਂਦਾ ਹੈ। ਇਹ ਭੀਮ ਚੰਦ ਦੇ ਕਹਿਣ ਤੇ ਅਕਾਰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਲੜ ਪਿਆ।

(110) **ਬਰਵਾ** - ਜ਼ਿਲਾ ਹੁਸ਼ਿਆਰਪੁਰ ਦਾ ਇੱਕ ਪਿੰਡ।

(111) **ਬਾਰ** - ਰੋਮ, ਬਾੜ।

(112) **ਬਾਬਰ** - ਮੁਗ਼ਲ ਬਾਦਸ਼ਾਹ, 15 ਜਨਵਰੀ 1483 ਨੂੰ ਜੰਮਿਆ ਇਹ ਬੜਾ ਵੱਡਾ ਸ਼ਰਾਬੀ ਸੀ ਕਨਵਾਹਾ ਦੀ ਲੜਾਈ ਤੋਂ ਬਾਅਦ ਇਸਨੇ ਸ਼ਰਾਬ ਤਿਆਗ ਦਿੱਤੀ। ਏਮਨਾਬਾਦ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ। ਇਬਰਾਹੀਮ ਲੋਧੀ ਨੂੰ ਮਾਰ ਕੇ ਦਿੱਲੀ ਦੇ ਤਖ਼ਤ ਤੇ ਬੈਠਾ।

(113) **ਬਾਰਦ ਨਾਦ** - ਰਾਵਣ ਦਾ ਪੁੱਤਰ ਮੇਘਨਾਥ।

(114) **ਬਿਸਨ** - ਕਰਤਾਰ।

(115) **ਬਿਦਿਸਾ** - ਦੋ ਦਿਸ਼ਾਂ ਦੇ ਮੱਧਯ ਦਾ ਕੋਣ।

(116) **ਬਿਨਤਾ** - ਕੱਛ ਦੀ ਪੁੱਤਰੀ, ਕਸ਼ਯਪ ਦੀ ਇਸਤ੍ਰੀ, ਗਰੁੜ ਦੀ ਮਾਤਾ।

(117) **ਬ੍ਰਿਤ੍ਰਰਾਦਯੰ** - ਦੈਂਤਾਂ ਦਾ ਰਾਜਾ ਬ੍ਰਿਤ।

(118) **ਬੇਸਯਾਨ** - ਵੇਸਵਾ।

(119) **ਬੇਦੀ** - ਬੇਦ ਪਾਠੀ ਦੀ ਸੰਗਿਆ।

(120) **ਭਾਵ** - ਮਨ ਦੇ ਖਿਆਲ ਅਨੁਸਾਰ ਅੰਗਾਂ ਦੀ ਚੇਸ਼ਟਾ।

(121) **ਭੀਖਣ ਖਾਂ** - ਇੱਕ ਪਠਾਣਾਂ ਦਾ ਸਰਦਾਰ ਜਿਸਨੂੰ ਸਾਂਈ ਬੁੱਧੂਸ਼ਾਹ ਸਢੌਰੇ ਦੀ ਸਿਫ਼ਾਰਸ਼ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫ਼ੌਜ ਵਿੱਚ ਨੌਕਰ ਰੱਖ ਲਿਆ। ਭੰਗਾਣੀ ਦੇ ਜੰਗ ਸਮੇਂ ਇਹ ਪਹਾੜੀ ਰਾਜਿਆਂ ਨਾਲ ਜਾ ਮਿਲਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤੀਰ ਨਾਲ ਇਸ ਦੀ ਮੌਤ ਹੋਈ।

(122) **ਭੀਮ ਚੰਦ** - ਕਹਲੂਰ ਦਾ ਰਾਜਾ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਅਕਾਰਣ ਜੰਗ ਕਰਦਾ ਰਿਹਾ।

(123) **ਭੂਤ** - ਦਛ ਦੀ ਪੁੱਤਰੀ ਕ੍ਰੋਧਾ ਤੇ ਕਸ਼ਯਪ ਦੀ ਔਲਾਦ ਭੂਤ ਹਨ, ਜੋ ਸ਼ਿਵ ਦੀ ਅੜਦਲ ਵਿੱਚ ਰਹਿੰਦੇ ਹਨ।

(124) **ਭੂਪਜਾ** - ਰਾਟਬੇਟੀ।

(125) **ਭੰਗਾਣੀ** - ਪਾਉਂਟਾ ਤੋਂ ਸੱਤ ਮੀਲ ਦੀ ਦੂਰੀ ਤੇ ਨਾਹਨ ਰਾਜ ਵਿੱਚ ਸਥਿਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 18 ਵੈਸਾਖ ਸੰਮਤ 1746 ਨੂੰ ਭੀਮ ਚੰਦ ਕਹਲੂਰੀ, ਫਤੇ ਸ਼ਾਹ, ਗੜ੍ਹਵਾਲੀਆ, ਹਰੀ ਚੰਦ, ਹੰਡੂਰੀਆ ਆਦਿਕ ਪਹਾੜੀ ਰਾਜਿਆਂ ਨਾਲ ਜੰਗ ਕੀਤਾ। ਇਸ ਯੁੱਧ ਵਿੱਚ ਬੀਬੀ ਬੀਰੋ ਜੀ ਦੇ ਸਪੁੱਤ੍ਰ ਸੰਗੋ ਸ਼ਾਹ ਅਤੇ ਜੀਤ ਮੱਲ ਸ਼ਹੀਦ ਹੋਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਰਾਜਾ ਹਰੀ ਚੰਦ ਅਤੇ ਅਨੇਕ ਰਾਜਪੂਤਾਂ ਨੂੰ ਸ਼ਹੀਦ ਕੀਤਾ। ਹੋਰ ਰਾਜੇ ਹਾਰ ਕੇ ਉੱਥੋਂ ਭੱਜ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਪਹਿਲਾ ਜੰਗ ਸੀ।

(126) **ਮਸਾਣ** - ਪ੍ਰੇਤ।

(127) **ਮਹਰਾਵਣ** - ਰਾਵਣ ਤੋਂ ਵੱਡਾ, ਹਜ਼ਾਰ ਸਿਰਾਂ ਵਾਲਾ, ਸੀਤਾ ਨੇ ਕਾਲੀ ਦਾ ਰੂਪ ਧਾਰਕੇ ਇਸ ਨੂੰ ਮਾਰਿਆ।

(128) **ਮਹਾਦੀਨ** - ਹਜ਼ਰਤ ਮੁਹੰਮਦ ਸਾਹਿਬ।

(129) **ਮਦ** - ਮਸਤ।

(130) **ਮਦ੍ਰ ਦੇਸ਼** - ਪੰਜਾਬ।

(131) **ਮਧੁਕਰ ਸ਼ਾਹ** - ਡਢਵਾਲੀਆ ਰਾਜਪੂਤ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਭੰਗਾਣੀ ਦੇ ਯੁੱਧ ਵਿੱਚ ਲੜਿਆ।

(132) **ਮਾਹਰੀ ਚੰਦ** - ਬੀਬੀ ਬੀਰੋ ਜੀ ਅਤੇ ਬਾਬਾ ਸਾਧੂ ਜੀ ਦਾ ਪੰਜਵਾਂ ਸਪੁੱਤ੍ਰ।

(133) **ਮਾਹਖ** - ਮਹਿਖਾਸੁਰ।

(134) **ਮਾਹੰਤ** - ਮਹੰਤ ਵੱਡੇ ਸੰਤ।

(135) **ਮਾਤੁਲੇਯੰ** - ਮਾਮਾ।

(136) **ਮਿਰਜ਼ਾਬੇਗ** - ਬਾਦਸ਼ਾਹ ਔਰੰਗਜ਼ੇਬ ਦਾ ਭੇਜਿਆ ਇੱਕ ਅਹਿਦੀਆ ਜਿਸ ਨੇ ਕਈ ਪਹਾੜੀ ਰਾਜਿਆਂ ਤੋਂ ਕਰ ਵਸੂਲ ਕੀਤਾ ਅਤੇ ਕਈ ਮਨਮੁਖਾਂ ਨੂੰ ਸਜ਼ਾ ਦਿੱਤੀ।

(137) **ਮੀਆਂ ਖਾਂ** - ਬਾਦਸ਼ਾਹ ਔਰੰਗਜ਼ੇਬ ਦਾ ਅਹਿਲਕਾਰ।

(138) **ਮੂਕ** - ਗੂੰਗਾ।

(139) **ਰਕਤਿਛੱਣ** - ਰਾਕਸ਼, ਲਾਲ ਨੇਤ੍ਰਾਂ ਵਾਲਾ।

(140) **ਰਘੁ** - ਸੁਲਕਸ਼ਣਾ ਤੇ ਦਲੀਪ ਦਾ ਪੁੱਤਰ, ਅੱਜ ਦਾ ਪਿਤਾ, ਸੂਰਜਵੰਸ਼ੀ ਅਜੁਧਿਆ ਦਾ ਰਾਜਾ, ਜਿਸ ਤੋਂ ਵੰਸ਼ ਦਾ ਨਾਂ ਰਘੁਵੰਸ਼ ਪ੍ਰਸਿਧ ਹੋਇਆ।

(141) **ਰਾਜ ਸਿੰਘ** - ਇੱਕ ਪਹਾੜੀ ਰਾਜਪੂਤ ਯੋਧਾ, ਭੀਮ ਚੰਦ ਦਾ ਸਹਾਇਕ ਜੋ ਨਦਾਉਣ ਦੇ ਜੰਗ ਵਿੱਚ ਲੜਿਆ।

(142) **ਰਾਜਾਧਿਰਾਜ** - ਰਾਜਿਆਂ ਤੋਂ ਸਭ ਤੋਂ ਵੱਡਾ ਮਹਾਰਾਜ।

(143) **ਰਾਮ ਸਿੰਘ** - ਨਦੌਣ ਦੇ ਜੰਗ ਵਿੱਚ ਜਸਵਾਲੀਆ ਸਰਦਾਰ ਜੋ ਭੀਮ ਚੰਦ ਦਾ ਸਹਾਇਕ ਸੀ।

(144) **ਰਾਮਦਾਸ ਸਤਿਗੁਰੂ** - ਸਿੱਖ ਕੌਮ ਦੇ ਚੌਥੇ ਪਾਤਸ਼ਾਹ। ਮਾਤਾ ਦਇਆ ਕੌਰ ਅਤੇ ਬਾਬਾ ਹਰਿਦਾਸ ਦੇ ਸਪੁੱਤ੍ਰ। ਜਨਮ 6 ਅੱਸੂ 1591। ਗੁਰੂ ਗੱਦੀ ਤੇ ਬਿਰਾਜਮਾਨ 2 ਅੱਸੂ 1631। ਜੋਤੀ ਜੋਤ ਸਮਾਏ 2 ਅੱਸੂ 1638।

(145) **ਲੱਛਮੀ** - ਬਿਭੂਤੀ।

(146) **ਲਵ** - ਸ੍ਰੀ ਰਾਮਚੰਦ੍ਰ ਜੀ ਦਾ ਸਪੁੱਤਰ।

(147) **ਲਹੌਰਵਾ** - ਦਰਿਆ ਰਾਵੀ ਦੇ ਕੰਢੇ ਸ੍ਰੀ ਰਾਮ ਚੰਦ੍ਰ ਜੀ ਦੇ ਸਪੁੱਤਰ ਦਾ ਵਸਾਇਆ ਹੋਇਆ ਨਗਰ। ਲਵ ਨੇ ਲਵਪੁਰ, ਲਾਹੌਰ ਵਸਾਇਆ।

(148) **ਲਾਲਚੰਦ** - ਭੰਗਾਣੀ ਦੇ ਯੁੱਧ ਵਿੱਚ ਇਸਨੇ ਬਹੁਤ ਸੂਰਬੀਰਤਾ ਵਿਖਾਈ।

(149) **ਲੋਹਕਲਮੰ** - ਸਦਾ ਇੱਕ ਹਾਲਤ ਵਿੱਚ ਰਹਿਣ ਵਾਲੀ।

(150) **ਲੋਹ ਘੁੱਟ** - ਕਵਚ ਅਤੇ ਸ਼ਸ਼ਤ੍ਰਧਾਰੀ ਯੋਧਾ।

(151) **ਵੇਦਫ਼ੋਲ** - ਰਾਜਪੂਤਾਂ ਦਾ ਇੱਕ ਗੋਤਰ।



**Vijay Publications,**
47/4, Old Rajinder Nagar, New Delhi -60
✆ 5745433, 5737173

## Publication list

1. **Women and Religion**
   English, 1997 Edition.......✍.*Dr.(Mrs) MK Gill*............Rs 200/-
2. **Shaheedi Parampara Te Sikh Itihas**
   Punjabi, 1997 Edition.......✍.*Dr.(Mrs) MK Gill*............Rs 200/-
3. **Punjab Ki Ranian**
   Hindi, 1997 Edition...........✍.*Dr.(Mrs) MK Gill*...........Rs 180/-
4. **Gurmat Sojhi**
   Punjabi, 1997 Edition........✍.*Dr.(Mrs) MK Gill*..........Rs 200/-
5. **Punjab Dian Ranian**
   Punjabi, 1997 Edition........✍.*Dr.(Mrs) MK Gill*..........Rs 180/-
6. **The Queens of Punjab**
   English, 1998 Edition.........✍.*Dr.(Mrs) MK Gill*.........Rs 175/-
7. **Guru Sahiban Ki Betiyan**
   Hindi, 1998 Edition............✍.*Dr.(Mrs) MK Gill*.........Rs 170/-
8. **Guru Putrian**
   Punjabi, 1998 Edition........✍.*Dr.(Mrs) MK Gill*.........Rs 150/-
9. **Sobhawantian**
   Punjabi, 1998 Edition........✍.*Dr.(Mrs) MK Gill*.........Rs 125/-
10. **Gauri Sukhmani - Bani Aur Adhyan**
    Hindi, 1998 Edition............✍.*Dr.(Mrs) MK Gill*.........Rs 150/-
11. **Gurbani Sankalp**
    Punjabi, 1998 Edition........✍.*Dr.(Mrs) MK Gill*.........Rs 175/-
12. **Dharam Murat : Mata Sundri Ji**
    Punjabi, 1998 Edition........✍.*Dr.(Mrs) MK Gill*.........Rs 175/-
13. **Mata Sundri - Divine Grace Incarnate**
    English, 1998 Edition........✍.*Dr.(Mrs) MK Gill*.........Rs 135/-
14. **Guru Ka Beta : Bhai Jaita**
    Punjabi, 1998 Edition........✍.*Dr.(Mrs) MK Gill*.... .....Rs 200/-
15. **Guru Ghar Dian Neehan**
    Punjabi, 1998 Edition........✍.*Dr.(Mrs) MK Gill*.........Rs 200/-
16. **Eminent Sikh Women**
    English, 1999 Edition........✍.*Dr.(Mrs) MK Gill*.........Rs 120/-
17. **Gurmatt Da Sutardhar : Nitnem**
    Punjabi, 1999 Edition........✍.*Dr.(Mrs) MK Gill*.........Rs 150/-
18. **Nitnem : Bani ate Jan-Pachhan**
    Punjabi, 1999 Edition........✍.*Dr.(Mrs) MK Gill*.........Rs 200/-
19. **Sukhmani Sahib**
    Hindi, 1999 Edition...........✍.*Dr.(Mrs) MK Gill*.........Rs 50/-
20. **Japji Sahib**
    Punjabi, 1999 Edition.......✍.*Dr.(Mrs) MK Gill*..........Rs 20/-
21. **Dasam Guru : Rachna Sansar**
    Punjabi, 1999 Edition.......✍.*Dr.(Mrs) MK Gill*.........Under Print
22. **Guru Gobind Singh : Political and Historical Perspective**
    English, 1999 Edition.......✍.*Dr.(Mrs) MK Gill*.........Under Print
23. **Bachittar Natak - Ik Apporav Kriti**
    Punjabi, 1999 Edition.......✍ *Pr. Beant Kaur*...........Rs 150/-



# Vijay Publications

47/4, Old Rajinder Nagar, New Delhi
Phone : 5745433, 5737173

1. **Women and Religion** ✍ Dr Mohinder Kaur Gill,
   English, 1997 Edition, Hard Bound .......................................... Rs. 200/-
2. **Shaheed Parampara Te Sikh Itihas** ✍ Dr Mohinder Kaur Gill,
   Punjabi, 1997 Edition, Hard Bound .......................................... Rs. 200/-
3. **Punjab Ki Ranian** ✍ Dr Mohinder Kaur Gill,
   Hindi, 1997 Edition, Hard Bound .......................................... Rs. 180/-
4. **Gurmat Sojhi** ✍ Dr Mohinder Kaur Gill,
   Punjabi, 1997 Edition, Hard Bound .......................................... Rs. 200/-
5. **Punjab Dian Ranian** ✍ Dr Mohinder Kaur Gill,
   Punjabi, 1997 Edition, Hard Bound .......................................... Rs. 180/-
6. **The Queens of Punjab** ✍ Dr Mohinder Kaur Gill,
   English, 1998 Edition, Hard Bound .......................................... Rs. 175/-
7. **Guru Sahiban Ki Betiyan** ✍ Dr Mohinder Kaur Gill,
   Hindi, 1998 Edition, Hard Bound .......................................... Rs. 170/-
8. **Guru Putrien** ✍ Dr Mohinder Kaur Gill,
   Punjabi, 1998 Edition, Hard Bound .......................................... Rs. 150/-
9. **Sobhawantian** ✍ Dr Mohinder Kaur Gill,
   Punjabi, 1998 Edition, Hard Bound .......................................... Rs. 125/-
10. **Gauri Sukhmani - Bani Aur Adyan** ✍ Dr Mohinder Kaur Gill,
    Punjabi, 1998 Edition, Hard Bound .......................................... Rs. 150/-
11. **Gurbani Sankalp** ✍ Dr Mohinder Kaur Gill,
    Punjabi, 1998 Edition, Hard Bound .......................................... Rs. 175/-
12. **Dharam Murat : Mata Sundri Ji** ✍ Dr Mohinder Kaur Gill,
    Punjabi, 1998 Edition, Hard Bound .......................................... Rs. 175/-
13. **Mata Sundri - Divine Grace Incarnate** ✍ Dr Mohinder Kaur Gill,
    English, 1998 Edition, Hard Bound .......................................... Rs. 135/-
14. **Guru Ka Beta : Bhai Jaita** ✍ Dr Mohinder Kaur Gill,
    Punjabi, 1998 Edition, Hard Bound .......................................... Rs. 200/-
15. **Guru Ghar Dian Neehan** ✍ Dr Mohinder Kaur Gill,
    Punjabi, 1998 Edition, Hard Bound .......................................... Rs. 200/-
16. **Eminent Sikh Women** ✍ Dr Mohinder Kaur Gill,
    English, 1999 Edition, Hard Bound .......................................... Rs. 120/-
17. **Gurmatt Da Sutardhar : Nitnem** ✍ Dr Mohinder Kaur Gill,
    Punjabi, 1999 Edition, Hard Bound .......................................... Rs. 150/-
18. **Nitnem : Bani Ate Jan-Pachhan** ✍ Dr Mohinder Kaur Gill,
    Punjabi, 1999 Edition, Hard Bound .......................................... Rs. 200/-
19. **Sukhmani Sahib** ✍ Dr Mohinder Kaur Gill,
    Hindi, 1999 Edition, Hard Bound .......................................... Rs. 50/-
20. **Japji Sahib** ✍ Dr Mohinder Kaur Gill,
    Punjabi, 1999 Edition, Hard Bound .......................................... Rs. 20/-
21. **Dasam Guru : Rachna Sansar** ✍ Dr Mohinder Kaur Gill,
    Punjabi, 1999 Edition, Hard Bound .......................................... Under Print
22. **Guru Gobind Singh :**
    **Political & Historical Perspective** ✍ Dr Mohinder Kaur Gill,
    English, 1999 Edition, Hard Bound .......................................... Under Print
23. **Bachittar Natak - Ik Apporav Kriti** ✍ Pr Beant Kaur,
    Punjabi, 1999 Edition, Hard Bound .......................................... Rs. 150/-